# ਸਿੱਖ ਧਰਮ ਅਧਿਐਨ
## (ਮੁੱਢਲੀ ਜਾਣਕਾਰੀ)

ਭਾਗ-ਦੂਜਾ (Part-2)

ਸੰਪਾਦਕ:
ਡਾ. ਜਸਬੀਰ ਸਿੰਘ ਸਾਬਰ



**SIKH STUDIES: BASIC INTRODUCTION**

DIRECTORATE OF SIKH STUDIES
CORRESPONDENCE COURSES
DHARAM PARCHAR COMMITTEE (S.G.P.C.)
SRI AMRITSAR


ੴ ਵਾਹਿਗੁਰੂ ਜੀ ਕੀ ਫ਼ਤਹ॥


# ਸਿੱਖ ਧਰਮ ਅਧਿਐਨ

## (ਮੁੱਢਲੀ ਜਾਣਕਾਰੀ)

ਭਾਗ ਦੂਜਾ




ਜਸਬੀਰ ਸਿੰਘ ਸਾਬਰ (ਡਾ.)
ਡਾਇਰੈਕਟਰ
ਡਾਇਰੈਕਟੋਰੇਟ ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ



ਪ੍ਰਕਾਸ਼ਕ:
**ਧਰਮ ਪ੍ਰਚਾਰ ਕਮੇਟੀ**
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ।

ਪ੍ਰਕਾਸ਼ਕ:
**ਧਰਮ ਪ੍ਰਚਾਰ ਕਮੇਟੀ**
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ।

ਸੰਪਾਦਕ:
**ਜਸਬੀਰ ਸਿੰਘ ਸਾਬਰ (ਡਾ.)**
ਡਾਇਰੈਕਟਰ
ਡਾਇਰੈਕਟੋਰੇਟ ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ

ਪਹਿਲੀ ਵਾਰ ਜੂਨ, ੨੦੦੯ ੫੦੦੦

ਕੀਮਤ : ੬੦/- ਰੁਪਏ

ਛਾਪਣ ਵਾਲੇ :
ਗੋਲਡਨ ਆਫ਼ਸੈਟ ਪ੍ਰੈਸ, (ਸ਼੍ਰੋਮਣੀ ਗੁ: ਪ੍ਰ: ਕਮੇਟੀ)
ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ।

## ਪ੍ਰਭਾਤੀ ਮਹਲਾ ੧ ॥

ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ॥

ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ ॥੧

ਕਰਤਾ ਤੂ ਮੇਰਾ ਜਜਮਾਨੁ ॥

ਇਕ ਦਖਿਣਾ ਹਉ ਤੈ ਪਹਿ ਮਾਗਉ

ਦੇਹਿ ਆਪਣਾ ਨਾਮੁ ॥੧॥ ਰਹਾਉ ॥

ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ ॥

ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ ॥੨॥

ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ ॥

ਦੂਧੁ ਕਰਮੁ ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ ॥੩॥

ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ ॥

ਸਿਫਤਿ ਸਰਮ ਕਾ ਕਪੜਾ ਮਾਂਗਉ

ਹਰਿ ਗੁਣ ਨਾਨਕ ਰਵਤੁ ਰਹੈ ॥੪॥੭॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ, ੧੩੨੯)

# ਤਤਕਰਾ

# ਮੁੱਖ ਸ਼ਬਦ

ਅਜੋਕੇ ਸਮੇਂ ਸਿੱਖ ਧਰਮ ਵਿਸ਼ਵ ਦੇ ਪ੍ਰਮੁਖ ਧਰਮਾਂ ਵਿਚੋਂ ਸਭ ਤੋਂ ਵਧੇਰੇ ਪਿਆਰਿਆ ਤੇ ਸਤਿਕਾਰਿਆ ਜਾ ਰਿਹਾ ਹੈ। ਇਹ ਧਰਮ, ਪ੍ਰਮੁੱਖ ਰੂਪ ਵਿਚ, ਭਾਈਚਾਰਕ ਸਦਭਾਵਨਾ ਅਤੇ ਸਹਿਨਸ਼ੀਲਤਾ ਵਾਲੀ ਸੁਰ ਸਾਂਝ ਪੈਦਾ ਕਰਨ ਵਾਲਾ ਅਜਿਹਾ ਧਰਮ ਹੈ, ਜੋ ਵਿਸ਼ਵ ਦੇ ਪ੍ਰਮੁੱਖ ਧਰਮਾਂ ਵਿਚੋਂ ਸਭ ਤੋਂ ਨਵਾਂ, ਨਰੋਆ ਅਤੇ ਆਧੁਨਿਕਤਾ ਦੀਆਂ ਲੋੜਾਂ ਪੂਰੀਆਂ ਕਰਨ ਵਾਲਾ ਹੈ। ਇਹ ਧਰਮ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਿਰਧਾਰਤ ਜੀਵਨ-ਦਰਸ਼ਨ ਅਨੁਸਾਰ 'ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ' ਦੇ ਸਨਮੁਖ ਇਕੋ ਨਾਨਕ-ਜੋਤਿ ਵਿਚ ਨੌਂ ਗੁਰੂਆਂ ਦੇ ਉਤਰਧਿਕਾਰ ਰਾਹੀਂ ਪ੍ਰਫੁਲਤ ਹੋਇਆ ਹੈ। ਦਸਮ-ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੭੦੮ ਈਸਵੀ ਵਿਚ ਜੋਤੀ ਜੋਤਿ ਸਮਾਉਣ ਤੋਂ ਇਕ ਦਿਨ ਪਹਿਲੇ ਸਿੱਖ ਧਰਮ-ਪਰੰਪਰਾ ਵਿਚ ਵਿਅਕਤੀਗਤ ਗੁਰਤਾ ਸਮਾਪਤ ਕਰਦਿਆਂ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਨੂੰ 'ਗੁਰਤਾ-ਗੱਦੀ' ਸਉਂਪਦਿਆਂ ਸਮੁਚੇ ਸਿੱਖ ਪੰਥ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਚਰਨੀ ਲਾ ਦਿਤਾ। ਇਸ ਤਰ੍ਹਾਂ ਉਸ ਦਿਨ ਤੋਂ ਸਿੱਖ ਧਰਮ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਸਿੱਖਾਂ ਦੇ ਸਦੀਵੀ ਰੂਪ ਵਿਚ 'ਸ਼ਬਦ-ਗੁਰੂ' ਹਨ।

ਸ਼ਬਦ-ਗੁਰੂ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ-ਸੰਦੇਸ਼ ਤੇ ਉਪਦੇਸ਼ ਸਮੁਚੇ ਵਿਸ਼ਵ ਮਾਨਵ ਜੀਵਨ ਨੂੰ ਅੰਧਕਾਰ ਤੋਂ ਮੁਕਤ ਕਰਕੇ ਉਜਿਆਰੇ ਸੰਸਾਰ ਵਲ ਲੈ ਜਾਣ ਦੀ ਭੂਮਿਕਾ ਨਿਰੰਤਰ ਨਿਭਾਉਂਦੇ ਆ ਰਹੇ ਹਨ। ਏਸੇ ਲਈ ਹੀ ਵੀਹਵੀਂ ਸਦੀ ਦੇ ਪ੍ਰਸਿੱਧ ਅੰਗਰੇਜ਼ ਵਿਦਵਾਨ ਆਰਨੋਲਡ ਟਾਇਨਬੀ ਨੇ ਯੂਨੈਸਕੋ ਵਲੋਂ ਪ੍ਰਕਾਸ਼ਤ ਕੀਤੀ ਗਈ ਪੁਸਤਕ 'Sacred Writings of The Sikhs' ਵਿਚ ਬੜੇ ਭਾਵਨਾਤਮਿਕ ਸ਼ਬਦਾਂ ਵਿਚ ਇਸ ਸੱਚ ਨੂੰ ਪ੍ਰਗਟ ਕੀਤਾ ਹੈ ਕਿ "ਬੇਸ਼ਕ ਅੱਜ ਮਨੁੱਖਤਾ ਦਾ ਭਵਿਖ ਧੁੰਦਲਾ ਹੋ ਗਿਆ ਹੈ ਪਰ ਫਿਰ ਵੀ ਇਸ ਦੇ ਬਾਵਜੂਦ ਭਵਿਖ ਵਿਚ ਸਿੱਖ ਧਰਮ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਲਾਹੀ ਬਾਣੀ ਵਿਚ ਐਸਾ, ਉਪਦੇਸ਼ ਹੈ ਜੋ ਸਾਰੀ ਸ੍ਰਿਸ਼ਟੀ ਨੂੰ ਪਰਮਾਰਥਕ ਜੀਵਨ-ਪੰਧ ਤੇ ਤੁਰਨ ਲਈ ਮਾਰਗ ਦਰਸ਼ਨ ਕਰਨ ਦੇ ਸਮਰਥ ਹੈ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਪਦੇਸ਼

ਸਾਰੀ ਮਾਨਵ-ਲੋਕਾਈ ਦਾ ਮਾਰਗ ਦਰਸ਼ਕ ਹੈ।"

ਇਹ ਇਕ ਇਤਿਹਾਸਿਕ ਸੱਚ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲੀ 'ਧੁਰ ਕੀ ਬਾਣੀ' ਦੇ ਪਾਵਨ-ਸੰਦੇਸ਼, ਮਾਨਵ-ਜੀਵਨ ਦੇ ਹਰ ਪ੍ਰਕਾਰ ਦੇ ਦੂਖ ਰੋਗ ਸੰਤਾਪ ਨੂੰ ਉਤਾਰਨ ਦੇ ਪੂਰੀ ਤਰ੍ਹਾਂ ਸਮਰਥ ਹਨ। ਜਦੋਂ ਵੀ ਕੋਈ ਪ੍ਰਾਣੀ ਇਕ ਮਨ ਇਕ ਚਿਤ ਹੋ ਕੇ ਇਸ ਧੁਰ ਕੀ ਬਾਣੀ ਦਾ ਸੂਝ ਬੂਝ ਨਾਲ ਪਾਠ ਕਰਦਾ ਅਤੇ ਵਿਚਾਰਦਾ ਹੈ ਤਾਂ ਉਸ ਦੀ ਮਾਨਸਿਕ ਅਵਸਥਾ ਵਿਚ ਸੁਤੇ ਸਿਧ ਤਬਦੀਲੀ ਆ ਜਾਂਦੀ ਹੈ। ਉਸਦੇ ਜੀਵਨ ਵਿਚ ਸੱਚ, ਆਚਾਰ ਵਿਚ ਸੱਚ, ਵਿਹਾਰ ਵਿਚ ਸੱਚ ਅਤੇ ਬੋਲ ਬਾਣੀ ਵਿਚ ਸੱਚ ਪ੍ਰਵੇਸ਼ ਕਰ ਜਾਂਦਾ ਹੈ ਜਿਸ ਦੇ ਫਲਸਰੂਪ ਉਸਦਾ ਸਮੁੱਚਾ ਜੀਵਨ ਸਤਿ, ਸੰਤੋਖ, ਦਇਆ, ਨਿਮਰਤਾ ਆਦਿ ਨੈਤਿਕ ਗੁਣਾਂ ਨਾਲ ਭਰਪੂਰ ਹੋ ਜਾਂਦਾ ਹੈ। ਦਰਅਸਲ ਜਿਸ ਕਿਸਮ ਦੇ ਮਾਨਵ-ਸਮਾਜ ਦੇ ਬਣਨ ਦੀ ਇੱਛਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਗਟ ਹੁੰਦੀ ਹੈ ਅਜੋਕੇ ਸਮੇਂ ਉਹੋ ਭਾਵਨਾ ਹੀ ਵਿਸ਼ਵ ਮਾਨਵ-ਜੀਵਨ ਵਿਚ ਇਕਸੁਰਤਾ, ਇਕਸਾਰਤਾ ਅਤੇ ਅਮਨ ਚੈਨ ਦੀ ਹਾਮੀ ਭਰ ਸਕਦੀ ਹੈ।

ਸਾਡੇ ਸਾਰਿਆਂ ਲਈ ਜਿਥੇ ਇਹ ਮਾਣ ਕਰਨ ਵਾਲੀ ਗੱਲ ਹੈ ਕਿ ਸਿੱਖ ਧਰਮ ਨੇ, ਵਿਸ਼ਵ ਭਰ ਦੇ ਧਰਮ-ਖੇਤਰ ਨਾਲ ਜੁੜੇ ਵਿਦਵਾਨਾਂ, ਅਧਿਆਪਕਾਂ ਅਤੇ ਧਰਮ-ਸ਼ਾਸ਼ਤਰੀਆਂ ਦਾ ਧਿਆਨ ਆਪਣੇ ਵਲ ਖਿਚਿਆ ਹੈ ਅਤੇ ਉਹ ਸਿੱਖ ਧਰਮ ਨੂੰ ਬੜੀ ਗੰਭੀਰਤਾ ਨਾਲ ਸਮਝਣ ਹਿਤ ਦਿਲਚਸਪੀ ਵਿਖਾ ਰਹੇ ਹਨ ਉਥੇ ਸਾਡੇ ਸਾਰਿਆਂ ਲਈ ਇਹ ਚਿੰਤਾਂ ਦਾ ਵਿਸ਼ਾ ਅਤੇ ਖ਼ਤਰੇ ਦੀ ਘੰਟੀ ਵੀ ਹੈ ਕਿ ਸਿੱਖ ਧਰਮ ਨਾਲ ਜੁੜੇ ਪਰਿਵਾਰ ਵੱਡੀ ਗਿਣਤੀ ਵਿਚ ਆਪਣੀ ਇਸ ਅਨਮੋਲ ਵਿਰਾਸਤ ਤੋਂ ਅਨਜਾਣ ਹੁੰਦੇ ਜਾ ਰਹੇ ਹਨ। ਮੈਂ ਮੰਨਦਾ ਹਾਂ ਕਿ ਅਜੋਕਾ ਮਾਨਵ-ਜੀਵਨ ਬਹੁਤ ਸਾਰੇ ਰੁਝੇਵਿਆਂ ਨਾਲ ਭਰਪੂਰ ਹੋ ਗਿਆ ਹੈ ਪਰ ਇਹ ਵੀ ਇਕ ਸੱਚ ਹੈ ਕਿ ਬਹੁਤ ਸਾਰੇ ਬੇਲੋੜੇ ਰੁਝੇਵੇਂ ਦੇਖਾ-ਦੇਖੀ ਅਸੀਂ ਆਪਣੇ ਨਾਲ ਜੋੜ ਲਏ ਹਨ ਜਿਨ੍ਹਾਂ ਤੋਂ ਬਚਕੇ ਵੀ ਵਧੀਆ ਜੀਵਨ ਜੀਵਿਆ ਜਾ ਸਕਦਾ ਹੈ। ਮੇਰੀ ਜਾਣਕਾਰੀ ਅਨੁਸਾਰ ਬਹੁਤ ਵੱਡੀ ਗਿਣਤੀ ਵਿਚ ਸਿੱਖ ਪਰਿਵਾਰ ਸਿੱਖ ਧਰਮ ਦੇ ਬੁਨਿਆਦੀ ਮੁਢਲੇ ਸਿਧਾਤਾਂ ਤੋਂ ਵੀ ਅਨਜਾਣ ਹੁੰਦੇ ਜਾ ਰਹੇ ਹਨ। ਪਰਿਵਾਰ ਦੇ ਵਡ-ਵਡੇਰੇ ਵੀ ਇਸ ਅਗਿਆਨਤਾ ਦਾ ਸ਼ਿਕਾਰ ਹਨ ਜਿਸ ਕਾਰਨ ਉਨ੍ਹਾਂ ਦਾ ਆਪਣੇ ਬਚਿਆਂ ਨਾਲੋਂ ਸੰਪਰਕ ਟੁਟਿਆ ਹੋਇਆ ਹੈ।

ਉਪਰੋਕਤ ਸਮੱਸਿਆਵਾਂ ਦੇ ਸਮਾਧਾਨ ਲਈ ਸਿੱਖ ਪੰਥ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਧਰਮ ਪ੍ਰਚਾਰ ਕਮੇਟੀ ਨੇ ਆਪਣੇ ਫਰਜ਼ਾਂ ਦੀ ਪਾਲਨਾਂ ਕਰਦਿਆਂ ਇਕ ਸ਼ਾਲਾਘਾਯੋਗ ਉਦਮ ਕੀਤਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਜਨ-ਕਲਿਆਣਕਾਰੀ ਅਕਾਲੀ ਸੰਦੇਸ਼ ਨੂੰ ਸੰਸਾਰੀ ਮਾਨਵ

ਦੇ ਘਰ-ਘਰ ਪਹੁੰਚਾਇਆ ਜਾਵੇ। ਇਸ ਸੰਦਰਭ ਵਿਚ ਆਮ ਜਗਿਆਸੂਆਂ ਅਤੇ ਵਿਦਿਆਰਥੀਆਂ ਦੀ ਜਗਿਆਸਾ ਪੂਰੀ ਕਰਨ ਹਿਤ, ਗੁਰਬਾਣੀ, ਗੁਰ-ਇਤਿਹਾਸ, ਸਿੱਖ ਸਿਧਾਂਤ, ਸਿੱਖ ਸਭਿਆਚਾਰ, ਗੁਰਮਤਿ ਸੰਗੀਤ ਆਦਿ ਨੂੰ ਉਨ੍ਹਾਂ ਦੇ ਘਰਾਂ ਦੇ ਦਰਵਾਜ਼ਿਆਂ ਤਕ ਕਿਵੇਂ ਪਹੁੰਚਾਇਆ ਜਾਵੇ ਇਸ ਨੂੰ ਕਮੇਟੀ ਨੇ ਗੰਭੀਰਤਾ ਨਾਲ ਵਿਚਾਰਿਆ ਅਤੇ ਇਸ ਕਾਰਜ-ਪੂਰਤੀ ਲਈ 'ਦੋ ਸਾਲਾ ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ' ਆਰੰਭ ਕਰਦਿਆਂ ਇਕ ਵੱਖਰਾ ਡਾਇਰੈਕਟੋਰੇਟ ਸਥਾਪਤ ਕਰ ਦਿਤਾ ਹੈ। ਇਹ ਵਿਭਾਗ ਸਿੱਖ ਧਰਮ ਦੇ ਹਰ ਪਹਿਲੂ ਬਾਰੇ ਮੁੱਢਲੀ ਲੋੜੀਂਦੀ ਜਾਣਕਾਰੀ ਡਾਕ-ਪ੍ਰਣਾਲੀ ਰਾਹੀਂ ਜਗਿਆਸੂਆਂ ਦੇ ਘਰ-ਘਰ ਪਹੁੰਚਾਏਗਾ। ਇਸ ਵਿਭਾਗ ਦੇ ਡਾਇਰੈਕਟਰ, ਸਿਖੀ ਭਾਵਨਾ ਵਾਲੇ ਸਿੱਖ ਧਰਮ ਦੇ ਬਹੁਤ ਹੀ ਪ੍ਰਸਿੱਧ ਵਿਦਵਾਨ ਡਾ: ਜਸਬੀਰ ਸਿੰਘ ਸਾਬਰ ਨਿਯੁਕਤ ਕੀਤੇ ਗਏ ਹਨ ਜਿਨ੍ਹਾਂ ਨੇ ੩੪ ਸਾਲ ਤੋਂ ਵਧੀਕ ਸਮਾਂ ਯੂਨੀਵਰਸਿਟੀ ਵਿਚ ਸਿੱਖ ਧਰਮ ਅਧਿਐਨ ਦੇ ਖੋਜ-ਕਾਰਜਾਂ, ਅਧਿਆਪਨ ਅਤੇ ਗੁਰਮਤਿ-ਸੰਗੀਤ ਖੇਤਰ ਵਿਚ ਵਡਮੁਲੀ ਸੇਵਾ ਕੀਤੀ ਹੈ।

ਦਰਅਸਲ ਜਿਸ ਤਰ੍ਹਾਂ ਦਾ ਅੱਜ ਸਿੱਖ ਧਰਮ ਬਾਰੇ ਅਨਮਤੀਆਂ ਅਤੇ ਡੇਰਾਵਾਦੀਆਂ ਵਲੋਂ ਭੋਲੇ ਭਾਲੇ ਲੋਕਾਂ ਨੂੰ ਬੇਲੋੜਾ ਝੂਠਾ ਪ੍ਰਚਾਰ ਕਰਕੇ ਭਰਮ ਭੁਲੇਖਿਆ ਦਾ ਸ਼ਿਕਾਰ ਬਣਾਇਆ ਜਾ ਰਿਹਾ ਹੈ ਅਤੇ ਆਪਣੇ ਵਿਰਸੇ ਤੋਂ ਅਨਜਾਣ ਨੌਜੁਆਨਾਂ ਵਿਚ ਨਸ਼ਿਆਂ ਦਾ ਸੇਵਨ ਕਰਨ ਦੀ ਬੀਮਾਰੀ ਤੇ ਪਤਿਤਪੁਣੇ ਦੇ ਫੈਸ਼ਨ ਦੀ ਲਾਚਾਰੀ ਆਦਿ ਨੂੰ ਠਲ ਪਾਉਣ ਲਈ ਆਰੰਭ ਕੀਤਾ ਗਿਆ ਇਹ 'ਦੋ ਸਾਲਾ ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ' ਇਕ ਨਿਗਰ ਤੇ ਸਾਰਥਿਕ ਭੂਮਿਕਾ ਨਿਭਾਏਗਾ।

ਮੈਨੂੰ ਪੂਰਨ ਆਸ ਹੈ ਕਿ ਇਸ ਕੋਰਸ ਨਾਲ ਸੰਬੰਧਤ ਪਹਿਲੇ ਸਾਲ ਦੀ ਪਾਠ ਸਮੱਗਰੀ ਵਾਂਗ ਦੂਜੇ ਸਾਲ ਦੀ ਇਹ ਪਾਠ ਸਮੱਗਰੀ ਵੀ ਜਗਿਆਸੂਆਂ ਤੇ ਵਿਦਿਆਰਥੀਆਂ ਦੀ ਸਿੱਖ ਧਰਮ ਨੂੰ ਸਮਝਣ ਦੀ ਜਗਿਆਸਾ ਨੂੰ ਪੂਰਾ ਕਰਨ ਵਿਚ ਸਾਰਥਿਕ ਭੂਮਿਕਾ ਨਿਭਾਏਗੀ। ਇਸ ਲਈ ਦੋ ਸਾਲਾ ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ ਦੀ 'ਪਾਠ ਸਮੱਗਰੀ ਭਾਗ-੨' ਦਾ ਹੱਥਲਾ ਪੁਸਤਕ-ਰੂਪ, ਜਗਿਆਸੂਆਂ ਤੇ ਵਿਦਿਆਰਥੀਆਂ ਨੂੰ ਭੇਂਟ ਕਰਦਿਆ ਮੈਂ ਅਪਾਰ ਖੁਸ਼ੀ ਮਹਿਸੂਸ ਕਰ ਰਿਹਾ ਹਾਂ।

ਪ੍ਰਧਾਨ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ।

# ਦੋ ਸ਼ਬਦ

ਅਜੋਕੇ ਸਮੇਂ ਨੂੰ ਗਿਆਨ-ਵਿਗਿਆਨ ਦਾ ਯੁੱਗ ਸਵੀਕਾਰ ਕੀਤਾ ਜਾਂਦਾ ਹੈ ਜਿਸ ਨੇ ਮਾਨਵ-ਸਮਾਜ ਨੂੰ ਬੇਅੰਤ ਪਦਾਰਥਕ ਸੁਖ ਪ੍ਰਦਾਨ ਕੀਤੇ ਹਨ ਪਰ ਤਨ ਦੇ ਇਨ੍ਹਾਂ ਸੁਖਾਂ ਕਾਰਨ 'ਮਨ' ਦੀ ਸ਼ਾਂਤੀ ਗੁਆਚ ਗਈ ਜਾਪਦੀ ਹੈ। ਨਿਜਲਾਭ ਤੇ ਨਿਜਵਾਦ ਦੇ ਇਸ ਭਿਆਨਕ ਤੂਫਾਨ ਨੇ ਮਾਨਵੀ-ਰਿਸ਼ਤਿਆਂ ਦੀ ਸੁਰ ਸਾਂਝ, ਭਾਈਚਾਰਕ ਰਿਸ਼ਤੇ ਅਤੇ ਪਰਉਪਕਾਰੀ ਭਾਵਨਾ ਨੂੰ ਲਗਭਗ ਸਮਾਪਤ ਹੀ ਕਰ ਦਿਤਾ ਹੈ। ਤੂਫਾਨਾਂ ਵਿਚ ਘਿਰੇ ਮਾਨਵ-ਸੰਸਾਰ ਦੇ ਇਸ ਜੀਵਨ ਨੂੰ ਸੱਚ ਦੇ ਮਾਰਗ ਤੇ ਤੋਰਨ ਲਈ ਸਿੱਖ ਧਰਮ ਦੀ 'ਏਕੁ ਪਿਤਾ ਏਕਸ ਕੇ ਹਮ ਬਾਰਿਕ', 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ' ਦੀ ਵਿਸ਼ਵ-ਭਾਈਚਾਰਕ ਸਾਂਝ ਵਾਲੀ, ਜਨ-ਕਲਿਆਣਕਾਰੀ ਸੁਰ ਨੂੰ ਘਰ ਘਰ ਸੁਣਾਉਣਾ ਸਮੇਂ ਦੀ ਅਤਿਅੰਤ ਲੋੜ ਬਣ ਗਈ ਹੈ।

ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਾਨਵ-ਸੰਸਾਰ ਨੂੰ ਇਹ ਮਹਾਨ ਦੇਣ ਹੈ ਕਿ ਜਿਨ੍ਹਾਂ ਖੰਡਾਂ, ਬ੍ਰਹਮੰਡਾਂ ਨੂੰ ਖੋਜ ਕਰਨ ਲਈ ਅੱਜ ਲੱਖਾਂ ਵਿਗਿਆਨੀ ਦਿਨ ਰਾਤ ਇਕ ਕਰ ਰਹੇ ਹਨ ਉਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚਾਰ ਸਦੀਆਂ ਪਹਿਲਾਂ ਹੀ ਦਰਜ ਕਰ ਦਿਤਾ ਗਿਆ ਸੀ। ਅੱਜ ਵਿਸ਼ਵ-ਪਧਰ ਤੇ ਜੋ ਜਾਨ-ਲੇਵਾ ਬੀਮਾਰੀਆਂ ਫੈਲ ਰਹੀਆਂ ਹਨ ਤੇ ਕੁਰੀਤੀਆਂ ਹੋ ਰਹੀਆਂ ਹਨ ਉਨ੍ਹਾਂ ਬਾਰੇ 'ਧੁਰ ਕੀ ਬਾਣੀ' ਨੇ ਪਹਿਲੋਂ ਹੀ ਮਾਨਵ-ਸੰਸਾਰ ਨੂੰ ਸੁਚੇਤ ਕਰ ਦਿਤਾ ਸੀ। ਗੁਰਬਾਣੀ ਨੇ ਮਾਨਵ-ਜੀਵਨ ਨਾਲ ਜੁੜੇ ਕਿਸੇ ਮਸਲੇ ਨੂੰ ਵੀ ਅੱਖੋਂ ਪਰੋਖੇ ਨਹੀਂ ਕੀਤਾ ਬਲਕਿ ਉਸਦਾ ਹੱਲ ਵੀ ਦਸਿਆ ਹੋਇਆ ਹੈ। ਮੇਰਾ ਪੱਕਾ ਵਿਸ਼ਵਾਸ਼ ਹੈ ਕਿ ਗੁਰਬਾਣੀ ਆਸ਼ੇ ਅਨੁਸਾਰ ਜੀਵਨ-ਜਿਉਣ ਵਾਲਾ ਮਨੁੱਖ ਕਿਸੇ ਪ੍ਰਕਾਰ ਦੇ ਦੁਨਿਆਵੀ ਦੁਖ, ਤਕਲੀਫ ਦਾ ਸ਼ਿਕਾਰ ਨਹੀਂ ਹੋ ਸਕਦਾ। ਇਸ ਲਈ ਗੁਰਬਾਣੀ ਦੇ ਉਪਦੇਸ਼ਾਂ ਨੂੰ ਪੂਰੇ ਭਰੋਸੇ ਨਾਲ ਅਪਨਾਉਣ ਦੀ ਸਚੇ ਦਿਲੋਂ ਲੋੜ ਹੈ।

ਦੰਭੀ ਅਤੇ ਦਿਖਾਵੇ ਭਰੀ ਜ਼ਿੰਦਗੀ, ਮਾਨਵ-ਜੀਵਨ ਨੂੰ ਰੋਸ਼ਨ ਨਹੀਂ ਕਰ ਸਕਦੀ। ਅਜ ਥਾਂ-ਥਾਂ ਤੇ ਖੁੰਭਾਂ ਵਾਂਗ ਪਨਪ ਰਹੇ ਡੇਰਿਆਂ ਦੇ ਡੇਰੇਦਾਰ, ਭੋਲੇ ਭਾਲੇ ਜਗਿਆਸੂਆਂ ਨੂੰ ਮਾਇਆ ਦੇ ਭਰਮ-ਜਾਲ ਵਿਚ ਫਸਾ ਕੇ, ਜੋਕਾਂ ਵਾਂਗ ਉਨ੍ਹਾਂ ਦਾ ਖੂਨ ਚੂਸ ਰਹੇ ਹਨ। ਇਨ੍ਹਾਂ ਡੇਰੇਦਾਰਾਂ ਦੀ ਉਚੀ ਸ਼ਾਨੋ ਸ਼ੌਕਤ ਅਤੇ ਐਸ਼ਪ੍ਰਸਤੀ ਦਾ ਸਾਧਨ, ਅਗਿਆਨੀ ਮਾਨਵ ਦੀ ਖੂਨ-ਪਸੀਨੇ ਦੀ ਗਾੜੀ ਕਮਾਈ ਤੋਂ ਬਿਨ੍ਹਾਂ ਹੋਰ ਕੁੱਝ ਵੀ ਨਹੀਂ। ਇਸ ਲਈ ਮਾਨਵਤਾ ਨੂੰ ਇਨ੍ਹਾਂ ਦੰਭੀ ਤੇ ਪਾਖੰਡੀ ਡੇਰੇਦਾਰਾਂ ਤੋਂ ਸਾਵਧਾਨ ਰਹਿਣ ਦੀ ਲੋੜ ਹੈ।

ਸਿੱਖ ਪੰਥ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਸੂਝਵਾਨ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਜੀ ਨੇ ਆਪਣੀ ਦੂਰ ਅੰਦੇਸ਼ੀ ਸੋਚ ਅਨੁਸਾਰ ਧਰਮ ਪ੍ਰਚਾਰ ਕਮੇਟੀ ਦੇ ਜ਼ਿੰਮੇ ਇਹ ਡਿਊਟੀ ਲਗਾਈ ਹੈ ਕਿ ਗੁਰਬਾਣੀ

ਦੇ ਮਾਨਵ-ਹਿਤੂ ਉਪਦੇਸ਼ਾਂ ਨੂੰ ਹਰੇਕ ਮਾਨਵ ਦੇ ਦਰਵਾਜ਼ਿਆਂ ਤਕ ਪਹੁੰਚਾਇਆ ਜਾਵੇ। ਧਰਮ ਪ੍ਰਚਾਰ ਕਮੇਟੀ ਨੇ ਆਪਣੀ ਜ਼ਿੰਮੇਵਾਰੀ ਸਮਝਦਿਆਂ ਇਸ ਮੰਤਵ ਨੂੰ ਪੂਰਾ ਕਰਨ ਲਈ 'ਦੋ ਸਾਲਾ ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ' ਆਰੰਭ ਕਰਨ ਦਾ ਨਿਰਣਾ ਲਿਆ ਅਤੇ ਲੋੜੀਂਦਾ ਕੋਰਸ ਸਾਲ ੨੦੦੭ ਤੋਂ ਆਰੰਭ ਕੀਤਾ ਹੋਇਆ ਹੈ। ਇਸ ਕਾਰਜ ਪੂਰਤੀ ਲਈ ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਤੋਂ ਰੀਟਾਇਰ ਹੋਏ ਸਿੱਖ ਧਰਮ ਅਧਿਐਨ ਦੇ ਸਮਰਪਿਤ ਭਾਵਨਾ ਵਾਲੇ ਪ੍ਰਸਿੱਧ ਵਿਦਵਾਨ ਡਾ. ਜਸਬੀਰ ਸਿੰਘ ਸਾਬਰ ਦੀਆਂ ਸੇਵਾਵਾਂ ਪ੍ਰਾਪਤ ਕੀਤੀਆਂ ਹੋਈਆਂ ਹਨ।

ਇਹ ਇਕ ਅਟੱਲ ਸਚਾਈ ਹੈ ਕਿ ਸਿੱਖ ਧਰਮ ਨਾਲ ਜੁੜੇ ਪਰਿਵਾਰ, ਅਜੋਕੀ ਰੁਝੇਵਿਆਂ ਭਰਪੂਰ ਜ਼ਿੰਦਗੀ ਵਿਚ ਸਿੱਖ ਧਰਮ ਸੰਬੰਧੀ ਮੁੱਢਲੀ ਜਾਣਕਾਰੀ ਤੋਂ ਵੀ ਅਨਜਾਣ ਹੋ ਰਹੇ ਹਨ। ਵੇਖਣ ਵਿਚ ਆਇਆ ਹੈ ਕਿ ਕਈਆਂ ਨੂੰ ਤਾਂ ਆਪਣੇ ਸਤਿਕਾਰਤ ਦਸ ਗੁਰੂ ਸਾਹਿਬਾਨ, ਪੰਜ ਪਿਆਰੇ ਤੇ ਚਾਰੇ ਸਾਹਿਬਜ਼ਾਦਿਆਂ ਦੇ ਨਾਮ ਤਕ ਵੀ ਯਾਦ ਨਹੀਂ ਹਨ। ਵਿਦਿਆਰਥੀਆਂ ਦਾ ਪਾਠ-ਕ੍ਰਮ ਅਤੇ ਭਾਰੀ ਬਸਤੇ ਉਨ੍ਹਾਂ ਨੂੰ ਆਪਣੇ ਧਰਮ ਬਾਰੇ ਜਾਣਕਾਰੀ ਹਾਸਲ ਕਰਨ ਵਿਚ ਵੱਡੀ ਰੁਕਾਵਟ ਬਣ ਰਹੇ ਹਨ। ਇਸ ਲਈ ਸਕੂਲਾਂ ਕਾਲਜਾਂ ਵਿਚ ਪੜ੍ਹਨ ਵਾਲੇ ਵਿਦਿਆਰਥੀਆਂ, ਨੌਕਰੀ ਪੇਸ਼ਾ, ਵਪਾਰੀ ਅਤੇ ਘਰੇਲੂ ਕੰਮਕਾਰਾਂ ਨਾਲ ਜੁੜੇ ਜਗਿਆਸੂਆਂ ਨੂੰ ਸਿੱਖ ਧਰਮ, ਗੁਰਬਾਣੀ, ਗੁਰਮਤਿ ਸੰਗੀਤ, ਗੁਰ ਇਤਿਹਾਸ, ਸਿੱਖ ਸਰੋਤ ਗ੍ਰੰਥ, ਸਿੱਖ ਰਹਿਤ ਮਰਯਾਦਾ, ਸੰਸਾਰ ਦੇ ਪ੍ਰਮੁੱਖ ਧਰਮ ਤੇ ਧਰਮ-ਗ੍ਰੰਥ, ਪ੍ਰਸਿੱਧ ਭਗਤ, ਪ੍ਰਸਿੱਧ ਸਿੱਖ ਸਿਧਾਂਤ ਅਤੇ ਪ੍ਰਸਿੱਧ ਸਿੱਖ ਸੰਸਥਾਵਾਂ ਬਾਰੇ ਮੁਢਲੀ ਜਾਣਕਾਰੀ ਦੇਣ ਹਿਤ ਦੋ ਸਾਲਾ ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ ਆਰੰਭ ਕਰ ਦਿਤਾ ਗਿਆ ਹੈ ਜਿਸਨੂੰ ਵਿਦਿਆਰਥੀਆਂ ਤੇ ਜਗਿਆਸੂਆਂ ਵਲੋਂ ਭਰਪੂਰ ਹੁੰਗਾਰਾ ਪ੍ਰਾਪਤ ਹੋਇਆ ਹੈ।

ਸਿੱਖ ਧਰਮ ਅਧਿਐਨ ਪੱਤਰ ਵਿਹਾਰ ਕੋਰਸ ਦੀ ਪਹਿਲੇ ਸਾਲ ਦੇ ਕੋਰਸ ਨਾਲ ਸੰਬੰਧਿਤ ਪਾਠ ਸਮੱਗਰੀ ਭਾਗ-ਪਹਿਲਾ ਵਿਦਿਆਰਥੀਆਂ ਨੂੰ ਪੁਸਤਕ ਰੂਪ ਵਿਚ ਦੇਣ ਉਪਰੰਤ ਦੂਜੇ ਸਾਲ ਦੇ ਕੋਰਸ ਨਾਲ ਸੰਬੰਧਤ ਪਾਠ ਸਮੱਗਰੀ ਦੀ ਪ੍ਰਕਾਸ਼ਤ ਰੂਪ ਵਿਚ ਇਹ ਦੂਜੀ ਪਾਠ ਪੁਸਤਕ ਦਿੰਦਿਆਂ ਮੈਨੂੰ ਅਪਾਰ ਖ਼ੁਸ਼ੀ ਹੋ ਰਹੀ ਹੈ। ਇਸ ਅਨਮੋਲ ਪਾਠ ਸਮੱਗਰੀ ਭਾਗ-੨ ਨੂੰ ਤਿਆਰ ਕਰਨ ਹਿਤ ਡਾ. ਸਾਬਰ ਅਤੇ ਉਨ੍ਹਾਂ ਦੇ ਸਹਿਯੋਗੀ ਵਿਦਵਾਨ ਸਾਡੇ ਸਾਰਿਆਂ ਵਲੋਂ ਵਧਾਈ ਦੇ ਪਾਤਰ ਹਨ।

ਆਸ ਹੈ ਕਿ ਵਿਦਿਆਰਥੀ ਤੇ ਜਗਿਆਸੂ ਇਸ ਪੁਸਤਕ ਤੋਂ ਭਰਪੂਰ ਲਾਭ ਉਠਾਉਣਗੇ।

ਦਲਮੇਘ ਸਿੰਘ

ਧਰਮ ਪ੍ਰਚਾਰ ਕਮੇਟੀ, ਸਕੱਤਰ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

# ਸਿੱਖ ਧਰਮ ਨੂੰ ਸਮਝਣਾ ਤੇ ਸਮਝਾਉਣਾ ਸਮੇਂ ਦੀ ਲੋੜ

ਵੀਹਵੀਂ ਸਦੀ ਦੇ ਅਖੀਰਲੇ ਦੋ-ਤਿੰਨ ਦਹਾਕਿਆਂ ਦੇ ਘਟਨਾ ਚੱਕਰ ਨੇ ਸਿੱਖ ਧਰਮ ਬਾਰੇ ਵਿਸ਼ਵ ਪੱਧਰ ਤੇ ਵਿਦਵਾਨਾਂ ਦਾ ਧਿਆਨ ਆਪਣੇ ਵਲ ਖਿੱਚਿਆ ਹੈ। ਪ੍ਰਾਚੀਨ ਭਾਰਤੀ ਸੰਸਕ੍ਰਿਤੀ ਨਾਲ ਜੁੜੇ ਹੋਏ ਖਾਸਤੌਰ ਤੇ ਭਾਰਤੀ ਵਿਦਵਾਨਾਂ ਵਿਚੋਂ ਬਹੁਤਿਆਂ ਨੇ ਸਿੱਖ ਧਰਮ ਦੀ ਨਿਵੇਕਲੀ ਪਛਾਣ ਨੂੰ ਧੁੰਧਲਾਉਣ ਅਤੇ ਸਿੱਖ ਧਰਮ ਨੂੰ ਇਕ ਨਵਾਂ ਧਰਮ ਮੰਨਣ ਤੋਂ ਇਨਕਾਰੀ ਹੋਣ ਦੇ ਨਾਲ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਪੌਰਾਣਿਕ ਨਾਵਾਂ ਥਾਵਾਂ ਅਤੇ ਸ਼ਬਦਾਵਲੀ ਨੂੰ ਲੈ ਕੇ ਇਸ ਨਵੇਂ ਧਰਮ ਨੂੰ ਹਿੰਦੂ ਧਰਮ ਵਿਚ ਹੀ ਰਲਗੱਡ ਕਰਨ ਦੀ ਕੋਸ਼ਿਸ਼ ਅਰੰਭੀ ਹੋਈ ਹੈ। ਹਿੰਦੂ ਧਰਮ, ਇਸਲਾਮ ਜਾਂ ਕਿਸੇ ਹੋਰ ਧਰਮ ਨਾਲ ਸਿੱਖ ਧਰਮ ਦੀ ਵਿਰੋਧਤਾ ਨਹੀਂ ਹੈ ਪਰ ਇਹ ਵੀ ਇਕ ਸਚਾਈ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾਂ ਨੂੰ ਲੋਕ-ਹਿਤ ਲਈ ਪਰਪੱਕ ਕਰਨ ਵਾਲੇ ਸਿੱਖ ਧਰਮ ਨੇ ਇਕ ਨਵੀਂ ਸਨਮਾਨਪੂਰਨ ਜੀਵਨ ਜੁਗਤ, ਭਗਤੀ ਅਤੇ ਸ਼ਕਤੀ ਦੇ ਸਿਧਾਂਤ, ਵਰਣ ਵੰਡ ਨੂੰ ਅਸਵੀਕਾਰ ਕਰਨ ਅਤੇ ਇਕ ਨਵੀਂ ਗਿਆਨ ਮੀਮਾਂਸਾ (Theory of knowledge) ਸੰਸਾਰ ਸਾਮ੍ਹਣੇ ਪੇਸ਼ ਕਰਕੇ ਇਕ ਸਰਬਗ੍ਰਾਹੀ, ਸਰਬੱਤ ਦਾ ਭਲਾ ਚਾਹੁਣ ਵਾਲੇ ਅਤੇ ਗਰੀਬ ਦੀ ਰਖਿਆ ਕਰ ਜਰਵਾਣੇ ਕੀ ਭੱਖਿਆ ਵਾਲਾ ਜੀਵਨ ਜੀਣ ਦੀ ਪ੍ਰੇਰਨਾ ਦਿੱਤੀ ਹੈ। ਦਰਅਸਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੱਚ ਦੀ ਬਾਬਤ ਸਾਰੇ ਪ੍ਰਚਲਿਤ ਸਿਕੇਬੰਦ ਵਿਚਾਰਾਂ, ਦੇਸ-ਪ੍ਰਦੇਸ਼ ਦੇ ਵਿਤਕਰੇ ਬਿਨ੍ਹਾ ਬਾਣੀਕਾਰਾਂ ਅਤੇ ਭਾਸ਼ਾਵਾਂ ਨੂੰ ਸਮਾਨ ਸਥਾਨ ਦੇਣ ਦਾ ਜਿਹੜਾ ਉਦਮ ਗੁਰੂ ਸਾਹਿਬਾਨ ਨੇ ਅਰੰਭਿਆ ਸੀ ਉਸ ਉਦਮ ਦੀ ਸਫਲਤਾ ਨੇ ਜਿਥੇ ਸਿੱਖ ਧਰਮ ਨੂੰ ਸਾਰਿਆਂ ਧਰਮਾਂ ਦੀ ਮੂਹਰਲੀ ਕਤਾਰ ਵਿਚੋਂ ਵੀ ਪਹਿਲੇ ਨੰਬਰ ਤੇ ਲੈ ਆਂਦਾ ਹੈ ਉਥੇ ਨਾਲ ਹੀ ਨਾਲ ਦੂਸਰੇ ਧਰਮਾਂ ਦੇ ਵਿਦਵਾਨਾਂ ਨੂੰ ਅਚੰਭਿਤ ਵੀ ਕਰ ਦਿੱਤਾ ਹੈ ਅਤੇ ਉਹਨਾਂ ਦੇ ਮਨਾਂ ਵਿਚ ਸਤਿਕਾਰ ਦੇ ਨਾਲ ਨਾਲ ਕਿਤੇ ਕਿਤੇ ਈਰਖਾ ਵੀ ਪੈਦਾ ਕਰ ਦਿਤੀ ਹੈ।

ਅਜੋਕੇ ਸਮੇਂ ਵਿਚ ਇਹ ਪਰਤੱਖ ਹੈ ਕਿ ਸਿੱਖ ਧਰਮ ਉਤੇ ਅੰਦਰੋਂ ਅਤੇ ਬਾਹਰੋਂ ਦਬਾਅ ਪਾਏ ਜਾ ਰਹੇ ਹਨ ਤਾਂ ਕਿ ਇਸ ਦੇ ਪੈਰੋਕਾਰ ਆਪਣੀ ਸੁਤੰਤਰ ਪਛਾਣ ਭੁਲਕੇ ਮੁੜ ਉਥੇ ਜਾ ਖੜਨ ਜਿਥੋਂ ਇਹ ਚੱਲੇ ਸਨ। ਅਜਿਹੇ ਬਾਨਣੂ ਬੰਨ੍ਹਣ

ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ ਤਾਂ ਕਿ ਸਿੱਖਾਂ ਦੇ ਮਨਾਂ ਵਿਚ ਅਜਿਹਾ ਰੋਲ ਘਚੋਲਾ ਖੜਾ ਕੀਤਾ ਜਾ ਸਕੇ ਜਿਸ ਕਾਰਨ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾਂ ਤੋਂ ਥਿੜਕ ਜਾਣ ਅਤੇ ਮੁੜ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਗੁਲਾਮੀ ਦਾ ਜੀਵਨ ਜੀਣ ਲਈ ਮਜਬੂਰ ਹੋ ਜਾਣ। ਇਸ ਕਾਰਜ ਵਿਚ ਭਾਰਤ ਵਿਚ ਅਤੇ ਵਿਦੇਸ਼ਾਂ ਵਿਚ ਬੈਠੇ ਕੁਝ ਸਿੱਖੀ ਸਰੂਪ ਵਿਚ ਦਿਸਣ ਵਾਲੇ ਸਿੱਖ ਵਿਦਵਾਨਾਂ ਨੇ ਵੀ ਕਾਫੀ ਵਧ ਚੜ੍ਹਕੇ ਸਹਿਯੋਗ ਦਿੱਤਾ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਮੇਤ ਗੁਰਮਤਿ ਸਾਹਿਤ ਨਾਲ ਸਬੰਧਤ ਰਚਨਾਵਾਂ ਦੀ ਪ੍ਰਮਾਣੀਕਤਾ ਉਤੇ ਪ੍ਰਸ਼ਨ ਚਿੰਨ੍ਹ ਲਾਏ ਹਨ।

ਇਸ ਸਭ ਕਾਸੇ ਵਿਚ ਸਾਰਾ ਕਸੂਰ ਕੇਵਲ ਅਪਣੇ ਬਣਕੇ ਵਿਚਰਨ ਵਾਲੇ ਬੇਗਾਨਿਆਂ ਦਾ ਹੀ ਨਹੀਂ ਹੈ ਸਗੋਂ ਉਨ੍ਹਾਂ ਆਪਣਿਆਂ ਦਾ ਵੀ ਹੈ ਜਿਹੜੇ ਸਿੱਖ ਧਰਮ ਦੇ ਅਨਮੋਲ ਸਿਧਾਂਤਾਂ ਨੂੰ ਨਿਖਾਰ ਕੇ ਦੁਨੀਆਂ ਦੇ ਸਾਮ੍ਹਣੇ ਰਖਣ ਨੂੰ ਇਕ ਫਾਲਤੂ ਜਿਹਾ ਕੰਮ ਸਮਝਦੇ ਰਹੇ ਹਨ।

ਮੇਰਾ ਇਹ ਪੱਕਾ ਵਿਸ਼ਵਾਸ ਹੈ ਕਿ ਪਾਠ, ਸੇਵਾ ਅਤੇ ਕੀਰਤਨ ਦਰਬਾਰਾਂ ਦੇ ਨਾਲ-ਨਾਲ ਜਦੋਂ ਤਕ ਗੁਰਬਾਣੀ ਨੂੰ ਨੀਝ ਲਾ ਕੇ ਪੜ੍ਹਨ ਸੁਣਨ ਅਤੇ ਵਿਚਾਰਨ ਦੀ ਪਰੰਪਰਾ ਨਹੀਂ ਪਾਈ ਜਾਂਦੀ ਅਤੇ ਸਤਿ ਸੰਤੋਖ ਵੀਚਾਰ ਦੇ ਧਾਰਨੀ ਨਹੀਂ ਬਣਿਆ ਜਾਂਦਾ ਉਦੋਂ ਤਕ ਸਿੱਖ ਧਰਮ ਦੀ ਸੁਗੰਧੀ ਦਾ ਦੂਰ ਦੂਰ ਤਕ ਫੈਲਣਾ ਅਸੰਭਵ ਹੈ। ਸਾਨੂੰ ਬਿਨਾਂ ਕਿਸੇ ਦੀ ਅਵਗਿਆ ਕਰਦੇ ਹੋਏ ਆਪਣੀ ਗਲ ਕਹਿਣ ਅਤੇ ਦੂਜੇ ਦੀ ਗੱਲ ਸੁਣਨ ਦੀ ਸਮਰੱਥਾ ਪੈਦਾ ਕਰਨੀ ਪਏਗੀ ਅਤੇ ਇਸ ਸਭ ਕਾਸੇ ਦੇ 'ਮਾਡਲ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਦਮਾਨ ਹਨ ਜਿਨ੍ਹਾਂ ਦਾ ਗਾਇਨ ਕਰਦੇ ਰਹਿਣ ਦੇ ਨਾਲ ਹੀ ਉਨ੍ਹਾਂ ਨੂੰ ਘੋਖਣ ਅਤੇ ਠੀਕ ਪ੍ਰਸੰਗ ਵਿਚ ਸਮਝਣ ਦੀ ਲੋੜ ਹੈ। ਦੇਰ ਨਾਲ ਹੀ ਸਹੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪੱਤਰ-ਵਿਹਾਰ ਕੋਰਸ ਰਾਹੀਂ ਸਿੱਖ ਸਿਧਾਂਤਾਂ ਅਤੇ ਗੁਰਬਾਣੀ ਨੂੰ ਵਿਚਾਰਵਾਨਾਂ ਤਕ ਪਹੁੰਚਾਉਣ ਦਾ ਉਪਰਾਲਾ ਕੀਤਾ ਹੈ। ਇਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਦੇ ਨਾਲ-ਨਾਲ ਧਰਮ ਪ੍ਰਚਾਰ ਕਮੇਟੀ ਵੀ ਵਧਾਈ ਦੀ ਪਾਤਰ ਹੈ।

ਮੈਨੂੰ ਆਸ ਹੈ ਕਿ ਡਾ. ਜਸਬੀਰ ਸਿੰਘ ਸਾਬਰ ਦੀ ਸੁਯੋਗ ਅਗਵਾਈ ਹੇਠ ਇਹ ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ ਸਮੂੰਹ ਲੋਕਾਈ ਲਈ ਉਪਕਾਰੀ ਸਿੱਧ ਹੋਵੇਗਾ ਅਤੇ ਸਿੱਖ ਇਤਿਹਾਸ, ਸਿੱਖ ਰਹਿਤ ਮਰਯਾਦਾ ਤੇ ਸਿੱਖ ਸਿਧਾਂਤ ਨਿਖਰਕੇ ਜਗਿਆਸੂਆਂ ਅਤੇ ਵਿਦਿਆਰਥੀਆਂ ਤਕ ਪਹੁੰਚ ਸਕਣਗੇ।

ਜੋਧ ਸਿੰਘ (ਡਾ.)
ਚੀਫ ਐਡੀਟਰ

ਇਨਸਾਈਕਲੋਪੀਡੀਆ ਆਫ਼ ਸਿਖਿਜ਼ਮ
ਪੰਜਾਬੀ ਯੂਨੀਵਰਸਿਟੀ, ਪਟਿਆਲਾ।

# ਸਿੱਖ ਧਰਮ-ਅਧਿਐਨ ਦੀ ਵਿਸ਼ੇਸ਼ਤਾ ਤੇ ਵਿਲੱਖਣਤਾ

ਸਿੱਖ ਧਰਮ ਅਧਿਐਨ ਹੋਰਨਾਂ ਧਰਮਾਂ ਦੇ ਅਧਿਐਨ ਦੀ ਨਿਸਬਤ ਕੋਈ ਬਹੁਤਾ ਪੁਰਾਣਾ ਵਿਸ਼ਾ ਨਹੀਂ ਹੈ। ਭਾਰਤੀ ਧਾਰਮਿਕ ਪਰੰਪਰਾ ਵਿਚ ਰੁਚੀ ਰੱਖਣ ਵਾਲੇ ਮੁੱਢਲੇ ਅੰਗਰੇਜ਼ ਵਿਦਵਾਨਾਂ ਨੇ ਸਿੱਖ ਧਰਮ ਨੂੰ ਆਪਣੇ ਅਧਿਐਨ ਦਾ ਵਿਸ਼ਾ ਨਹੀਂ ਸੀ ਬਣਾਇਆ। ਦਰਅਸਲ ਅੰਗਰੇਜ਼ਾਂ ਦੀ ਸਿੱਖਾਂ ਦੇ ਰਾਜਨੀਤਿਕ ਉਥਾਨ ਤੇ ਸੰਸਥਾਵਾਂ ਵੱਲ ਵਧੇਰੇ ਰੁਚੀ ਸੀ। ਜਦੋਂ ੧੮੪੯ ਈ. ਵਿਚ ਅੰਗਰੇਜ਼ਾਂ ਦਾ ਪੰਜਾਬ ਉਤੇ ਕਬਜਾ ਹੋਇਆ ਤਾਂ ਉਨ੍ਹਾਂ ਦੀ ਸਿੱਖ ਧਰਮ ਦੇ ਅਧਿਐਨ ਵਿਚ ਰੁਚੀ ਵੀ ਬਦਲ ਗਈ। ਬੰਗਾਲੀ ਵਿਦਵਾਨਾਂ ਤੋਂ ਇਲਾਵਾ ਭਾਰਤੀ ਮੂਲ ਦੇ ਕਿਸੇ ਵੀ ਨਾਮਵਰ ਹਿੰਦੂ ਚਿੰਤਕਾਂ ਨੇ ਸਿੱਖ ਧਰਮ ਨੂੰ ਗੰਭੀਰਤਾ ਸਹਿਤ ਨਹੀਂ ਲਿਆ। ਭਾਰਤੀ ਵਿਦਵਾਨਾਂ ਦੀ ਸਿੱਖ ਧਰਮ ਪ੍ਰਤੀ ਅਜਿਹੀ ਬੇਰੁਖੀ ਤੇ ਲਾਪਰਵਾਹੀ ਉਨ੍ਹਾਂ ਦੀ ਸਿੱਖ ਧਰਮ ਨੂੰ ਭਾਰਤੀ ਧਰਮ ਪਰੰਪਰਾ ਵਿਚ ਉਚਿਤ ਸਥਾਨ ਦੇਣ ਅਤੇ ਇਸ ਦੇ ਯੋਗਦਾਨ ਨੂੰ ਸਵੀਕਾਰ ਕਰਨ ਤੋਂ ਸੰਕੋਚ ਦਾ ਸਬੂਤ ਤਾਂ ਹੈ ਹੀ ਪਰ ਜੇਕਰ ਕਿਧਰੇ ਸਰ ਜਾਦੂ ਨਾਥ ਸਰਕਾਰ ਤੇ ਗੋਕੁਲ ਚੰਦ ਨਾਰੰਗ ਵਰਗੇ ਵਿਦਵਾਨਾਂ ਨੇ ਸਿੱਖ ਧਰਮ ਤੇ ਇਤਿਹਾਸ ਦਾ ਕਿਧਰੇ ਜ਼ਿਕਰ ਕੀਤਾ ਵੀ ਹੈ ਤਾਂ ਉਸ ਨਾਲ ਕਈ ਗਲਤ ਫਹਿਮੀਆਂ ਤੇ ਸ਼ੰਕੇ ਵੀ ਉਪਜੇ ਹਨ। ਮੁਸਲਿਮ ਲਿਖਾਰੀਆਂ ਦੀਆਂ ਫਾਰਸੀ ਤੇ ਉਰਦੂ ਵਿਚ ਰਚੀਆਂ ਰਚਨਾਵਾਂ ਵਿਚ ਤਾਂ ਸਿੱਖਾਂ ਬਾਰੇ ਆਂਸ਼ਿਕ ਤੇ ਵਿਕੋਲਿਤਰੇ ਵੇਰਵੇ ਹੀ ਪ੍ਰਾਪਤ ਹੁੰਦੇ ਹਨ ਕਿਉਂਕਿ ਸਿੱਖਾਂ ਨੇ ਮੁਗ਼ਲਾਂ ਤੇ ਅਫ਼ਗਾਨਾਂ ਨੂੰ ਹਰਾ ਕੇ ਪੰਜਾਬ ਵਿਚ ਆਪਣੀ ਰਾਜ ਸਤਾ ਸਥਾਪਿਤ ਕੀਤੀ ਸੀ, ਇਸ ਲਈ ਮੁਸਲਿਮ ਇਤਿਹਾਸਕਾਰਾਂ ਨੇ ਧਾਰਮਿਕ ਤੁਅੱਸਬ ਅਧੀਨ ਸਿੱਖਾਂ ਬਾਰੇ ਨਿਰਪੱਖ ਦ੍ਰਿਸ਼ਟੀਕੋਣ ਨਹੀਂ ਅਪਣਾਇਆ। ਜਦੋਂ ਸਿੱਖਾਂ ਦੁਆਰਾ ਆਪਣੇ ਸੰਬੰਧੀ ਰਚੇ ਸਾਹਿਤ ਉਪਰ ਨਜ਼ਰ ਮਾਰਦੇ ਹਾਂ ਤਾਂ ਕਈ ਵਾਰ ਨਿਰਾਸ਼ਾ ਹੀ ਪੱਲੇ ਪੈਂਦੀ ਹੈ। ਇਨ੍ਹਾ ਵਿਚ ਤੱਥ ਤੇ ਮਿੱਥ ਦੀ ਰਲਗੱਡਤਾ, ਥਿਤਾਂ ਤੇ ਸੰਮਤ ਬਾਰੇ ਲਾਪਰਵਾਹੀ ਤੇ ਤਰਕ ਸੰਗਤ ਦ੍ਰਿਸ਼ਟੀਕੋਣ ਦੀ ਘਾਟ ਨਜ਼ਰ ਆਉਂਦੀ ਹੈ। ਕਈ ਵਾਰ

ਤਾਂ ਗੁਰਮਤਿ ਸਿਧਾਂਤ ਤੇ ਆਸ਼ਾ ਵੀ ਸਪਸ਼ਟਤਾ ਸਹਿਤ ਬਿਆਨ ਕੀਤਾ ਨਹੀਂ ਮਿਲਦਾ। ਕਾਰਣ ਭਾਵੇਂ ਕੁਝ ਵੀ ਹੋਣ ਸਿੱਖ ਧਰਮ ਅਧਿਐਨ ਦੇ ਵਿਦਿਆਰਥੀਆਂ ਤੇ ਪਾਠਕਾਂ ਨੂੰ ਗ਼ਲਤ ਬਿਆਨੀਆਂ ਕਾਰਣ ਪੈਦਾ ਹੋਏ ਸ਼ੰਕਿਆਂ ਨੂੰ ਨਵਿਰਿਤ ਕਰਨ ਤੇ ਅਲੋਪ ਹੋਏ ਤੱਥਾਂ ਨੂੰ ਢੂੰਡਣ ਲਈ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ।

੧੯ਵੀਂ ਸਦੀ ਦੇ ਅੰਤ ਵਿਚ ਸਿੰਘ ਸਭਾ ਦੇ ਪ੍ਰਭਾਵ ਅਧੀਨ ਸਿੱਖ ਧਰਮ, ਸਾਹਿਤ, ਦਰਸ਼ਨ ਤੇ ਇਤਿਹਾਸ ਨੂੰ ਨਵੇਂ ਦ੍ਰਿਸ਼ਟੀਕੋਣ ਤੋਂ ਸਮਝਣ ਤੇ ਮੁਲੰਕਣ ਕਰਨ ਦੀ ਪ੍ਰਥਾ ਨੇ ਸਿੱਖ ਸਾਹਿਤ ਨੂੰ ਬੜੀਆਂ ਉਤਮ ਰਚਨਾਵਾਂ ਦਿੱਤੀਆਂ ਸਨ। ੨੦ਵੀਂ ਸਦੀ ਵਿਚ ਦੇਸ਼ ਦੀ ਆਜ਼ਾਦੀ ਉਪਰੰਤ ਪੰਜਾਬ ਵਿਚ ਨਵੀਆਂ ਵਿਦਿਅਕ ਸੰਸਥਾਵਾਂ ਤੇ ਯੂਨੀਵਰਸਿਟੀਆਂ ਹੋਂਦ ਵਿਚ ਆਈਆਂ। ਇਨ੍ਹਾਂ ਵਿਚ ਪੰਜਾਬ ਦੇ ਇਤਿਹਾਸ, ਧਰਮ ਤੇ ਸਾਹਿਤ ਦੇ ਅਧਿਐਨ ਬਾਰੇ ਵਿਭਾਗ ਵੀ ਕਾਇਮ ਕੀਤੇ ਗਏ। ਇਨ੍ਹਾਂ ਵਿਚ ਸਿੱਖ ਧਰਮ, ਸਾਹਿਤ ਤੇ ਇਤਿਹਾਸ ਦੇ ਵਿਸ਼ਿਆਂ ਬਾਰੇ ਖੋਜ ਦੀ ਵਿਵਸਥਾ ਵੀ ਕੀਤੀ ਗਈ। ਸਿੱਖ ਧਰਮ ਅਧਿਐਨ ਨੂੰ ਉਤਸ਼ਾਹਿਤ ਕਰਨ ਲਈ ਖੋਜ-ਪਤ੍ਰਿਕਾਵਾਂ ਵੀ ਪ੍ਰਕਾਸ਼ਿਤ ਕਰਨੀਆਂ ਸ਼ੁਰੂ ਕੀਤੀਆਂ। ਹੁਣ ਸਿੱਖ ਧਰਮ, ਦਰਸ਼ਨ, ਸਾਹਿਤ ਤੇ ਇਤਿਹਾਸ ਉਪਰ ਕਾਫ਼ੀ ਉਪਯੋਗੀ ਰਚਨਾਵਾਂ ਪ੍ਰਕਾਸ਼ਿਤ ਹੋ ਚੁੱਕੀਆਂ ਹਨ। ਭਾਰਤ ਦੀਆਂ ਕੁੱਝ ਯੂਨੀਵਰਸਿਟੀਆਂ ਤੋਂ ਇਲਾਵਾਂ ਵਿਦੇਸ਼ਾਂ ਦੀਆਂ ਯੂਨੀਵਰਸਿਟੀਆਂ ਵਿਚ ਸਿੱਖ ਧਰਮ ਅਧਿਐਨ ਬਾਰੇ ਚੇਅਰਾਂ ਸਥਾਪਿਤ ਹੋ ਗਈਆਂ ਹਨ। ਇਨ੍ਹਾਂ ਸੰਸਥਾਵਾਂ ਵਿਚ ਕੰਮ ਕਰਨ ਵਾਲੇ ਖੋਜੀਆਂ ਦੀ ਜਾਣੇ-ਅਣਜਾਣੇ ਪ੍ਰਸਤੁਤ ਕੀਤੀ ਖੋਜ ਨੇ ਕਈ ਵਿਵਾਦਾਂ ਨੂੰ ਜਨਮ ਵੀ ਦਿੱਤਾ ਹੈ।

ਸਿੱਖ ਧਰਮ ਇਕ ਵਿਸ਼ਵ-ਵਿਆਪੀ ਧਰਮ ਹੈ। ਇਸ ਦੇ ਪੈਰੋਕਾਰ ਪੰਜਾਬ ਤੱਕ ਹੀ ਸੀਮਿਤ ਨਹੀਂ। ਅਜੋਕੇ ਸਮੇਂ ਸੰਸਾਰ ਦੇ ਲਗਭਗ ਹਰ ਖਿਤੇ ਵਿਚ ਸਿੱਖ ਆਬਾਦ ਹਨ। ਵਿਦੇਸ਼ਾਂ ਵਿਚ ਵੱਸਣ ਵਾਲੇ ਸਿੱਖ ਸ਼ਰਧਾਲੂ, ਸਿੱਖ ਪੰਥ ਦਾ ਬਹੁਮੁਲਾ ਸਰਮਾਇਆ ਹਨ। ਵਿਦੇਸ਼ੀ ਸਿੱਖਾਂ ਨੂੰ ਪੰਜਾਬ ਦੇ ਸਿੱਖਾਂ ਤੋਂ ਬੜੀਆਂ ਉਮੀਦਾਂ ਹਨ। ਵਿਦੇਸ਼ੀ ਸਿੱਖ ਆਪਣੀ ਨੌਜੁਆਨ ਪੀੜੀ ਨੂੰ ਪੱਛਮੀ ਸਭਿਅਤਾ ਦੇ ਮਾੜੇ ਪ੍ਰਭਾਵ ਤੋਂ ਬਚਾਉਣਾ ਚਾਹੁੰਦੇ ਹਨ। ਉਨ੍ਹਾਂ ਨੂੰ ਚਿੰਤਾ ਹੈ ਕਿ ਨੌਜੁਆਨਾਂ ਨੂੰ ਸਿੱਖ ਧਰਮ, ਸਭਿਆਚਾਰ ਤੇ ਭਾਸ਼ਾ ਨਾਲ ਕਿਵੇਂ ਜੋੜਿਆ ਜਾਏ?

ਉਪਰੋਕਤ ਉਦੇਸ਼ਾਂ ਦੇ ਪੂਰਤੀ ਹਿਤ ਸਿੱਖ ਪੰਥ ਨੂੰ ਸਰਕਾਰੀ ਯੂਨੀਵਰਸਿਟੀਆਂ ਤੇ ਸੰਸਥਾਵਾਂ ਤੇ ਨਿਰਭਰ ਹੋਣ ਦੀ ਬਜਾਇ ਅਕਾਦਮਿਕ ਤੌਰ ਤੇ ਸਵੈਨਿਰਭਰ ਹੋਣ

ਲਈ ਖ਼ੁਦ ਕੋਈ ਉਪਰਾਲਾ ਕਰਨ ਦੀ ਲੋੜ ਹੈ। ਜਾਣ-ਬੁੱਝ ਕੇ ਸ਼ਰਾਰਤ ਵਜੋਂ ਪੈਦਾ ਕੀਤੇ ਵਿਵਾਦਾਂ ਤੇ ਗ਼ਲਤ ਫਹਿਮੀਆਂ ਨੂੰ ਅਸਰਦਾਇਕ ਢੰਗ ਨਾਲ ਨਿਪਟਾਉਣ ਦੀ ਅਤਿ ਜ਼ਰੂਰਤ ਹੈ। ਇਸ ਸਥਿਤੀ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਰਗੀਆਂ ਪੰਥਕ ਸੰਸਥਾਵਾਂ ਦੀ ਭੂਮਿਕਾ ਬੜੀ ਅਹਿਮ ਹੋ ਸਕਦੀ ਹੈ। ਵਿਸ਼ਵ ਭਰ ਦੇ ਸਿੱਖ ਆਪਣੇ ਮੁੱਦਿਆਂ ਦੀ ਨਵਿਰਤੀ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉਤੇ ਬੜੀਆਂ ਉਮੀਦਾਂ ਲਾਈ ਬੈਠੇ ਹਨ। ਇਸ ਸੰਸਥਾ ਦੁਆਰਾ ਪ੍ਰਸਤੁਤ ਵਿਚਾਰ ਤੇ ਦਿੱਤੇ ਨਿਰਦੇਸ਼ ਵਿਸ਼ਵ ਭਰ ਦੇ ਸਿੱਖਾਂ ਦੀ ਰਾਹਨੁਮਾਈ ਕਰ ਸਕਦੇ ਹਨ। ਇਸ ਸੰਸਥਾ ਦੁਆਰਾ ਸਿੱਖ ਧਰਮ ਦੀ ਸਹੀ ਤੇ ਠੋਸ ਜਾਣਕਾਰੀ ਪ੍ਰਦਾਨ ਕਰਨ ਲਈ ਹਰ ਪ੍ਰਕਾਰ ਦੇ ਸੰਚਾਰ ਸਾਧਨਾਂ ਨੂੰ ਵਰਤਣ ਦੀ ਲੋੜ ਹੈ। ਇਸ ਸੰਬੰਧ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਸਿੱਖ ਧਰਮ ਅਧਿਐਨ ਬਾਰੇ ਸ਼ੁਰੂ ਕੀਤਾ ਪੱਤਰ-ਵਿਹਾਰ ਕੋਰਸ ਬੜਾ ਸ਼ਲਾਘਾਯੋਗ ਉਦਮ ਹੈ। ਇਸ ਕਿਸਮ ਦੇ ਕੋਰਸ ਰਾਹੀਂ ਦੇਸ਼ ਦੇ ਹਰ ਕੋਨੇ ਵਿਚ, ਕਿਸੇ ਵੀ ਉਮਰ ਤੇ ਵਿਦਿਅਕ ਯੋਗਤਾ ਵਾਲੇ ਵਿਅਕਤੀ ਨੂੰ ਸਿੱਖ ਧਰਮ ਦੇ ਸਿਧਾਂਤ, ਸਾਹਿਤ, ਇਤਿਹਾਸ ਤੇ ਮਰਯਾਦਾ ਬਾਰੇ ਪ੍ਰਮਾਣਿਕ ਜਾਣਕਾਰੀ ਦਾ ਸੰਚਾਰ ਕਰਨਾ ਸੰਭਵ ਹੋ ਸਕੇਗਾ। ਸਿੱਖ ਧਰਮ ਦੇ ਪ੍ਰਚਾਰ ਦਾ ਇਹ ਇਕ ਨਵਾਂ ਸਾਧਨ ਹੈ, ਜਿਸ ਵਿਚ ਕਾਰਜ ਕਰਨ ਦੀਆਂ ਅਥਾਹ ਸੰਭਾਵਨਾਵਾਂ ਹਨ।

ਮੈਨੂੰ ਪੂਰਨ ਭਰੋਸਾ ਹੈ ਕਿ ਸਿੱਖ ਧਰਮ ਬਾਰੇ ਬਹੁਪੱਖੀ ਜਾਣਕਾਰੀ ਰਖਣ ਵਾਲੇ ਜਾਣੇ ਪਹਿਚਾਨੇ ਪ੍ਰਸਿੱਧ ਵਿਦਵਾਨ ਡਾ. ਜਸਬੀਰ ਸਿੰਘ ਸਾਬਰ ਦੀ ਅਗਵਾਈ ਹੇਠ ਇਹ ਕੋਰਸ ਸਿੱਖ ਪੰਥ ਦੀਆਂ ਉਮੀਦਾਂ ਉਪਰ ਖਰਾ ਉਤਰੇਗਾ। ਮੈਂ ਇਸ ਕੋਰਸ ਦੀ ਸਫਲਤਾ ਲਈ ਸ਼ੁਭ ਕਾਮਨਾ ਕਰਦਾ ਹਾਂ।

ਬਲਵੰਤ ਸਿੰਘ ਢਿੱਲੋਂ (ਡਾ.)
ਪ੍ਰੋਫੈਸਰ ਅਤੇ ਡਾਇਰੈਕਟਰ

ਗੁਰੂ ਨਾਨਕ ਅਧਿਐਨ ਵਿਭਾਗ,
ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ।

## ਅਜੋਕੇ ਸਮੇਂ ਵਿਚ ਸਿੱਖ ਧਰਮ ਨੂੰ ਆਧੁਨਿਕ ਪ੍ਰਣਾਲੀਆਂ ਰਾਹੀਂ ਸਮਝਣ ਤੇ ਸਮਝਾਉਣ ਦੀ ਲੋੜ ਤੇ ਮਹੱਤਵ

ਸਿੱਖ ਧਰਮ ਸੰਸਾਰ ਦੇ ਸਮੂਹ ਧਰਮਾਂ ਵਿਚੋਂ ਛੋਟੀ ਉਮਰ ਦਾ ਹੈ। ਇਸ ਦਾ ਆਰੰਭ ਸ੍ਰੀ ਗੁਰੂ ਨਾਨਕ ਦੇਵ ਜੀ (੧੪੬੯-੧੫੩੯) ਦੇ ਇਸ ਸੰਸਾਰ ਵਿਚ ਆਗਮਨ ਉਪਰੰਤ ਹੋਇਆ। ਗੁਰੂ ਜੀ ਨੇ ਵੇਈਂ ਨਦੀ ਦੀ ਘਟਨਾ ਪਿਛੋਂ ਪਰਮਾਤਮਾਂ ਵਲੋਂ ਹੋਏ ਆਦੇਸ਼ ਅਨੁਸਾਰ ਇਸ ਦੇ ਪਰਚਾਰ ਹਿਤ ਸੰਸਾਰ ਦੀਆਂ ਲੰਮੀਆਂ ਯਾਤਰਾਵਾਂ ਕੀਤੀਆਂ। ਇਨ੍ਹਾਂ ਯਾਤਰਾਵਾਂ ਦੌਰਾਨ ਆਪ ਜੀ ਭਾਰਤ ਦੇ ਵੱਖ ਵੱਖ ਥਾਵਾਂ ਤੇ ਆਮ ਲੋਕਾਈ ਤੋਂ ਇਲਾਵਾ ਧਰਮ ਦੇ ਪ੍ਰਮੁੱਖ ਮਠਾਧੀਸ਼ਾਂ ਨੂੰ ਮਿਲੇ ਜਿਨ੍ਹਾਂ ਨਾਲ ਵਿਚਾਰ ਵਟਾਂਦਰੇ ਹੋਏ। ਆਪ ਜੀ ਦੱਖਣੀ ਭਾਰਤ ਤੋਂ ਸ੍ਰੀ ਲੰਕਾ ਗਏ ਅਤੇ ਪਰਮਾਤਮਾ ਦੇ ਸੰਦੇਸ਼ ਦਾ ਪਰਚਾਰ ਕੀਤਾ। ਪੱਛਮ ਵਲ ਆਪ ਜੀ ਮੱਕੇ ਮਦੀਨੇ ਅਤੇ ਬਗਦਾਦ ਤਕ ਗਏ। ਇਸ ਤਰ੍ਹਾਂ ਗੁਰੂ ਜੀ ਜੈਨੀਆਂ, ਬੋਧੀਆਂ, ਵੈਦਿਕ ਅਚਾਰੀਆਂ, ਸੂਫੀਆਂ ਅਤੇ ਮੁਲਾਂ ਮੋਲਾਣਿਆਂ ਨੂੰ ਮਿਲੇ। ਇਨ੍ਹਾਂ ਮਿਲਣੀਆਂ ਰਾਹੀਂ ਗੁਰੂ ਜੀ ਨੇ ਇਕ ਪਰਮਾਤਮਾ ਅਤੇ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਦਾ ਸੰਦੇਸ਼ ਸੰਚਾਰਣ ਕੀਤਾ। ਆਪਣੀ ਬਾਣੀ ਵਿਚ ਆਪ ਨੇ ਇਸਤਰੀ ਪੁਰਖ ਦੀ ਬਰਾਬਰੀ ਉਤੇ ਜ਼ੋਰ ਦਿੱਤਾ। ਜਾਤ-ਪਾਤ ਦਾ ਖੰਡਨ ਕਰਕੇ ਮਨੁੱਖੀ ਭਾਈਚਾਰੇ ਅਤੇ ਆਪਸੀ ਸਹਿਹੋਂਦ ਦਾ ਸੰਦੇਸ਼ ਦਿੱਤਾ। ਪਰਮਾਤਮਾ ਦੀ ਪ੍ਰਾਪਤੀ ਲਈ ਵਿਖਾਵਾ, ਪਾਖੰਡ, ਭਰਮ ਅਤੇ ਟੂਣਿਆਂ ਆਦਿ ਦਾ ਖੰਡਨ ਕਰਕੇ ਸਿਮਰਨ ਰਾਹੀਂ ਉਸਦੀ ਪ੍ਰਾਪਤੀ ਉਤੇ ਜ਼ੋਰ ਦਿੱਤਾ। ਇਸ ਤਰ੍ਹਾਂ ਸਿਧ ਗੋਸ਼ਟ ਬਾਣੀ ਰਾਹੀਂ dialogue ਉਤੇ ਜ਼ੋਰ ਦਿੱਤਾ ਤਾਂ ਕਿ ਇਕ ਦੂਸਰੇ ਦੇ ਵਿਚਾਰ ਨੂੰ ਸਮਝ ਕੇ ਆਪਣੀ ਗੱਲ ਦੱਸੀ ਜਾ ਸਕੇ। ਇਸ ਤਰ੍ਹਾਂ ਆਪ ਜੀ ਨੇ ਜਿਥੇ ਇਕ ਦੂਸਰੇ ਨਾਲ ਪ੍ਰੇਮ-ਪਿਆਰ ਅਤੇ ਆਪਸੀ ਮਿਲਵਰਤਨ ਉਤੇ ਜ਼ੋਰ ਦਿੱਤਾ ਉਥੇ ਬਹੁਤ ਹੀ ਮਹੱਤਵਪੂਰਣ ਵਿਚਾਰ ਕਿ ਇਸ ਬਹੁਰੰਗੀ ਦੁਨੀਆਂ ਵਿਚ ਸਭ ਦੀ ਕਦਰ ਹੋਣੀ ਚਾਹੀਦੀ ਹੈ, ਉਤੇ ਜ਼ੋਰ ਦਿੱਤਾ ਅਤੇ ਇਸ ਤਰ੍ਹਾਂ Multifaith Society ਦਾ

ਸਿਧਾਂਤ ਪ੍ਰਸਤੁੱਤ ਕੀਤਾ। ਉਪਰੋਕਤ ਨਿਵੇਕਲੇ ਅਤੇ ਅਰਥ ਭਰਪੂਰ ਵਿਚਾਰਾਂ ਦਾ ਪਰਚਾਰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਕੀ ਸਾਰੇ ਗੁਰੂ ਸਾਹਿਬਾਨ ਨੇ ਕੀਤਾ। ਇਸੇ ਸਿਲਸਿਲੇ ਵਿਚ ਨੌਵੀਂ ਨਾਨਕ ਜੋਤਿ, ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਹਿੰਦੁਸਤਾਨ ਉਤੇ ਕਾਬਜ ਮੁਗਲਾਂ ਨੇ ਬਹੁ-ਧਰਮ ਸਮਾਜ ਦੀ ਥਾਂ ਏਕ-ਕੇਂਦਰਿਤ ਸਮਾਜ ਦੀ ਸਥਾਪਤੀ ਲਈ ਅਤਿਆਚਾਰ, ਜ਼ੁਲਮ ਅਤੇ ਜਬਰਦਸਤੀ ਆਰੰਭ ਕਰ ਦਿਤੀ। ਜਿਸਦੇ ਸਿੱਟੇ ਵਜੋਂ ਹਿੰਦੂਆਂ ਦਾ ਕਤਲੇਆਮ ਹੋਣਾ ਆਰੰਭ ਹੋ ਗਿਆ ਕਿਉਂਕਿ ਮੁਗਲ ਸਲਤਨਤ ਸਮੁਚੇ ਹਿੰਦੁਸਤਾਨ ਨੂੰ ਇਸਲਾਮਿਕ ਘੇਰੇ ਵਿਚ ਲਿਆ ਕੇ ਇਸਲਾਮਿਕ ਰੰਗਣ ਵਿਚ ਰੰਗਣਾ ਚਾਹੁੰਦੀ ਸੀ। ਇਸ ਦੇਸ਼ ਦੀ ਜਨਤਾ ਅਤੇ ਧਾਰਮਿਕ ਆਗੂ ਬੇਵਸੀ ਦੀ ਹਾਲਤ ਵਿਚ ਹੋਰ ਕੋਈ ਚਾਰਾ ਚਲਦਾ ਨਾ ਦੇਖ ਕੇ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਕੋਲ ਧਰਮ ਦੀ ਰੱਖਿਆ ਲਈ ਫਰਿਆਦ ਲੈ ਕੇ ਆਏ। ਜਿਸਦੇ ਉਤਰ ਵਿਚ ਨੌਵੇਂ ਗੁਰੂ ਜੀ ਨੇ ਹਿੰਦੂ ਧਰਮ ਦੀ ਧਾਰਮਿਕ ਆਜਾਦੀ ਲਈ ਆਪਣਾ ਬਲੀਦਾਨ ਦਿੱਤਾ ਅਤੇ ਬਹੁ-ਧਰਮ ਦੀ ਸਥਾਪਤੀ ਦੀ ਨੀਂਹ ਆਪਣਾ ਖੂਨ ਦੇ ਕੇ ਪੂਰੀ ਤਰ੍ਹਾਂ ਪੱਕੀ ਕਰ ਦਿੱਤੀ। ਦਸਵੀਂ ਨਾਨਕ ਜੋਤਿ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੁਸਤਾਨ ਦੀ ਧਾਰਮਿਕ ਅਤੇ ਰਾਜਨੀਤਕ ਆਜ਼ਾਦੀ ਅਤੇ Multifaith Society ਦੀ ਕਾਇਮੀ ਲਈ ਧਰਮ ਯੁੱਧ ਕੀਤੇ ਅਤੇ ਆਪਣਾ ਸਾਰਾ ਸਰਬੰਸ ਕੁਰਬਾਨ ਕਰ ਦਿੱਤਾ।

ਅਜਿਹੇ ਲਾਸਾਨੀ ਸਿਧਾਂਤਾਂ ਦੇ ਪਾਸਾਰ ਅਤੇ ਸੰਚਾਰ ਹਿਤ ਉਪਰਾਲੇ ਆਰੰਭ ਤੋਂ ਹੀ ਹੁੰਦੇ ਰਹੇ ਹਨ। ਗੁਰੂ ਸਾਹਿਬਾਨਾਂ ਤੋਂ ਇਲਾਵਾ, ਉਦਾਸੀਆਂ, ਨਿਰਮਲਿਆਂ ਅਤੇ ਤੱਤ ਖਾਲਸੇ ਨੇ ਇਸ ਵਿਚ ਸ਼ਾਲਾਘਾਯੋਗ ਯੋਗਦਾਨ ਲਿਖਤੀ ਅਤੇ ਮੌਖਿਕ ਰੂਪ ਵਿਚ ਪਾਇਆ ਹੈ। ਵੀਹਵੀਂ ਸਦੀ ਦੇ ਆਰੰਭ ਜਾ ਕਹੀਏ ਕਿ ਉਨ੍ਹੀਵੀਂ ਸਦੀ ਦੇ ਅਖੀਰਲੇ ਦਹਾਕਿਆਂ ਵਿਚ ਸਿੰਘ ਸਭਾ ਦੀ ਸਥਾਪਤੀ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾਂ ਦੇ ਪਾਸਾਰ ਅਤੇ ਪਰਚਾਰ ਵਿਚ ਇਕ ਨਵਾਂ ਮੋੜ ਆਇਆ ਕਿਉਂਕਿ ਸਿੰਘ ਸਭਾ ਦੇ ਵਿਦਵਾਨਾਂ ਅਤੇ ਸ਼ਰਧਾਵਾਨ ਸਿੱਖਾਂ ਨੇ ਸਮਕਾਲੀ ਪਰਸਥਿਤੀਆਂ ਵਿਚ ਸਿੱਖ ਧਰਮ ਦੇ ਮੂਲ ਸਿਧਾਂਤਾਂ ਨੂੰ ਇਸਦੇ ਮੌਲਿਕ ਰੂਪ ਵਿਚ ਸਮਝਣ, ਸਮਝਾਉਣ, ਸੰਚਾਰਣ ਅਤੇ ਪਰਚਾਰਣ ਹਿਤ ਕਈ ਤਰ੍ਹਾਂ ਦੇ ਉਪਰਾਲੇ ਕੀਤੇ। ਇਨ੍ਹਾਂ ਵਿਚੋਂ ਪ੍ਰਮੁੱਖ ਨਾਂ ਭਾਈ ਕਾਹਨ ਸਿੰਘ ਨਾਭਾ, ਗਿਆਨੀ ਦਿੱਤ ਸਿੰਘ ਜੀ ਅਤੇ ਪ੍ਰੋਫੈਸਰ ਗੁਰਮੁਖ ਸਿੰਘ ਜੀ ਸਾਡੇ ਸਾਹਮਣੇ ਹਨ। ਇਨ੍ਹਾਂ ਵਿਦਵਾਨਾਂ ਨੇ ਸਿੱਖ ਧਰਮ ਦੀ

ਵਿਆਖਿਆ ਸਮਕਾਲੀ ਪਰਸਥਿਤੀਆਂ ਦੀ ਵੰਗਾਰ ਦੇ ਸਨਮੁਖ ਇਸ ਦੀ ਸਾਰਥਿਕਤਾ ਹਿਤ ਕੀਤੀ। ਇਸ ਤਰ੍ਹਾਂ ਸਿੰਘ ਸਭਾ ਦੇ ਕ੍ਰਿਆਸ਼ੀਲ ਕਾਰਕੁਨਾਂ ਦੇ ਯਤਨਾਂ ਨਾਲ ਗੁਰਬਾਣੀ ਦੀ ਇਕ ਵਿਸ਼ੇਸ਼ ਵਿਆਖਿਆ ਪ੍ਰਣਾਲੀ ਹੋਂਦ ਵਿਚ ਆ ਗਈ। ਜਿਸ ਨੂੰ ਅੱਜ ਕੱਲ ਸਿੰਘ ਸਭਾ ਪ੍ਰਣਾਲੀ ਦੇ ਨਾਮ ਨਾਲ ਜਾਣਿਆ ਜਾਂਦਾ ਹੈ ਅਤੇ ਇਸ ਸਮੇਂ ਹੋਈ ਗੁਰਬਾਣੀ ਵਿਆਖਿਆ ਅਰਥ ਭਰਪੂਰ ਅਤੇ ਸਮਕਾਲੀ ਸਥਿਤੀ ਦੇ ਅਨੁਕੂਲ ਹੈ। ਜਿਸ ਤੱਥ ਨੂੰ ਅਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਬਲਕਿ ਦੂਸਰੇ ਸ਼ਬਦਾਂ ਵਿਚ ਇਹ ਕਹਿਣਾ ਉਚਿਤ ਹੋਵੇਗਾ ਕਿ ਵੀਹਵੀਂ ਸਦੀ ਤੋਂ ਭਵਿਖਤ ਸਮੇਂ ਵਿਚ ਹੋਣ ਵਾਲੀ ਗੁਰਬਾਣੀ ਦੀ ਵਿਆਖਿਆ ਦੀ ਇਹ ਸਿੰਘ ਸਭਾਈ ਵਿਆਖਿਆ ਅਧਾਰ ਬਣੀ।

ਅਜੋਕੇ ਸਮੇਂ ਵਿਚ ਸਿੱਖ ਪੰਥ ਨੂੰ ਪ੍ਰਚਾਰ ਤੇ ਸੰਚਾਰ ਅਤੇ ਗੁਰਬਾਣੀ ਵਿਆਖਿਆ ਸਨਮੁਖ ਵੱਖ ਵੱਖ ਸਮੱਸਿਆਵਾਂ ਦਰਪੇਸ਼ ਹਨ। ਕਿਉਂਕਿ ਮੌਜੂਦਾ ਸੰਸਾਰਿਕ ਸਥਿਤੀ ਵਿਚ ਇਕ ਵੱਡੀ ਤਬਦੀਲੀ ਆਉਣ ਨਾਲ ਇਹ ਸੰਸਾਰ ਗਲੋਬਲ ਪੱਧਰ ਤੇ ਇਕ ਪਿੰਡ ਦਾ ਰੂਪ ਧਾਰਨ ਕਰ ਗਿਆ ਹੈ। ਅਜਿਹਾ ਸਾਇੰਸ ਅਤੇ ਤਕਨਾਲੋਜੀ ਦੀ ਤਰੱਕੀ ਨਾਲ ਸੰਭਵ ਹੋ ਸਕਿਆ ਹੈ। ਇਸ ਸੁੰਗੜੇ ਹੋਏ ਭੌਤਿਕ ਸੰਸਾਰ ਵਿਚ ਮਨੁੱਖੀ ਲੋੜਾਂ, ਆਸ਼ਾਵਾਂ ਵਿਚ ਨਿਰਸੰਦੇਹ ਵਾਧਾ ਹੋਇਆ ਹੈ। ਸਭਿਆਚਾਰਕ ਅਤੇ ਕੌਮੀ ਜਾਂ ਜਾਤੀ ਆਦਾਨ-ਪ੍ਰਦਾਨ ਵੱਡੀ ਪੱਧਰ ਤੇ ਹੋਂਦ ਵਿਚ ਆਇਆ ਹੈ। ਅਜੋਕੇ ਸਮੇਂ ਵਿਚ ਦੂਰੀਆਂ ਘੱਟ ਕੇ ਕੇਵਲ ਘੰਟਿਆਂ ਤਕ ਸੀਮਤ ਹੋ ਗਈਆਂ ਹਨ ਅਤੇ ਭਵਿਖ ਵਿਚ ਸੰਭਵ ਹੈ ਇਹ ਦੂਰੀਆਂ ਕੇਵਲ ਕੁਝ ਘੰਟਿਆਂ ਦੀਆਂ ਰਹਿ ਜਾਣ, ਦੀ ਸੰਭਾਵਨਾ ਨੂੰ ਰੱਦ ਨਹੀਂ ਕੀਤਾ ਜਾ ਸਕਦਾ। ਇਸ ਤਰ੍ਹਾਂ ਕੌਮੀ ਵਿਖਰਾਉ ਅਤੇ ਆਦਾਨ-ਪ੍ਰਦਾਨ ਦੇ ਸਿੱਟੇ ਵਜੋਂ ਮਨੁੱਖ ਦੀ ਮਨ ਪੱਟੀ ਉਤੇ ਅਨੇਕਾਂ ਪ੍ਰਸ਼ਨਾਂ ਨੇ ਝੁਰਮੱਟ ਪਾਇਆ ਹੋਇਆ ਹੈ ਅਤੇ ਇਸੇ ਸਥਿਤੀ ਵਿਚ ਸਿੱਖ ਜਿਥੇ-ਜਿਥੇ ਵੀ ਰਹਿ ਰਹੇ ਹਨ ਭਾਵੇਂ ਅਮਰੀਕਾ, ਇੰਗਲੈਂਡ, ਕਨੈਡਾ, ਆਸਟਰੇਲੀਆ ਜਾਂ ਜਰਮਨੀ, ਫਰਾਂਸ ਆਦਿ ਉਥੇ ਉਨ੍ਹਾਂ ਦੇ ਸਨਮੁਖ ਨਵੀਂ ਕਿਸਮ ਦੇ ਪ੍ਰਸ਼ਨ ਅਤੇ ਵੰਗਾਰਾਂ ਪੈਦਾ ਹੋਈਆਂ ਹਨ। ਇਸ ਸਥਿਤੀ ਵਿਚ ਧਰਮ ਪ੍ਰਤੀ ਹਰ ਮਨੁੱਖ ਦਾ ਰਵਈਆ ਵੀ ਬਦਲਿਆ ਹੈ ਜਿਸ ਦੇ ਸਿੱਟੇ ਵਜੋਂ ਉਨ੍ਹਾਂ ਪ੍ਰਸ਼ਨਾਂ ਅਤੇ ਆਸ਼ਾਵਾਂ ਦੇ ਉਤਰ ਲਈ ਸਿੱਖਾਂ ਨੂੰ ਈਸਾਈਆਂ, ਹਿੰਦੂਆਂ ਅਤੇ ਬਾਕੀ ਕੌਮਾਂ ਦੀ ਤਰ੍ਹਾਂ ਧਰਮ ਦੇ ਸਿਧਾਂਤਕ ਸੰਚਾਰ ਲਈ ਵਿਉਂਤਬੰਦੀ ਦੀ ਅਤਿਅੰਤ ਲੋੜ ਹੈ। ਜਿਹੜੀ ਮੈਂ ਮਹਿਸੂਸ

ਕਰਦਾ ਹਾਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦੋ ਸਾਲਾ ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ ਆਰੰਭ ਕਰਦਿਆਂ ਸਮਕਾਲੀ ਸਥਿਤੀ ਦੇ ਸਨਮੁਖ ਕੀਤੀ ਹੈ ਅਤੇ ਉਹ ਵੀ ਮੁਫ਼ਤ। ਇਹ ਬਹੁਤ ਹੀ ਸ਼ਲਾਘਾਯੋਗ ਉਦਮ ਹੈ ਜਿਸ ਦੀ ਜਿਤਨੀ ਵੀ ਪ੍ਰਸ਼ੰਸਾ ਕੀਤੀ ਜਾਵੇ ਥੋੜੀ ਹੈ। ਪੱਤਰ-ਵਿਹਾਰ ਸਿਖਿਆ ਪ੍ਰਣਾਲੀ ਬਹੁਤ ਹੀ ਸਾਰਥਿਕ ਸਾਧਨ ਹੈ ਹਰੇਕ ਵਰਗ ਨੂੰ ਆਪਣੇ ਨਾਲ ਜੋੜਨ ਦਾ। ਇਸ ਲਈ ਜਥੇਦਾਰ ਅਵਤਾਰ ਸਿੰਘ ਜੀ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਧਾਈ ਦੇ ਪਾਤਰ ਹਨ। ਉਨ੍ਹਾਂ ਦੀ ਦੂਰ ਦ੍ਰਿਸ਼ਟੀ ਦਾ ਸਿੱਟਾ ਹੈ ਕਿ ਅਜਿਹੇ ਕੋਰਸ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਉਲੀਕੇ ਗਏ ਹਨ ਅਤੇ ਸੰਚਾਲਿਤ ਕੀਤੇ ਜਾ ਰਹੇ ਹਨ।

ਇਸ ਤੋਂ ਇਲਾਵਾ ਅਜਿਹੇ ਮਹੱਤਵਪੂਰਨ ਕਾਰਜ ਨੂੰ ਨੇਪਰੇ ਚਾੜਨ ਲਈ ਇਕ ਬਹੁਤ ਹੀ ਸੁਯੋਗ, ਇਮਾਨਦਾਰ, ਮਿਹਨਤੀ, ਵਿਦਵਾਨ ਅਤੇ ਸਮਰਪਤ ਵਿਅਕਤੀ ਦੀ ਲੋੜ ਹੈ ਜਿਹੜੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਾਹਿਬ ਜੀ ਨੇ ਡਾ. ਜਸਬੀਰ ਸਿੰਘ ਜੀ ਸਾਬਰ ਵਰਗੇ ਦਿਆਨਤਦਾਰ ਅਤੇ ਸਿੱਖ ਪੰਥ ਦੇ ਸਿਰਮੌਰ ਵਿਦਵਾਨ ਦੀ ਇਸ ਕਾਰਜ ਲਈ ਨਿਯੁਕਤੀ ਕਰਕੇ ਪੂਰੀ ਕਰ ਦਿੱਤੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਜੀ ਇਸ ਯੋਗ ਚੋਣ ਲਈ ਵੀ ਵਧਾਈ ਦੇ ਪਾਤਰ ਹਨ। ਪੂਰਨ ਵਿਸ਼ਵਾਸ ਅਤੇ ਉਮੀਦ ਹੈ ਕਿ ਭਵਿਖ ਵਿਚ ਵੀ ਸਿੱਖ ਪੰਥ ਦੀ ਇਹ ਸਿਰਮੌਰ ਸੰਸਥਾ ਅਜਿਹੇ ਮਹੱਤਵਪੂਰਨ ਕਾਰਜ ਪ੍ਰਧਾਨ ਜੀ ਦੀ ਦੀ ਅਗਵਾਈ ਵਿਚ ਅਵੱਸ਼ ਕਰੇਗੀ।

ਡਾ. ਜਸਬੀਰ ਸਿੰਘ ਜੀ ਸਾਬਰ ਦੁਆਰਾ ਸਿੱਖ ਧਰਮ ਅਧਿਐਨ ਲਈ ਤਿਆਰ ਕੀਤੀ ਗਈ ਇਹ ਪੁਸਤਕ ਵਿਦਿਆਰਥੀਆਂ ਅਤੇ ਸਿੱਖ ਧਰਮ ਬਾਰੇ ਜਾਣਨ ਦੀ ਅਭਿਲਾਸ਼ਾ ਰੱਖਣ ਵਾਲਿਆਂ ਲਈ ਨਿਰਸੰਦੇਹ ਲਾਹੇਵੰਦ ਸਾਬਤ ਹੋਵੇਗੀ।

ਗੁਰਨੇਕ ਸਿੰਘ (ਡਾ.)
ਪ੍ਰੋਫੈਸਰ ਅਤੇ ਮੁਖੀ
ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ।

# ਸਿੱਖ ਧਰਮ ਅਧਿਐਨ ਪੱਤਰ ਵਿਹਾਰ ਕੋਰਸ

## ਲਾਹੇਵੰਦ ਵਿਦਿਅਕ-ਜੁਗਤ

ਸ਼ਸਤਰ ਅਤੇ ਸ਼ਾਸਤਰ ਦੇ ਸੁਮੇਲ ਵਾਲੇ ਸਿੱਖ ਧਰਮ ਦਾ ਵਿਸ਼ਵ ਦੇ ਧਰਮਾਂ ਵਿਚ ਵਿਲੱਖਣ ਸਥਾਨ ਹੈ। ਬਾਣੀ ਅਤੇ ਬਾਣਾ ਇਸ ਦੀ ਬਾਹਰੀ ਪਹਿਚਾਣ ਹਨ। ਇਸ ਪਹਿਚਾਣ ਦੀ ਸਥਾਪਤੀ ਵਿਚ ਪਿਛਲੀਆਂ ਪੰਜ ਸਦੀਆਂ ਦਾ ਧਾਰਮਿਕ, ਦਾਰਸ਼ਨਿਕ ਅਤੇ ਸਮਾਜਿਕ ਇਤਿਹਾਸ ਕਾਰਜਸ਼ੀਲ ਰਿਹਾ ਹੈ। ਇਸ ਪਹਿਚਾਣ ਦੇ ਪ੍ਰਚਾਰ ਅਤੇ ਪਾਸਾਰ ਕਰਨ ਵਿਚ ਵਰਤਮਾਨ ਯਤਨਸ਼ੀਲ ਹੈ। ਸਿੱਖ ਧਰਮ ਦੇ ਬਾਨੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਮਾਨਵੀ ਸਮਾਜ ਨੂੰ ਸੁਰਤ-ਜਾਗ੍ਰਤੀ ਲਈ ਮੂਰਤੀ-ਸਭਿਆਚਾਰ ਦੀ ਥਾਂ ਸ਼ਬਦ-ਸਭਿਆਚਾਰ ਦੀ ਬਖ਼ਸ਼ਿਸ ਦਿੱਤੀ। ਗੁਰੂ ਸਾਹਿਬ ਦੀ ਇਸ ਬਖ਼ਸ਼ਿਸ ਨੂੰ ਵਿਦਮਾਨ ਕਰਨ ਲਈ ਪੰਜਵੇਂ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ਼ਾਸਤਰ ਦੇ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ। ਗੁਰੂ ਦੀ ਬਖ਼ਸ਼ਿਸ ਇਸ ਸ਼ਬਦ-ਸਭਿਆਚਾਰ, ਰਾਹੀਂ ਸੰਚਾਰਿਤ, ਸਮਝ ਅਤੇ ਸੁਰਤ ਨੂੰ ਸਮਾਜਕ ਸਰੂਪ ਵਿਚ ਸਾਕਾਰ ਅਤੇ ਬਰਕਰਾਰ ਰੱਖਣ ਲਈ ਸ਼ਾਸਤਰ ਦੇ ਨਾਲ-ਨਾਲ ਸ਼ਸਤਰ ਨੂੰ ਸ਼ਾਮਿਲ ਕਰਨ ਦੀ ਪਹਿਲ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਕਰਨੀ ਪਈ। ਸ਼ਬਦ-ਸੁਰਤ ਦੇ ਧਾਰਨੀ ਅਤੇ ਸ਼ਾਸਤਰ ਅਤੇ ਸ਼ਸਤਰ ਦੇ ਸੁਮੇਲ ਵਾਲੇ ਇਤਿਹਾਸਕ ਸਰੂਪ ਦੀ ਸਿਰਜਣਾ, ਦਸ਼ਮੇਸ ਪਿਤਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੀਤੀ। ਇਸ ਦੇ ਨਾਲ ਹੀ ਆਪ ਜੀ ਨੇ ਆਪਣੇ ਉਪਰੰਤ ਪਹਿਲੇ ਗੁਰੂ ਸਾਹਿਬ ਦੁਆਰਾ ਚਿਤਵੀ 'ਸ਼ਬਦ-ਗੁਰੂ' ਦੀ ਸੰਕਲਪਨਾ ਆਧਾਰਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਦੀਵੀ ਗੁਰ-ਗੱਦੀ ਸੌਂਪ ਦਿੱਤੀ।

ਇਤਿਹਾਸ ਗਵਾਹ ਹੈ ਕਿ ਸਿੱਖ ਧਰਮ ਸ਼ਬਦ-ਗੁਰੂ ਦੀ ਬਖ਼ਸ਼ਿਸ ਵਿਚ ਵਿਚਰਦਾ ਹੋਇਆ ਜਾਗ੍ਰਿਤ ਸੁਰਤ ਵਾਲੇ ਸਮਾਜ ਦੀ ਸਿਰਜਨਾ ਵਿਚ ਨਿਰੰਤਰ ਯਤਨਸ਼ੀਲ ਹੈ। ਸਿੱਖ ਵਿਦਵਾਨਾਂ, ਸੰਸਥਾਵਾਂ ਤੇ ਆਗੂਆਂ ਅਤੇ ਸਿੱਖ ਸਮਾਜ ਨੇ ਸ਼ੁਰੂ

ਵਿਚ ਇਹ ਯਤਨ ਸਥਾਨਕ ਪੱਧਰ ਤੇ ਆਰੰਭ ਕੀਤੇ। ਸਿੱਟੇ ਵਜੋਂ ਗੁਰੂ ਸਾਹਿਬਾਨ ਦੇ ਜੀਵਨ ਬਿਰਤਾਂਤਾਂ ਨੂੰ ਜਨਮ ਸਾਖੀਆਂ ਤੇ ਗੁਰ-ਬਿਲਾਸਾਂ ਦੇ ਮਾਧਿਅਮ ਰਾਹੀਂ ਸੰਭਾਲਿਆ ਅਤੇ ਸੰਚਾਰਿਤ ਕੀਤਾ ਗਿਆ। ਗੁਰਬਾਣੀ ਨੂੰ ਸਮਝਣ ਅਤੇ ਸਮਝਾਉਣ ਲਈ ਕੋਸ਼, ਵਿਆਖਿਆਵਾਂ, ਟੀਕਿਆਂ ਅਤੇ ਸਟੀਕਾਂ ਦੀ ਸਿਰਜਣਾ ਕੀਤੀ। ਵੇਲੇ ਦੇ ਸ਼ਾਸਕਾਂ ਅਤੇ ਵਕਤ ਦੇ ਬਦਲਦੇ ਰੌਅ ਨੇ ਸ਼ਸਤਰ ਰਾਹੀਂ ਸੰਚਾਰਿਤ ਸ਼ਾਸਤਰਮਈ ਸੰਘਰਸ ਰਾਹੀਂ ਸਿੱਖ ਕੌਮ ਨੂੰ ਇਕ ਨਵੀਂ ਰੂਹ ਬਖਸ਼ੀ। ਇਸੇ ਸਦਕਾ ਜਦੋਂ ਇਸਾਈ ਧਰਮ ਦੇ ਪ੍ਰਚਾਰ ਰਾਹੀਂ ਬਰਤਾਨਵੀ ਹਕੂਮਤ, ਭਾਰਤ ਉਤੇ ਆਪਣੀ ਪਕੜ ਮਜਬੂਤ ਕਰਨ ਵਿਚ ਰੁੱਝੀ ਹੋਈ ਸੀ ਤਾਂ ਸਿੱਖ ਸਮਾਜ ਦੇ ਸੁਲਝੇ ਹੋਏ ਵਿਦਵਾਨਾਂ ਅਤੇ ਨੀਤੀਵੇਤਾਵਾਂ ਨੇ ਸ਼ਬਦ-ਗੁਰੂ ਦੀ ਓਟ ਲਈ ਅਤੇ ਤਤਕਾਲਿਕ ਵਰਤਮਾਨ ਦੀਆਂ ਸਮੱਸਿਆਵਾਂ ਨੂੰ ਸੁਲਝਾਉਣ ਲਈ ਸੰਘਰਸ਼ ਆਰੰਭ ਕੀਤਾ। ਸਿੱਟੇ ਵਜੋਂ ਸੁਰਤ ਜਾਗ੍ਰਿਤ ਦੀ ਅਜਿਹੀ ਲਹਿਰ ਪੈਦਾ ਹੋਈ, ਜਿਸਨੇ ਗੁਲਾਮ ਭਾਰਤ ਵਿਚ ਸਿੱਖਾਂ ਦੀ ਸੁਤੰਤਰ ਪਾਰਲੀਮੈਂਟ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦੀ ਸਿਰਜਣਾ ਕਰ ਦਿੱਤੀ। ਇਸ ਕਮੇਟੀ ਨੇ ਪਹਿਲਾਂ ਇਤਿਹਾਸਕ ਗੁਰ-ਧਾਮਾਂ ਦੀ ਨਿਸ਼ਾਨਦੇਹੀ ਕੀਤੀ ਫਿਰ ਇਨ੍ਹਾਂ ਦੀ ਸਾਂਭ-ਸੰਭਾਲ ਅਤੇ ਪੁਨਰ-ਨਿਰਮਾਣ ਦੇ ਕਾਰਜ ਆਰੰਭੇ। ਇਨ੍ਹਾਂ ਗੁਰਧਾਮਾਂ ਵਿਚ ਸਿੱਖ ਇਤਿਹਾਸ ਨੂੰ ਸਾਂਭਣ ਲਈ ਲਾਇਬਰੇਰੀਆਂ ਅਤੇ ਅਜਾਇਬ ਘਰ ਬਣਾਏ। ਇਸ ਦੀ ਨਿਗਰਾਨੀ ਅਧੀਨ ਸਿੱਖ ਧਰਮ ਵਿਚ ਸ਼ਬਦ-ਗੁਰੂ ਦੇ ਸੁਨੇਹੇ ਨੂੰ ਸੰਚਾਰਨ ਲਈ ਧਾਰਮਿਕ ਦੀਵਾਨ, ਕੀਰਤਨ ਦਰਬਾਰ, ਧਾਰਮਿਕ ਪ੍ਰਵਚਨ, ਰਹਿਤ-ਮਰਯਾਦਾ, ਨਿਤਨੇਮ ਦੀਆਂ ਪਰੰਪਰਾਵਾਂ ਸਥਾਪਤ ਅਤੇ ਵਿਕਸਤ ਹੋਈਆਂ। ਗੁਰੂ-ਆਸ਼ੇ ਅਨੁਸਾਰ ਗੁਰੂ-ਗ੍ਰੰਥ ਅਤੇ ਗੁਰੂ-ਪੰਥ ਦੇ ਮਾਣ-ਸਤਿਕਾਰ ਪ੍ਰਤੀ ਸੰਵੇਦਨਸ਼ੀਲ ਪਹੁੰਚ ਉਤੇ ਪਹਿਰਾ ਦੇਣ ਦਾ ਕਾਰਜ ਵੀ ਸਿੱਖ ਪੰਥ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਕਮੇਟੀ ਦੇ ਅਧੀਨ ਹੀ ਚਲਦਾ ਰਿਹਾ ਅਤੇ ਚੱਲ ਰਿਹਾ ਹੈ।

ਵਿਸ਼ਵ ਪੱਧਰ ਤੇ ਵਿਕਸਤ ਸਮਾਜਾਂ ਨੇ ਆਪੋ-ਆਪਣੀਆਂ ਸਮਾਜਕ ਅਤੇ ਧਾਰਮਿਕ ਪਰੰਪਰਾਵਾਂ ਦੇ ਅਧਿਐਨ ਅਤੇ ਖੋਜ-ਕਾਰਜ ਆਰੰਭੇ। ਭਾਰਤੀ ਸਮਾਜਾਂ ਨੇ ਵੀ ਸਥਾਨਕ ਅਤੇ ਵਿਸ਼ਵ-ਧਰਮਾਂ ਦੇ ਅਧਿਐਨ ਲਈ ਉਚੇਰੀ ਸਿੱਖਿਆ ਦੀਆਂ ਸੰਸਥਾਵਾਂ ਵਿਚ ਵਿਵਸਥਾ ਕੀਤੀ। ਇਸੇ ਤਰ੍ਹਾਂ ਸਿੱਖ ਧਰਮ ਦੇ ਅਧਿਐਨ ਦੀ ਪਿਰਤ ਵੀ ਪੰਜਾਬ ਦੀਆਂ ਯੂਨੀਵਰਸਿਟੀਆਂ ਵਿਚ ਸ਼ੁਰੂ ਕੀਤੀ ਗਈ। ਸਿੱਟੇ ਵਜੋਂ ਸਿੱਖ ਧਰਮ ਦੇ ਇਤਿਹਾਸ, ਦਰਸ਼ਨ ਤੇ ਸਭਿਆਚਾਰ ਸੰਬੰਧੀ ਮੁੱਢਲੀ ਅਧਿਐਨ ਸਮੱਗਰੀ,

ਸਤਿਕਾਰਯੋਗ ਧਾਰਮਿਕ ਗ੍ਰੰਥਾਂ ਦੇ ਪੁਨਰ-ਸੰਪਾਦਿਤ ਸਰੂਪ ਤੇ ਇਨ੍ਹਾਂ ਪ੍ਰਤੀ ਵਾਦ-ਵਿਵਾਦ ਵਾਲੇ ਮਸਲਿਆਂ ਪ੍ਰਤੀ ਸਪਸ਼ਟੀਕਰਨ ਅਤੇ ਭਵਿਖ ਦੀਆਂ ਪੀੜੀਆਂ ਲਈ ਵਿਦਿਆਰਥੀਆਂ ਨੂੰ ਵਿਦਵਾਨਾਂ ਵਿਚ ਪਰਿਵਰਤਿਤ ਕਰਨ ਦਾ ਮਹੱਤਵਪੂਰਨ ਕਾਰਜ ਇਨ੍ਹਾਂ ਸੰਸਥਾਵਾਂ ਵਿਚ ਕਾਰਜ ਕਰਦੇ ਬੁਧੀਜੀਵੀਆਂ ਅਤੇ ਵਿਦਿਵਾਨਾਂ ਨੇ ਕੀਤਾ।

ਸਮੁਚੇ ਸਿੱਖ ਜਗਤ ਲਈ ਇਹ ਮਾਣ ਕਰਨ ਵਾਲੀ ਗਲ ਹੈ ਕਿ ਸਿੱਖ ਧਰਮ ਦੇ ਅਧਿਐਨ ਦੀ ਪਰੰਪਰਾ ਨੂੰ ਧਰਮ-ਪ੍ਰਚਾਰ ਦਾ ਮਾਧਿਅਮ ਬਣਾਉਣ ਦਾ ਸ਼ਲਾਘਾਯੋਗ ਅਤੇ ਇਤਿਹਾਸਕ ਕਾਰਜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦੇ ਨਿਰਦੇਸ਼ਾਂ ਅਨੁਸਾਰ ਧਰਮ ਪ੍ਰਚਾਰ ਕਮੇਟੀ ਵਲੋਂ ਸ਼ੁਰੂ ਕੀਤਾ ਗਿਆ ਹੈ। ਇਹ "ਦੋ ਸਾਲਾ ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ" ਡਾ. ਜਸਬੀਰ ਸਿੰਘ ਸਾਬਰ ਜੀ ਦੀ ਅਗਵਾਈ ਅਧੀਨ ਚੱਲ ਰਿਹਾ ਹੈ। ਡਾ. ਸਾਬਰ ਸਿੱਖ-ਅਧਿਐਨ ਦੇ ਮੋਢੀ ਵਿਦਵਾਨਾਂ ਵਿਚ ਸਤਿਕਾਰਯੋਗ ਸਥਾਨ ਦੇ ਧਾਰਨੀ ਹਨ। ਆਪ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਚੱਲ ਰਿਹਾ ਇਹ ਕੋਰਸ ਨਾ ਸਿਰਫ ਕੌਮ ਦੀਆਂ ਇਛਾਵਾਂ ਅਤੇ ਆਸ਼ਿਆਂ ਦੀ ਪੂਰਤੀ ਕਰੇਗਾ ਬਲਕਿ ਭਵਿਖ ਵਿਚ ਇਸ ਨੂੰ ਸੰਚਾਲਿਤ ਕਰਨ ਵਾਲੇ ਵਿਦਵਾਨਾਂ ਲਈ ਮਾਰਗ-ਦਰਸ਼ਨ ਵੀ ਸਿੱਧ ਹੋਵੇਗਾ। ਸਾਨੂੰ ਆਸ ਹੈ ਕਿ ਇਸ ਕੋਰਸ ਨੂੰ ਭਵਿਖ ਵਿਚ ਬਹੁ-ਭਾਸ਼ਾਈ ਮਾਧਿਅਮ ਰਾਹੀਂ ਵੱਖੋ-ਵੱਖਰੇ ਖਿੱਤਿਆਂ ਅਤੇ ਦੇਸ਼ਾਂ ਵਿਚ ਸਿੱਖ ਧਰਮ ਦੇ ਪ੍ਰਚਾਰ ਲਈ ਵੀ ਵਰਤਣ ਦੀ ਵਿਉਂਤਬੰਧੀ ਵੀ ਸ਼੍ਰੋਮਣੀ ਕਮੇਟੀ ਅਤੇ ਹੋਰ ਸਿੱਖ-ਸੰਸਥਾਵਾਂ ਵੱਲੋਂ ਕੀਤੀ ਜਾਵੇਗੀ। ਸਿੱਖ ਕੌਮ ਦੇ ਇਸ ਇਤਿਹਾਸਕ ਯਤਨ ਦੀ ਸਫਲਤਾ ਲਈ ਅਸੀਂ ਅਕਾਲ-ਪੁਰਖ ਅੱਗੇ ਅਰਦਾਸ ਕਰਦੇ ਹਾਂ।

ਪਰਮਜੀਤ ਸਿੰਘ ਸਿੱਧੂ (ਡਾ.),
ਪ੍ਰੋਫੈਸਰ,
ਪੰਜਾਬੀ ਅਧਿਐਨ ਸਕੂਲ,
ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ।

# ਭੂਮਿਕਾ

ਹਰੇਕ ਧਰਮ ਦਾ ਪ੍ਰਮੁੱਖ ਉਦੇਸ਼ ਹੁੰਦਾ ਹੈ ਮਾਨਵ-ਜੀਵਨ ਨੂੰ ਉਨ੍ਹਾਂ ਸਦਾਚਾਰੀ ਤੇ ਦੈਵੀ ਗੁਣਾਂ ਦਾ ਧਾਰਨੀ ਬਣਾਉਣਾ ਜਿਨ੍ਹਾਂ ਨੂੰ ਅੰਗ ਸੰਗ ਕਰਦਿਆਂ ਉਹ ਆਪਣੇ ਜੀਵਨ ਪੰਧ ਨੂੰ ਉਚੇਰਾ, ਸੁਚੇਰਾ ਤੇ ਚੰਗੇਰਾ ਬਣਾ ਸਕੇ। ਜਿਹੜਾ ਧਰਮ ਇਸ ਉਦੇਸ਼ ਦੀ ਪੂਰਤੀ ਨਹੀਂ ਕਰ ਸਕਦਾ ਉਹ ਧਰਮ ਨਹੀਂ ਦੰਭ ਅਖਵਾਏਗਾ। ਏਸੇ ਲਈ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਪਾਤਸ਼ਾਹ ਨੇ ਇਸ ਦੀ ਨੀਂਹ ਦੰਭ-ਮੁਕਤ ਉਸ ਪ੍ਰਭੂ-ਵਿਸ਼ਵਾਸ਼ ਤੇ ਰੱਖੀ ਜਿਸ ਵਿਚੋਂ ਬੇਲੋੜਾ ਕਰਮ-ਕਾਂਡ ਤੇ ਅੰਧ ਵਿਸ਼ਵਾਸ ਮਨਫ਼ੀ ਹੈ। ਪ੍ਰਮੁੱਖ ਰੂਪ ਵਿਚ ਸਿੱਖ ਧਰਮ ਅਜਿਹੇ ਰੂਪ ਵਿਚ ਪ੍ਰਗਟਿਆ ਜਿਸ ਵਿਚ ਭਾਈਚਾਰਕ ਸਦਭਾਵਨਾ ਅਤੇ ਸਹਿਨਸ਼ੀਲਤਾ ਵਾਲੀ ਭਾਵਨਾ ਦਾ ਵਾਯੂ ਮੰਡਲ ਉਪਜਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਆਰੰਭਿਆ ਇਹ ਸਿੱਖ ਧਰਮ, ਬਹੁਤ ਹੀ ਸਾਰਥਿਕ ਅਤੇ ਪ੍ਰਭੂ-ਪ੍ਰਾਪਤੀ ਦਾ ਅਜਿਹਾ ਅਮਲੀ ਮਾਰਗ ਹੈ ਜਿਸ ਤੇ ਚਲਣ ਲਈ ਕਿਸੇ ਪ੍ਰਕਾਰ ਦੇ ਜ਼ੋਰ ਜ਼ਬਰ, ਕਰਮ-ਕਾਂਡ, ਪਖੰਡ ਜਾਂ ਵਹਿਮ ਭਰਮ ਅਪਨਾਉਣ ਦੀ ਲੋੜ ਨਹੀਂ ਪੈਂਦੀ।

ਅਜੋਕਾ ਮਾਨਵ-ਜੀਵਨ ਜਿਸ ਤਰ੍ਹਾਂ ਵਿਸ਼ਵ ਪੱਧਰ ਤੇ ਪ੍ਰਦੂਸ਼ਤ ਹੋ ਰਿਹਾ ਹੈ, ਮਾਰੂ ਹਥਿਆਰ ਬਣਾਉਣ ਤੇ ਫੈਲਾਉਣ ਦੀ ਦੌੜ, ਮਨੁਖੀ ਆਚਾਰਨ ਦੀ ਗਿਰਾਵਟ ਅਤੇ ਅਨੈਤਿਕ ਕਰਮਾਂ ਦੀ ਹਨੇਰੀ ਨੇ ਏਡਜ਼, ਕੈਂਸਰ ਅਤੇ ਰੋਜ਼ਾਨਾ ਵਰਤੀ ਜਾਣ ਵਾਲੀ ਖੁਰਾਕ ਵਿਚ ਜ਼ਹਿਰੀਲੀ ਮਿਲਾਵਟ ਕਾਰਨ ਫੈਲ ਰਹੀ ਲਾਲਸਾ ਆਦਿ ਨੇ ਮਾਨਵ ਜੀਵਨ ਨੂੰ ਤਬਾਹੀ ਦੇ ਕਿਨਾਰੇ ਤੇ ਲੈ ਆਂਦਾ ਹੈ। ਇਸ ਮਹਾਂਮਾਰੀ ਤੋਂ ਬਚਣ ਦਾ ਇਕੋ ਇਕ ਸਾਧਨ ਜੋ ਨਜ਼ਰ ਆਉਂਦਾ ਹੈ ਉਹ ਹੈ ਕਿਸੇ ਅਜਿਹੇ ਵਿਧੀ-ਵਿਧਾਨ ਨੂੰ ਜੀਵਨ ਦਾ ਅੰਗ ਬਣਾਉਣਾ ਜੋ ਮਾਨਵਜੀਵਨ ਦੀ ਇਸ ਟੁਟ-ਭਜ ਨੂੰ ਇਕ ਜੁਟ ਕਰਦਿਆਂ ਵਿਸ਼ਵ ਪੱਧਰ ਤੇ ਇਕਸੁਰਤਾ ਤੇ ਪ੍ਰੇਮ-ਪਿਆਰ ਦਾ ਨਾਦ ਛੇੜ ਸਕੇ। ਅਜਿਹਾ ਬਿਖਮ ਕਾਰਜ ਸਿੱਖ ਧਰਮ ਕਰਨ ਹਿਤ ਪੂਰੀ ਤਰ੍ਹਾਂ ਸਮਰੱਥ ਤੇ ਸਾਰਥਿਕ ਲਗਦਾ ਹੈ ਜੇਕਰ ਇਸ ਵਿਚ ਦਰਸਾਏ ਜੀਵਨ-ਮਾਰਗ ਨੂੰ ਗੁਰੂ ਆਸ਼ੇ ਅਨੁਸਾਰ ਠੀਕ ਪ੍ਰਸੰਗ ਵਿਚ ਸਮਝਿਆ ਤੇ ਸਮਝਾਇਆ ਜਾ ਸਕੇ।

ਇੰਗਲੈਂਡ ਦੇ ਪ੍ਰਸਿੱਧ ਵਿਦਵਾਨ ਬਰਟਰੇਂਡ ਰਸਲ (Bertrand Russel) ਦਾ ਮੰਨਣਾ ਹੈ ਕਿ ਜੇਕਰ ਤੀਸਰੀ ਵਿਸ਼ਵ-ਜੰਗ ਸਮੇਂ ਚਲਣ ਵਾਲੇ ਐਟਮ ਤੇ ਹਾਈਡਰੋਜਨ ਬੰਬਾਂ ਦੀ ਮਾਰ ਤੋਂ ਕੁੱਝ ਖ਼ੁਸ਼ਕਿਸਮਤ ਇਨਸਾਨ ਬਚ ਨਿਕਲੇ ਤਾਂ ਉਨ੍ਹਾਂ ਨੂੰ ਸੇਧ ਦੇਣ ਲਈ ਇਕੋ ਇਕ ਵਸੀਲਾ 'ਸਿੱਖ ਧਰਮ' ਹੋਵੇਗਾ ਪਰ ਰਸਲ ਸਾਹਿਬ ਤੋਂ ਜਦੋਂ ਇਹ ਪੁਛਿਆ ਗਿਆ ਕਿ ਤੁਸੀਂ ਤੀਜੀ ਜੰਗ ਤੋਂ ਮਗਰੋਂ ਦੀ ਗਲ ਕਰਦੇ ਹੋ, ਕੀ ਇਹ ਧਰਮ ਤੀਜੀ ਜੰਗ ਤੋਂ ਪਹਿਲਾਂ ਮਨੁਖਤਾ ਨੂੰ ਕੁਝ ਅਗਵਾਈ ਦੇਣ ਦੀ ਸਮਰਥਾ ਨਹੀਂ ਰਖਦਾ? ਇਸ ਦੇ ਉਤਰ ਵਿਚ ਰਸਲ ਨੇ ਆਖਿਆ ਕਿ ਸਮਰਥਾ ਤਾਂ ਰਖਦਾ ਹੈ ਪਰ ਸਿੱਖਾਂ ਨੇ ਇਸ ਧਰਮ ਦੇ ਬੇਹਤਰੀਨ ਅਸੂਲਾਂ ਨੂੰ ਜਿਹੜੇ ਸ਼ਾਇਦ ਸਾਰੀ ਮਾਨਵਤਾ ਲਈ ਹੋਂਦ ਵਿਚ ਆਏ ਹਨ, ਹਵਾ ਹੀ ਨਹੀਂ ਲਗਵਾਈ। ਇਹੋ ਸਿੱਖਾਂ ਦਾ ਸਭ ਤੋਂ ਵਡਾ ਕਸੂਰ ਹੈ ਜਿਸ ਤੋਂ ਉਹ ਮੁਕਤ ਨਹੀਂ ਹੋ ਸਕਦੇ।

ਰਸਲ ਸਾਹਿਬ ਦੇ ਇਸ ਕਥਨ ਨੂੰ ਪੂਰੀ ਤਰ੍ਹਾਂ ਨਕਾਰਿਆ ਨਹੀਂ ਜਾ ਸਕਦਾ। ਦਰਅਸਲ ਸਿੱਖ ਧਰਮ ਦਾ ਆਧਾਰ ਸਰੋਤ-ਗ੍ਰੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੈ। ਇਸ ਪਾਵਨ ਗ੍ਰੰਥ ਦੀ 'ਧੁਰ ਕੀ ਬਾਣੀ' ਦੇ ਪ੍ਰਚਾਰ ਤੇ ਪਾਸਾਰ ਲਈ ਯੋਗ ਢੰਗ-ਪ੍ਰਣਾਲੀ ਅਪਨਾਉਣ ਦੀ ਹਮੇਸ਼ਾ ਘਾਟ ਰਹੀ ਹੈ। ਮੁਗਲ-ਸਾਮਰਾਜ ਦੇ ਲੇਖਕਾਂ ਦੀਆਂ ਫ਼ਾਰਸੀ ਲਿਖਤਾਂ ਵਿਚ ਮੰਦ-ਭਾਵਨਾ ਅਧੀਨ ਤਥਾਂ ਨੂੰ ਤਰੋੜ ਮਰੋੜ ਕੇ ਪੇਸ਼ ਕੀਤਾ ਗਿਆ ਹੈ ਅਤੇ ਅੰਗਰੇਜ਼ ਹਾਕਮਾਂ ਦੀ ਦਿਲਚਸਪੀ ਇਸਾਈ ਧਰਮ ਨੂੰ ਫੈਲਾਉਣ ਦੀ ਵਧੇਰੇ ਰਹੀ। ਭਾਰਤੀ ਮੂਲ ਦੇ ਕੁੱਝ ਵਿਦਵਾਨਾਂ ਨੇ ਸਿੱਖ ਧਰਮ ਬਾਰੇ ਲਿਖਿਆ ਜ਼ਰੂਰ ਪਰ ਉਨ੍ਹਾਂ ਨੇ ਆਪਣੀਆਂ ਲਿਖਤਾਂ ਵਿਚ ਜਾਣੇ ਜਾਂ ਅਨਜਾਣੇ ਭਰਮ ਭੁਲੇਖੇ ਵਧੇਰੇ ਪੈਦਾ ਕੀਤੇ। ਇਨ੍ਹਾ ਹਾਲਾਤਾਂ ਵਿਚ ਸਿੱਖ ਧਰਮ ਦੇ ਮਾਨਵ-ਹਿਤੈਸ਼ੀ ਸਿਧਾਂਤ ਉਭਰਕੇ ਸਾਹਮਣੇ ਨਹੀਂ ਆ ਸਕੇ ਅਤੇ ਨਾ ਹੀ ਇਸ ਕਾਰਜ ਨੂੰ ਕਰਨ ਹਿਤ ਕੋਈ ਠੋਸ ਤੇ ਗੰਭੀਰ ਸੁਹਿਰਦ ਜਤਨ ਹੀ ਕੀਤੇ ਗਏ।

ਅਜੋਕੇ ਸਮੇਂ ਸਿੱਖ ਧਰਮ, ਵਿਸ਼ਵ ਦੇ ਪ੍ਰਮੁੱਖ ਧਰਮਾਂ ਵਿਚੋਂ ਸਭ ਤੋਂ ਵਧੇਰੇ ਸਤਿਕਾਰਿਆ ਤੇ ਪਿਆਰਿਆ ਜਾਂਦਾ ਹੈ। ਇਸ ਧਰਮ ਦਾ ਘੇਰਾ ਪੰਜਾਬ ਦੀਆਂ ਹੱਦਾਂ ਪਾਰ ਕਰਕੇ ਦੇਸ਼ ਦੇ ਕੋਨੇ ਕੋਨੇ ਅਤੇ ਸਾਰੇ ਸੰਸਾਰ ਦੇ ਪ੍ਰਸਿੱਧ ਦੇਸ਼ਾਂ ਦੇ ਉਘੇ ਸ਼ਹਿਰਾਂ ਤਕ ਫੈਲਿਆ ਹੋਇਆ ਹੈ। ਦੇਸ਼ ਵਿਦੇਸ਼ ਵਿਚ ਬੈਠੇ ਸਿੱਖ ਅਤੇ ਸੂਝਵਾਨ ਗੈਰ-ਸਿੱਖ ਮਾਨਵ ਵੀ ਇਸ ਧਰਮ ਦੀ ਮਹਿਮਾ ਮਾਨਣ ਤੇ ਜਾਨਣ ਲਈ ਉਤਾਵਲੇ ਹਨ ਪਰ ਉਨ੍ਹਾਂ ਦੀਆਂ ਇਛਾਵਾਂ ਪੂਰੀਆਂ ਨਹੀਂ ਹੋ ਰਹੀਆਂ ਜਿਸਦੇ ਫਲਸਰੂਪ ਅਣਅਧਿਕਾਰਤ ਸੰਸਥਾਵਾਂ, ਡੇਰੇਦਾਰ ਅਤੇ ਅਗਿਆਨੀ ਪ੍ਰਚਾਰਕ ਉਨ੍ਹਾਂ ਨੂੰ ਭਰਮ ਜਾਲ ਵਿਚ ਫਸਾ ਰਹੇ ਹਨ।

ਦਰਅਸਲ ਕੋਈ ਵੀ 'ਧਰਮ' ਠੀਕ ਪ੍ਰਸੰਗ ਵਿਚ ਵਧ ਫੁਲ ਨਹੀਂ ਸਕਦਾ ਜੇਕਰ ਉਸਦਾ ਸਰੂਪ ਪ੍ਰਕਾਸ਼ਨ ਵਾਲੇ ਪ੍ਰਕਾਸ਼ਵਾਨ, ਸੂਝ ਬੂਝ ਵਾਲੇ ਨਾ ਹੋਣ। ਸੂਝ ਬੂਝ ਲਈ ਜ਼ਰੂਰੀ ਹੈ ਕਿ ਚੰਗੀ ਵਿਦਿਆ ਦੇ ਮਾਧਿਅਮ ਰਾਹੀਂ, ਉਸਾਰੂ ਰੁਚੀਆਂ ਵਾਲਾ ਸਾਰਥਿਕ ਸਾਹਿਤ ਰਚਿਆ ਜਾਵੇ। ਚੰਗੀ ਵਿਦਿਆ ਤੇ ਚੰਗੇ ਖ਼ਿਆਲ ਹੀ ਕਿਸੇ ਧਰਮ ਦੀ ਪਾਵਨਤਾ ਕਾਇਮ ਰੱਖ ਸਕਦੇ ਹਨ। ਮਨੁੱਖ ਉਸੇ ਚੀਜ਼ ਦੀ ਵਧੇਰੇ ਕਦਰ ਕਰਦਾ ਹੈ ਜੋ ਉਸਦੇ ਜੀਵਨ ਨੂੰ ਵਧਣ ਫੁਲਣ ਵਿਚ ਸਹਾਇਤਾ ਕਰੇ। ਗੁਰ-ਵਾਕ ਵੀ ਏਹੋ ਸੇਧ ਬਖਸ਼ਦਾ ਹੈ ਕਿ :

ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ ॥

ਅਜ ਦੇਸ਼ ਵਿਦੇਸ਼ ਦਾ ਹਰੇਕ ਸਾਧਕ ਸਿੱਖ, ਸਿੱਖ ਧਰਮ ਬਾਰੇ ਜਾਣਕਾਰੀ ਪ੍ਰਾਪਤ ਕਰਨ ਦੀ ਆਪਣੀ ਜਗਿਆਸਾ ਪੂਰੀ ਕਰਨ ਲਈ, ਸਿੱਖ ਪੰਥ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਤੇ ਆਸ ਲਾਈ ਬੈਠਾ ਹੈ। ਇਸ ਪ੍ਰਸੰਗ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੀ ਆਪਣੀ ਜ਼ਿੰਮੇਵਾਰੀ ਨੂੰ ਭਲੀ ਪ੍ਰਕਾਰ ਸਮਝਿਆ ਹੈ ਅਤੇ ਇਸ ਕਾਰਜ-ਖੇਤਰ ਵਿਚ ਪਹਿਲ ਕਦਮੀ ਕਰਦਿਆਂ ਕੁਝ ਠੋਸ ਨਿਰਣੇ ਲਏ ਗਏ ਹਨ। ਇਨ੍ਹਾਂ ਨਿਰਣਿਆਂ ਵਿਚੋਂ ਹੀ ਲਿਆ ਗਿਆ ਇਕ ਨਿਰਣਾ 'ਦੋ ਸਾਲਾ ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ' ਆਰੰਭ ਕਰਨਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦੂਰ ਅੰਦੇਸ਼ ਤੇ ਸੂਝਵਾਨ ਮੌਜੂਦਾ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਜੀ ਨੇ ਮਹਿਸੂਸ ਕੀਤਾ ਕਿ ਅਜੋਕਾ ਮਾਨਵ, ਆਪਣੀ ਰੁਝੇਵਿਆਂ ਭਰੀ ਜ਼ਿੰਦਗੀ ਵਿਚ 'ਸਿੱਖ ਧਰਮ' ਬਾਰੇ ਲੋੜੀਂਦੀ ਜਾਣਕਾਰੀ ਪ੍ਰਾਪਤ ਕਰਨ ਹਿਤ ਨਾ ਤਾਂ ਸਕੂਲਾਂ, ਕਾਲਜਾਂ, ਲਾਇਬ੍ਰੇਰੀਆਂ ਵਿਚ ਜਾਣ ਲਈ ਸਮਾਂ ਕੱਢ ਸਕਦਾ ਹੈ ਅਤੇ ਨਾ ਹੀ ਸਮੇਂ ਦੀ ਘਾਟ ਕਾਰਨ ਵਡ-ਅਕਾਰੀ ਪੁਸਤਕਾਂ ਪੜ੍ਹਨ ਵਿਚ ਦਿਲਚਸਪੀ ਰਖਦਾ ਹੈ। ਇਸ ਲਈ ਉਨ੍ਹਾਂ ਨੇ ਧਰਮ ਪ੍ਰਚਾਰ ਕਮੇਟੀ ਨੂੰ ਅਜਿਹਾ ਪੱਤਰ-ਵਿਹਾਰ ਕੋਰਸ ਆਰੰਭ ਕਰਨ ਦੇ ਆਦੇਸ਼ ਦਿਤੇ ਜੋ ਘਟ ਤੋਂ ਘਟ ਸਮੇਂ ਵਿਚ ਸਿੱਖ ਧਰਮ ਬਾਰੇ ਹਰ ਪ੍ਰਕਾਰ ਦੀ ਮੁਢਲੀ ਜਾਣਕਾਰੀ ਦੇ ਸਕੇ। ਇਸ ਮੁਦੇ ਨੂੰ ਧਰਮ ਪ੍ਰਚਾਰ ਕਮੇਟੀ ਨੇ ਬੜੀ ਗੰਭੀਰਤਾ ਨਾਲ ਵਿਚਾਰਿਆ।

ਪੱਤਰ-ਵਿਹਾਰ ਪ੍ਰਣਾਲੀ, ਆਧੁਨਿਕ ਵਿਦਿਅਕ ਸਾਧਨਾ ਵਿਚੋਂ ਇਕ ਅਜਿਹੀ ਪ੍ਰਣਾਲੀ ਹੈ ਜੋ ਲੋੜਵੰਦਾਂ ਨੂੰ ਉਹਨਾਂ ਦੇ ਘਰਾਂ ਵਿਚ ਬੈਠੇ-ਬਿਠਾਏ ਲੋੜੀਂਦੀ ਉਚ-ਪੱਧਰ ਦੀ ਪ੍ਰਮਾਣਿਕ ਸਿਖਿਆ ਪ੍ਰਦਾਨ ਕਰਨ ਹਿਤ ਸਾਰਥਿਕ ਭੂਮਿਕਾ ਨਿਭਾਉਂਦੀ ਹੈ। ਪੱਤਰ-ਵਿਹਾਰ ਪ੍ਰਣਾਲੀ ਦੀ ਇਸ ਕਾਰਗਰ ਜੁਗਤ ਨੂੰ ਸਨਮੁਖ ਰਖਦਿਆਂ ਹੀ,

ਧਰਮ ਪ੍ਰਚਾਰ ਕਮੇਟੀ ਨੇ ਸਿੱਖ ਧਰਮ, ਇਤਿਹਾਸ, ਸਾਹਿੱਤ, ਸਿਧਾਂਤ, ਸੰਗੀਤ, ਰਹਿਤ ਮਰਯਾਦਾ, ਸੰਸਥਾਵਾਂ ਆਦਿ ਬਾਰੇ ਸਕੂਲਾਂ, ਕਾਲਜਾਂ ਵਿਚ ਪੜ੍ਹਦੇ ਵਿਦਿਆਰਥੀਆਂ, ਪੜ੍ਹ ਤੇ ਲਿਖ ਸਕਣ ਦੇ ਸਮਰਥ ਨੌਕਰੀ ਪੇਸ਼ਾ, ਵਿਉਪਾਰੀਆਂ ਅਤੇ ਘਰੇਲੂ ਕਾਰੋਬਾਰ ਕਰਨ ਵਾਲੇ ਜਗਿਆਸੂਆਂ ਨੂੰ ਜਾਣਕਾਰੀ ਦੇਣ ਹਿਤ 'ਦੋ ਸਾਲਾ ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ' ਆਰੰਭ ਕਰਨ ਦਾ ਨਿਰਣਾ ਲਿਆ। ਇਸ ਕੋਰਸ ਨੂੰ ਪੂਰਾ ਕਰਨ ਲਈ ਦਾਖਲਾ ਲੈਣ ਵਾਲੇ ਨੂੰ ਕਿਸੇ ਕਾਲਜ, ਸਕੂਲ, ਲਾਇਬ੍ਰੇਰੀ ਵਿਚ ਜਾਣ ਦੀ ਲੋੜ ਨਹੀਂ ਹੈ। ਉਸ ਨੂੰ ਸਾਰੀ ਪਾਠ-ਸਮੱਗਰੀ ਘਰ ਬੈਠੇ ਬਿਠਾਏ ਮੁਫਤ ਪ੍ਰਾਪਤ ਹੁੰਦੀ ਹੈ। ਇਸ ਕਾਰਜ ਨੂੰ ਪੂਰਾ ਕਰਨ ਦੀ ਸੇਵਾ ਦਾਸ ਦੀ ਲਗਾਈ ਗਈ ਜਿਸ ਲਈ ਇਕ ਵਖਰਾ ਡਾਇਰੈਕਟੋਰੇਟ ਸਥਾਪਤ ਕੀਤਾ ਗਿਆ ਹੈ।

ਜਿਨ੍ਹਾਂ ਵਿਦਿਆਰਥੀਆਂ ਨੇ ਪਹਿਲੇ ਸਾਲ ਦਾਖਲਾ ਪ੍ਰਾਪਤ ਕੀਤਾ ਸੀ ਹੱਥਲੀ ਪੁਸਤਕ ਉਨ੍ਹਾਂ ਲਈ ਪਾਠ-ਸਮੱਗਰੀ ਭਾਗ-ਦੂਜਾ ਹੈ। ਇਸ ਪੁਸਤਕ ਵਿਚ ਦੂਜੇ ਸਾਲ ਨਾਲ ਸੰਬੰਧਤ ਚਾਰੇ ਪਰਚਿਆਂ ਦੀ ਪਾਠ-ਸਮੱਗਰੀ ਸ਼ਾਮਲ ਹੈ। ਅਜਿਹਾ ਇਸ ਲਈ ਕੀਤਾ ਗਿਆ ਹੈ ਕਿਉਂਕਿ ਇਕੱਲੇ ਪੇਪਰ ਦੀ ਪਾਠ-ਸਮੱਗਰੀ ਵਿਦਿਆਰਥੀ ਆਮ ਤੌਰ ਤੇ ਧਿਆਨ ਨਾਲ ਨਹੀਂ ਸੰਭਾਲਦੇ ਅਤੇ ਅਕਸਰ ਹੀ ਐਧਰ ਓਧਰ ਕਰ ਲੈਂਦੇ ਹਨ ਜਾਂ ਗੁਆ ਲੈਂਦੇ ਹਨ। ਏਸੇ ਲਈ ਪਹਿਲੇ ਸਾਲ ਦੀ ਪਾਠ-ਸਮੱਗਰੀ ਵਾਂਗ ਦੂਜੇ ਸਾਲ ਦੇ ਚਾਰੇ ਪਰਚਿਆਂ ਨੂੰ ਵੀ ਪੁਸਤਕ ਰੂਪ ਦੇ ਦਿਤਾ ਹੈ ਤਾਂ ਜੋ ਇਸ ਨੂੰ ਸਾਂਭਣ ਵਿਚ ਸੌਖ ਮਹਿਸੂਸ ਹੋਵੇ। ਹਰੇਕ ਪੇਪਰ ਨਾਲ ਸੰਬੰਧਤ ਪਾਠ ਸਮੱਗਰੀ ਬਹੁਤ ਹੀ ਸੰਖੇਪ ਪਰ ਭਾਵ ਪੂਰਤ ਰੱਖੀ ਗਈ ਹੈ ਤਾਂ ਜੋ ਇਸਨੂੰ ਪੜਨ ਤੇ ਸਮਝਣ ਹਿਤ ਘਟ ਤੋਂ ਘਟ ਸਮਾ ਲਗਾਉਣ ਦੀ ਲੋੜ ਪਵੇ।

ਪਹਿਲੇ ਪਰਚੇ ਦੀ ਪਾਠ-ਸਮੱਗਰੀ ਸਿੱਖ ਧਰਮ ਤੋਂ ਇਲਾਵਾ ਵਿਸ਼ਵ ਦੇ ਪ੍ਰਸਿੱਧ ਧਰਮਾਂ ਅਤੇ ਉਨ੍ਹਾਂ ਦੇ ਧਰਮ-ਗ੍ਰੰਥਾਂ ਨਾਲ ਸੰਬੰਧਤ ਹੈ ਜਿਸ ਨੂੰ ਸਿੱਖ ਧਰਮ ਅਧਿਐਨ ਦੇ ਉਭਰਦੇ ਪ੍ਰਸਿੱਧ ਵਿਦਵਾਨ ਡਾ. ਪਰਮਵੀਰ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਤਿਆਰ ਕੀਤਾ ਹੈ। ਇਸ ਵਿਚ ੳ. ਵੈਦਕ ਧਰਮ (ਹਿੰਦੂ ਧਰਮ), ਅ. ਜੈਨ ਅਤੇ ਬੁਧ ਧਰਮ, ੲ. ਯਹੂਦੀ ਅਤੇ ਇਸਾਈ ਧਰਮ, ਸ. ਇਸਲਾਮ, ਹ. ਸਿੱਖ ਧਰਮ ਬਾਰੇ ਮੁਢਲੀ ਜਾਣਕਾਰੀ ਦੇਣ ਦੇ ਨਾਲ ਨਾਲ ਇਨ੍ਹਾਂ ਧਰਮਾਂ ਨਾਲ ਸੰਬੰਧਤ ਧਰਮ-ਗ੍ਰੰਥਾਂ ਬਾਰੇ ਵੀ ਵਡਮੁਲੀ ਲੋੜੀਂਦੀ ਜਾਣਕਾਰੀ ਪ੍ਰਦਾਨ ਕੀਤੀ ਗਈ ਹੈ। ਅਜਿਹੀ ਜਾਣਕਾਰੀ ਦੇਣ ਦਾ ਪ੍ਰਮੁੱਖ ਕਾਰਨ ਆਪਣੇ ਪਾਠਕਾਂ ਨੂੰ ਸਿੱਖ ਧਰਮ ਤੋਂ ਇਲਾਵਾ ਵਿਸ਼ਵ ਦੇ ਪ੍ਰਸਿੱਧ ਧਰਮਾਂ ਬਾਰੇ ਵੀ ਜਾਣੂੰ ਕਰਾਉਣਾ ਹੈ।

ਦੂਸਰੇ ਪਰਚੇ ਦੀ ਪਾਠ-ਸਮੱਗਰੀ ਦਾ ਸੰਬੰਧ ਉਨ੍ਹਾਂ ੫ ਭਗਤਾਂ ਦੇ ਜੀਵਨ ਤੇ

ਵਿਚਾਰਧਾਰਾ ਨਾਲ ਹੈ ਜਿਨ੍ਹਾਂ ਦੇ ਪਾਵਨ ਤੇ ਮਿਠੜੇ ਬੋਲਾਂ ਨੂੰ ਪੰਜਵੀਂ ਨਾਨਕ ਜੋਤਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਾਮਲ ਕੀਤਾ ਹੈ। ਇਹਨਾਂ ਵਿਚ ੳ. ਬਾਬਾ ਫ਼ਰੀਦ ਜੀ, ਅ. ਭਗਤ ਨਾਮਦੇਵ ਜੀ, ੲ. ਭਗਤ ਕਬੀਰ ਜੀ, ਸ. ਭਗਤ ਰਵਿਦਾਸ ਜੀ ਅਤੇ ਹ. ਭਗਤ ਧੰਨਾ ਜੀ ਸ਼ਾਮਲ ਹਨ। ਇਨ੍ਹਾਂ ਪੰਜਾਂ ਭਗਤਾਂ ਦੇ ਜੀਵਨ, ਰਚਨਾਵਾਂ ਅਤੇ ਵਿਚਾਰਧਾਰਾ ਬਾਰੇ ਮੁਢਲੀ ਜਾਣਕਾਰੀ ਦਿਤੀ ਗਈ ਹੈ। ਇਸ ਪਾਠ-ਸਮੱਗਰੀ ਨੂੰ ਤਿਆਰ ਕਰਨ ਦਾ ਮਾਣ ਗੁਰ-ਕਿਰਪਾ ਨਾਲ ਇਹਨਾਂ ਸਤਰਾਂ ਦੇ ਲੇਖਕ ਨੂੰ ਪ੍ਰਾਪਤ ਹੈ।

ਤੀਸਰੇ ਪਰਚੇ ਦੀ ਪਾਠ-ਸਮੱਗਰੀ ਦਾ ਸੰਬੰਧ ਗੁਰਬਾਣੀ ਦੇ ਪ੍ਰਮੁੱਖ ਸਿਧਾਂਤਾਂ ਅਤੇ ਸੰਸਥਾਵਾਂ ਨਾਲ ਜੁੜਿਆ ਹੋਇਆ ਹੈ। ਇਸ ਪਾਠ-ਸਮੱਗਰੀ ਨੂੰ ਤਿਆਰ ਕਰਨ ਦੀ ਸੇਵਾ ਸਿੱਖ ਧਰਮ ਦਰਸ਼ਨ ਦੇ ਵਿਸ਼ਵ-ਪੱਧਰ ਦੇ ਪ੍ਰਸਿੱਧ ਵਿਦਵਾਨ ਡਾ. ਜੋਧ ਸਿੰਘ ਜੀ ਨੇ ਨਿਭਾਈ ਹੈ। ਡਾਕਟਰ ਸਾਹਿਬ ਜੀ ਨੇ ਇਸ ਭਾਗ ਵਿਚ ੳ. ਅਕਾਲ ਪੁਰਖ, ਅ. ਜਗਤ, ੲ. ਮਨੁੱਖਾ ਜੀਵਨ, ਸ. ਸ਼ਬਦ-ਗੁਰੂ, ਹ. ਸੰਗਤ-ਪੰਗਤ ਅਤੇ ਗੁਰਦੁਆਰਾ ਬਾਰੇ ਬਹੁਤ ਹੀ ਮੁਲਵਾਨ ਜਾਣਕਾਰੀ ਪ੍ਰਦਾਨ ਕਰਨ ਦੀ ਕਿਰਪਾ ਕੀਤੀ ਹੈ ਜਿਸ ਦਾ ਪਾਠਕ ਭਰਪੂਰ ਲਾਭ ਉਠਾਉਣਗੇ।

ਚੌਥੇ ਪਰਚੇ ਦਾ ਸੰਬੰਧ ਸਿੱਖ ਧਰਮ ਦੀਆਂ ਉਹਨਾਂ ਪ੍ਰਮੁੱਖ ਸੰਸਥਾਵਾਂ ਅਤੇ ਲਹਿਰਾਂ ਨਾਲ ਹੈ ਜਿਨ੍ਹਾਂ ਨੇ ਵੱਖ-ਵੱਖ ਸਮੇਂ ਸਿੱਖ ਧਰਮ ਨੂੰ ਉਭਾਰਨ, ਪ੍ਰਚਾਰਨ ਤੇ ਪ੍ਰਸਾਰਨ ਵਿਚ ਵਡਮੁਲਾ ਯੋਗਦਾਨ ਪਾਇਆ। ਇਸ ਪਾਠ-ਸਮੱਗਰੀ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਜਿਥੇ ਉਹਨਾਂ ਸੰਸਥਾਵਾਂ ਤੇ ਲਹਿਰਾਂ ਨੂੰ ਵਿਚਾਰਿਆ ਗਿਆ ਹੈ ਜਿਹਨਾਂ ਨੇ ਸਿੱਖ ਧਰਮ ਦੀ ਚੜਦੀ-ਕਲਾ ਲਈ ਸਿੱਖ ਗੁਰੂਆਂ ਦੇ ਮਿਸ਼ਨ ਨੂੰ ਜਨ-ਜੀਵਨ ਦਾ ਹਿੱਸਾ ਬਣਾਉਣ ਲਈ ਗੁਰਬਾਣੀ ਦੀ ਵਿਚਾਰਧਾਰਾ ਨੂੰ ਪ੍ਰਚਾਰਿਆ, ਇਸ ਮੰਤਵ ਲਈ ਸਾਹਿੱਤਕ-ਕਾਰਜ ਕੀਤੇ, ਸੰਗਤ ਤੇ ਪੰਗਤ ਵਰਗੀਆਂ ਸੰਸਥਾਵਾਂ ਨੂੰ ਪੱਕਾ ਕਰਨ ਲਈ ਗੁਰ-ਅਸਥਾਨਾਂ ਦੀ ਉਸਾਰੀ ਕੀਤੀ ਉਥੇ ਨਾਲ ਹੀ ਉਹਨਾਂ ਸੰਸਥਾਵਾਂ ਤੇ ਲਹਿਰਾਂ ਬਾਰੇ ਵੀ ਮੁੱਢਲੀ ਜਾਣਕਾਰੀ ਦਿਤੀ ਗਈ ਜੋ ਸਿੱਖ-ਵਿਰੋਧੀ ਸਨ। ਇਸ ਵਿਚ ਉਦਾਸੀ, ਨਿਰਮਲੇ, ਸੇਵਾ-ਪੰਥੀ, ਮੀਣੇ, ਧੀਰਮਲੀਏ, ਰਾਮਰਾਈਏ, ਮਸੰਦ ਆਦਿ ਦੇ ਨਾਲ-ਨਾਲ ਸਿੰਘ ਸਭਾ ਲਹਿਰ, ਗੁਰਦੁਆਰਾ ਸੁਧਾਰ ਲਹਿਰ ਅਤੇ ਅਕਾਲੀ ਲਹਿਰ ਬਾਰੇ ਬਹੁਤ ਹੀ ਲਾਹੇਵੰਦੀ ਮੁਲਵਾਨ ਮੁਢਲੀ ਜਾਣਕਾਰੀ ਦਿਤੀ ਗਈ ਹੈ। ਇਸ ਪਾਠ-ਸਮੱਗਰੀ ਨੂੰ ਤਿਆਰ ਕਰਨ ਦੀ ਸੇਵਾ ਗੁਰਮਤਿ-ਪ੍ਰਕਾਸ਼ ਦੇ ਸੰਪਾਦਕ ਸ. ਸਿਮਰਜੀਤ ਸਿੰਘ ਨੇ ਬੜੀ ਮਿਹਨਤ ਨਾਲ ਨਿਭਾਈ ਹੈ।

ਹੱਥਲੀ ਪੁਸਤਕ ਵਿਚ ਇਸ ਕੋਰਸ ਨਾਲ ਸੰਬੰਧਤ ਪੇਪਰਾਂ ਦੀ ਪਾਠ ਸਮੱਗਰੀ

ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬਹੁਤ ਹੀ ਸੂਝਵਾਨ, ਸਤਿਕਾਰਯੋਗ ਪ੍ਰਧਾਨ ਸਾਹਿਬ ਜਥੇਦਾਰ ਅਵਤਾਰ ਸਿੰਘ ਜੀ ਅਤੇ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਦਲਮੇਘ ਸਿੰਘ ਜੀ ਨੇ 'ਮੁੱਖ ਸ਼ਬਦ' ਅਤੇ 'ਦੋ ਸ਼ਬਦ' ਲਿਖਣ ਦੀ ਕ੍ਰਿਪਾਲਤਾ ਕੀਤੀ ਹੈ ਜੋ ਅਸੀਂ ਇਸ ਪੁਸਤਕ ਦੇ ਆਰੰਭ ਵਿਚ ਛਾਪਣ ਦੀ ਖ਼ੁਸ਼ੀ ਲੈ ਰਹੇ ਹਾਂ। ਇਸ ਦੇ ਨਾਲ ਹੀ ਮੇਰੇ ਚਾਰ ਵਿਦਿਵਾਨ ਮਿਤਰਾਂ ਡਾ. ਜੋਧ ਸਿੰਘ, ਚੀਫ ਐਡੀਟਰ, ਇਨਸਾਈਕਲੋਪੀਡੀਆ ਆਫ਼ ਸਿਖਿਜ਼ਮ, ਪੰਜਾਬੀ ਯੂਨੀਵਰਸਿਟੀ ਪਟਿਆਲਾ ਡਾ. ਗੁਰਨੇਕ ਸਿੰਘ, ਮੁਖੀ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਡਾ. ਬਲਵੰਤ ਸਿੰਘ ਢਿਲੋਂ, ਪ੍ਰੋਫੈਸਰ ਤੇ ਡਾਇਰੈਕਟਰ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਅਤੇ ਡਾ. ਪਰਮਜੀਤ ਸਿੰਘ ਸਿਧੂ, ਪੰਜਾਬੀ ਅਧਿਐਨ ਸਕੂਲ, ਗੁਰੂੰ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਨੇ ਮੇਰੀ ਬੇਨਤੀ ਪ੍ਰਵਾਨ ਕਰਦਿਆਂ ਉਚੇਚੇ ਤੌਰ ਤੇ ਇਸ ਪੁਸਤਕ ਲਈ, ਇਸ ਕੋਰਸ ਨੂੰ ਆਰੰਭ ਕਰਨ ਦੀ ਲੋੜ ਅਤੇ ਮਹੱਤਤਾ ਬਾਰੇ ਆਪਣੇ ਵਡਮੁਲੇ ਵਿਚਾਰ ਲਿਖ ਭੇਜੇ ਸਨ ਜੋ ਸਤਿਕਾਰ ਸਹਿਤ ਅਸੀਂ ਇਸ ਪੁਸਤਕ ਦਾ ਅੰਗ ਬਣਾਏ ਹਨ। ਮੇਰੇ ਇਹ ਚਾਰੇ ਵਿਦਵਾਨ ਮਿਤਰ ਸਿੱਖ ਧਰਮ-ਖੇਤਰ ਦੇ ਵਿਸ਼ਵ ਪੱਧਰ ਤੇ ਜਾਣੇ ਪਛਾਣੇ ਸਥਾਪਤ ਵਿਦਵਾਨ ਹਨ ਜਿਨ੍ਹਾਂ ਦੇ ਅਨਮੋਲ ਵਿਚਾਰਾਂ ਤੋਂ ਆਪ ਪਾਠਕਾਂ ਨੂੰ ਜਾਣੂ ਕਰਾਉਣਾ ਤੇ ਹੋਣਾ ਮਾਣ ਵਾਲੀ ਗਲ ਹੈ।

ਮੇਰਾ ਖ਼ੁਸ਼ਗਵਾਰ ਫਰਜ਼ ਹੈ ਇਸ ਪੁਸਤਕ ਲਈ 'ਮੁੱਖ ਸ਼ਬਦ' ਲਿਖਣ ਲਈ ਮਾਨਯੋਗ ਜਥੇਦਾਰ ਅਵਤਾਰ ਸਿੰਘ ਜੀ, ਪ੍ਰਧਾਨ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ 'ਦੋ ਸ਼ਬਦ' ਲਿਖਣ ਲਈ ਸ. ਦਲਮੇਘ ਸਿੰਘ ਜੀ ਸਕੱਤਰ ਸਾਹਿਬ, ਧਰਮ ਪ੍ਰਚਾਰ ਕਮੇਟੀ ਦਾ ਵਿਸ਼ੇਸ਼ ਰੂਪ ਵਿਚ ਧੰਨਵਾਦ ਪ੍ਰਗਟ ਕਰਾਂ। ਇਸ ਦੇ ਨਾਲ ਹੀ ਡਾ. ਜੋਧ ਸਿੰਘ, ਚੀਫ ਐਡੀਟਰ, ਇਨਸਾਈਕਲੋਪੀਡੀਆ ਆਫ਼ ਸਿਖਿਜ਼ਮ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਡਾ. ਬਲਵੰਤ ਸਿੰਘ ਢਿਲੋਂ, ਪ੍ਰੋਫੈਸਰ ਤੇ ਡਾਇਰੈਕਟਰ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ, ਡਾ. ਗੁਰਨੇਕ ਸਿੰਘ, ਪ੍ਰੋਫੈਸਰ ਤੇ ਮੁਖੀ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਡਾ. ਪਰਮਜੀਤ ਸਿੰਘ ਸਿਧੂ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਅਤੇ ਵੱਖ-ਵੱਖ ਪੇਪਰਾਂ ਦੀ ਪਾਠ ਸਮੱਗਰੀ ਤਿਆਰ ਕਰਨ ਲਈ ਡਾ. ਪਰਮਵੀਰ ਸਿੰਘ, ਡਾ. ਜੋਧ ਸਿੰਘ ਅਤੇ ਸਿਮਰਜੀਤ ਸਿੰਘ ਜੀ ਪ੍ਰਤੀ ਮੈਂ ਆਪਣੇ ਦਿਲ ਦੀਆਂ

ਡੂੰਘਾਈਆਂ ਤੋਂ ਆਭਾਰ ਪ੍ਰਗਟ ਕਰਦਾ ਹਾਂ। ਇਸਦੇ ਨਾਲ ਹੀ ਮੈਂ ਰਿਣੀ ਹਾਂ ਬੀਬਾ ਰਵਿੰਦਰ ਕੌਰ ਅਤੇ ਸ੍ਰ. ਭੂਪਿੰਦਰ ਸਿੰਘ ਦਾ ਜਿਨ੍ਹਾਂ ਨੇ ਕੰਪਿਊਟਰ ਤੇ ਇਸ ਪੁਸਤਕ ਦੀ ਪਾਠ-ਸਮੱਗਰੀ ਨੂੰ ਵਾਰ ਵਾਰ ਟਾਈਪ ਕਰਨ ਹਿਤ ਕਦੇ ਮੱਥੇ ਵੱਟ ਨਹੀਂ ਪਾਇਆ ਅਤੇ ਖਿੜੇ ਮੱਥੇ ਪੂਰਨ ਸਹਿਯੋਗ ਦਿਤਾ ਹੈ। ਪੁਸਤਕ ਦੀ ਦਿਖ ਸੰਵਾਰਨ, ਸੁਧਾਰਨ ਤੇ ਸ਼ਿੰਗਾਰਨ ਲਈ ਆਪਣੇ ਵਿਭਾਗ ਦੇ ਸਹਿ-ਕਰਮੀ ਡਾ. ਜੋਗੇਸ਼ਵਰ ਸਿੰਘ ਲੈਕਚਰਾਰ, ਗੁਰਮਤਿ ਪ੍ਰਕਾਸ਼ ਦੇ ਸੰਪਾਦਕ ਸ੍ਰ. ਸਿਮਰਜੀਤ ਸਿੰਘ ਅਤੇ ਬੀਬਾ ਮਨਮੋਹਨ ਕੌਰ ਦਾ ਵਿਸ਼ੇਸ਼ ਤੌਰ ਤੇ ਰਿਣੀ ਹਾਂ। ਇਸ ਪੁਸਤਕ ਦੀ ਛਪਾਈ ਨਾਲ ਜੁੜੇ ਗੋਲਡਨ ਆਫਸੈਟ ਪ੍ਰੈਸ ਦੇ ਸਮੂਹ ਅਧਿਆਰੀਆਂ ਤੇ ਕਰਮਚਾਰੀਆਂ ਦਾ ਵੀ ਉਚੇਚਾ ਧੰਨਵਾਦ ਹੈ।

ਅੰਤ ਵਿਚ ਇਸ ਕੋਰਸ ਨਾਲ ਜੁੜੇ ਸਮੂੰਹ ਜਗਿਆਸੂ ਤੇ ਵਿਦਿਆਰਥੀਆਂ ਨੂੰ ਪਾਠ ਸਮੱਗਰੀ ਭਾਗ-ਦੂਜਾ ਦੀ ਪੁਸਤਕ ਭੇਂਟ ਕਰਦਿਆਂ ਆਸ ਕਰਦਾ ਹਾਂ ਕਿ ਇਸ ਨੂੰ ਧਿਆਨ ਨਾਲ ਪ੍ਰੇਮ ਸਹਿਤ ਆਪ ਵੀ ਪੜਨ ਤੇ ਸਮਝਣ ਉਪਰੰਤ ਸਿੱਖ ਫੁਲਵਾੜੀ ਦੀ ਇਸ ਸੁਗੰਧੀ ਨੂੰ ਅਗੋਂ ਫੈਲਾਉਣ।

ਸਿੱਖ ਧਰਮ ਦੀ ਖ਼ੁਸ਼ਬੋ ਵਿਸ਼ਵ ਦੇ ਕੋਨੇ ਕੋਨੇ ਅਤੇ ਘਰਾਂ ਦੀਆਂ ਬਰੂਹਾਂ ਤਕ ਪਹੁੰਚਾਉਣ ਦਾ ਸੰਕਲਪ ਜੋ ਮਾਨਯੋਗ ਜਥੇਦਾਰ ਅਵਤਾਰ ਸਿੰਘ ਜੀ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਮੂੰਹ ਮੈਂਬਰ ਸਾਹਿਬਾਨ ਧਰਮ ਪ੍ਰਚਾਰ ਕਮੇਟੀ ਨੇ ਲਿਆ ਹੈ ਉਸਦੀ ਪੂਰਤੀ ਹਿਤ ਇਹ ਇਕ ਸ਼ੁਰੂਆਤ ਹੈ ਜਿਸ ਵਿਚ ਸਾਨੂੰ ਸਾਰਿਆਂ ਨੂੰ ਰਲ ਕੇ ਯੋਗਦਾਨ ਪਾਉਣਾ ਬਣਦਾ ਹੈ। ਹੱਥਲੀ ਪੁਸਤਕ ਦੀ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਹ ਕੋਰਸ ਨਾ ਕਰਨ ਵਾਲੇ ਜਗਿਆਸੂਆਂ ਨੂੰ ਵੀ ਸਿੱਖ ਧਰਮ ਬਾਰੇ ਭਰਪੂਰ ਸਾਰਥਿਕ ਜਾਣਕਾਰੀ ਪ੍ਰਦਾਨ ਕਰਨ ਦੇ ਸਮਰਥ ਹੈ। ਇਸ ਕਾਰਜ-ਖੇਤਰ ਦੀ ਪੂਰਤੀ ਹਿਤ ਇਸ ਕੋਰਸ ਨੂੰ ਹੋਰ ਸੁਚਾਰੂ ਤੇ ਪ੍ਰਭਾਵੀ ਬਣਾਉਣ ਲਈ ਅਸੀਂ ਹਰ ਕਿਸਮ ਦੇ ਸਾਰਥਿਕ ਸੁਝਾਵਾਂ ਨੂੰ ਜੀ ਆਇਆਂ ਆਖਦਿਆਂ ਹੋਇਆਂ ਸੁਹਿਰਦਤਾ ਨਾਲ ਵਿਚਾਰਾਂਗੇ।

ਜਸਬੀਰ ਸਿੰਘ ਸਾਬਰ (ਡਾ.)

ਡਾਇਰੈਕਟੋਰੇਟ ਡਾਇਰੈਕਟਰ

ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ।

# ਪਰਚਾ ਪੰਜਵਾਂ

## ਵਿਸ਼ਵ ਧਰਮ ਅਤੇ ਧਰਮ ਗ੍ਰੰਥ: ਮੁੱਢਲੀ ਜਾਣਕਾਰੀ

ੳ. ਵੈਦਕ ਧਰਮ (ਹਿੰਦੂ ਧਰਮ)

ਅ. ਜੈਨ ਅਤੇ ਬੁੱਧ ਧਰਮ

ੲ. ਯਹੂਦੀ ਅਤੇ ਇਸਾਈ ਧਰਮ

ਸ. ਇਸਲਾਮ

ਹ. ਸਿੱਖ ਧਰਮ

# ਵਿਸ਼ਵ ਧਰਮ ਅਤੇ ਧਰਮ ਗ੍ਰੰਥ: ਮੁੱਢਲੀ ਜਾਣਕਾਰੀ

## ੳ. ਵੈਦਿਕ ਧਰਮ (ਹਿੰਦੂ ਧਰਮ)

ਵੈਦਿਕ ਧਰਮ ਦਾ ਆਰੰਭ ਵੇਦਾਂ ਤੋਂ ਮੰਨਿਆ ਜਾਂਦਾ ਹੈ। ਵੇਦਾਂ ਤੋਂ ਪਹਿਲਾਂ ਕਿਹੜਾ ਯੁੱਗ ਸੀ ਇਸ ਬਾਰੇ ਪੱਕੀ ਤਰ੍ਹਾਂ ਨਾਲ ਕੁਝ ਨਹੀਂ ਕਿਹਾ ਜਾ ਸਕਦਾ ਪਰ ਵਿਦਵਾਨਾਂ ਦੇ ਅਨੁਮਾਨ ਅਨੁਸਾਰ ਪ੍ਰਾਚੀਨ ਮਨੁੱਖ ਭਾਰਤ ਦੇ ਆਦਿ ਨਿਵਾਸੀ ਪੂਰਵ-ਪੱਥਰ-ਯੁੱਗੀ ਮਨੁੱਖ ਸਨ। ਇਹ ਅਜਿਹੇ ਮਨੁੱਖ ਸਨ ਜੋ ਦਰਖਤਾਂ ਅਤੇ ਕੁਦਰਤੀ ਗੁਫਾਵਾਂ ਵਿਚ ਰਹਿੰਦੇ ਸਨ। ਉਨ੍ਹਾਂ ਨੂੰ ਨਾਂ ਤਾ ਖੇਤੀਬਾੜੀ ਦਾ ਕੋਈ ਗਿਆਨ ਸੀ ਅਤੇ ਨਾ ਹੀ ਉਹ ਅੱਗ ਆਦਿ ਬਾਲਣੀ ਜਾਣਦੇ ਸਨ। ਉਹ ਸ਼ਿਕਾਰ ਕੀਤੇ ਹੋਏ ਜਾਨਵਰਾਂ ਅਤੇ ਕੁਦਰਤੀ ਦਾਤਾਂ ਜਿਵੇਂ ਕੰਦ-ਮੂਲ, ਫਲਾਂ ਤੇ ਗੁਜ਼ਾਰਾ ਕਰਦੇ ਸਨ। ਉਹ ਜੰਗਲੀ ਜਾਨਵਰਾਂ ਤੇ ਹੋਰ ਜੀਵ-ਜੰਤੂਆਂ ਨੂੰ ਮਾਰਨ ਲਈ ਘਿਸੇ ਹੋਏ ਨੁਕੀਲੇ ਪੱਥਰਾਂ ਦੇ ਹਥਿਆਰ ਵਰਤਦੇ ਸਨ। ਇਹ ਪੁਰਾਤਨ ਭਾਰਤੀ ਸਭਿਅਤਾ ਹੌਲੀ ਹੌਲੀ ਵਿਕਾਸ ਦੀ ਦਿਸ਼ਾ ਵੱਲ ਵੱਧਣ ਲੱਗੀ ਅਤੇ ਇਥੋਂ ਦੀ ਇਕ ਪ੍ਰਾਚੀਨ ਜਾਤੀ ਦਰਾਵਿੜ ਉਸ ਸਮੇਂ ਦੀ ਸਭਿਅਕ ਜਾਤੀ ਦੇ ਰੂਪ ਵਿਚ ਉਭਰ ਕੇ ਸਾਹਮਣੇ ਆਈ। ਹੜੱਪਾ ਤੇ ਮੋਹਿੰਜੋਦਾੜੋ ਦੇ ਰੂਪ ਵਿਚ ਲੱਭੇ ਗਏ ਪ੍ਰਾਚੀਨ ਨਗਰ ਇਸੇ ਜਾਤੀ ਨਾਲ ਜੋੜ ਕੇ ਵੇਖੇ ਜਾਂਦੇ ਰਹੇ ਹਨ। ਇਸ ਸਮੇਂ ਉਭਰ ਕੇ ਸਾਹਮਣੇ ਆਈ ਸਭਿਅਤਾ ਨੂੰ ਸਿੰਧੂ ਘਾਟੀ ਦੀ ਸਭਿਅਤਾ ਵਜੋਂ ਜਾਣਿਆ ਜਾਂਦਾ ਹੈ। ਇਸ ਸਭਿਅਤਾ ਦੇ ਅਲੋਪ ਹੋ ਜਾਣ ਪਿਛੋਂ ਜਿਹੜੀ ਸਭਿਅਤਾ ਹੋਂਦ ਵਿਚ ਆਈ ਉਸ ਵਿਚ ਗਿਆਨ, ਕਲਾ, ਧਰਮ, ਸਭਿਆਚਾਰ ਆਦਿ ਉਭਰ ਕੇ ਸਾਹਮਣੇ ਆਏ। ਏਸੇ ਲਈ ਗਿਆਨ ਦਾ ਸਰਵੋਤਮ ਆਧਾਰ ਮੰਨੇ ਜਾਂਦੇ ਵੇਦਾਂ ਦਾ ਆਰੰਭਕ ਕਾਲ ਵੀ ਇਸੇ ਸਮੇਂ ਨੂੰ ਮੰਨਿਆ ਜਾਂਦਾ ਹੈ। ਅਜੋਕੇ ਹਿੰਦੂ ਧਰਮ ਦਾ ਅਧਾਰ ਵੀ ਇਸੇ ਸਭਿਅਤਾ ਦੇ ਆਰੰਭ ਨੂੰ ਮੰਨਿਆ ਜਾਂਦਾ ਹੈ। ਇਸ ਕਰਕੇ ਇਸਨੂੰ ਵੈਦਿਕ ਧਰਮ ਜਾਂ ਹਿੰਦੂ ਧਰਮ ਦਾ ਨਾਮ ਦਿੱਤਾ ਗਿਆ ਹੈ।

**ਵੇਦ:** ਵੇਦ ਸ਼ਬਦ ਸੰਸਕ੍ਰਿਤ ਦੇ ਧਾਤੂ 'ਵਿਦ' ਤੋਂ ਹੋਂਦ ਵਿਚ ਆਇਆ ਹੈ ਜਿਸ ਦਾ ਅਰਥ ਹੈ ਗਿਆਨ। ਇਸ ਵਿਚ ਉਹ ਸਾਰਾ ਗਿਆਨ ਸ਼ਾਮਲ ਕੀਤਾ ਜਾਂਦਾ ਹੈ ਜੋ ਵੇਦਾਂ ਦੀ ਹੋਂਦ ਨਾਲ ਪ੍ਰਗਟ ਹੋਇਆ। ਗਿਆਨ ਦੀ ਇਸ ਪਰੰਪਰਾ ਵਿਚ ਸ਼ਰੁਤੀ ਤੇ ਸਿਮਰਤੀ ਦਾ ਵਿਸ਼ੇਸ਼ ਯੋਗਦਾਨ ਹੈ। ਸ਼ਰੁਤੀ ਦਾ ਭਾਵ ਹੈ ਸੁਣ ਕੇ ਹਾਸਲ

ਕੀਤਾ ਗਿਆਨ ਅਤੇ ਸਿਮਰਤੀ ਤੋਂ ਭਾਵ ਹੈ ਹਾਸਲ ਕੀਤੇ ਗਿਆਨ ਨੂੰ ਸਮਰਨ ਜਾਂ ਯਾਦ ਕਰਨਾ। ਜੋ ਗਿਆਨ ਰਿਸ਼ੀਆਂ ਮੁਨੀਆਂ ਨੇ ਦੇਵਤਿਆਂ ਤੋਂ ਸੁਣਿਆ ਜਾਂ ਜੋ ਅਸਮਾਨ ਤੋਂ ਉਤਰਿਆ ਅਤੇ ਗ੍ਰੰਥਾਂ ਵਿੱਚ ਲਿਖਿਆ ਗਿਆ, ਵੇਦਾਂ ਦੇ ਰੂਪ ਵਿਚ ਉਹੋ ਸਾਡੇ ਸਾਹਮਣੇ ਆਇਆ। ਇਹ ਮੰਨਿਆ ਜਾਂਦਾ ਹੈ ਕਿ ਵੇਦ ਕਿਸੇ ਵਿਅਕਤੀ ਦੀ ਰਚਨਾ ਨਹੀਂ ਇਸ ਕਰਕੇ ਇਨ੍ਹਾਂ ਨੂੰ 'ਅਪੌਰਸ਼ਯ' ਮੰਨਿਆ ਜਾਂਦਾ ਹੈ। ਵੇਦ ਚਾਰ ਹਨ:

੧. ਰਿਗਵੇਦ ੨. ਸਾਮਵੇਦ ੩. ਯਜੁਰਵੇਦ ੪. ਅਥਰਵਵੇਦ

ੳ. ਰਿਗਵੇਦ: ਇਹ ਸਭ ਤੋਂ ਪਹਿਲਾ ਵੇਦ ਹੈ। ਇਸ ਦਾ ਸੰਬੰਧ ਭਾਰਤ ਵਿਚ ਆਉਣ ਵਾਲੇ ਆਰੀਆ ਲੋਕਾਂ ਨਾਲ ਹੈ, ਇਸ ਕਰਕੇ ਇਸ ਗ੍ਰੰਥ ਵਿਚ ਵਧੇਰੇ ਕਰਕੇ ਆਰੀਆ ਲੋਕਾਂ ਦੇ ਧਾਰਮਿਕ, ਸਭਿਆਚਾਰਕ, ਸਮਾਜਿਕ ਅਤੇ ਭੂਗੋਲਿਕ ਪਿਛੋਕੜ ਬਾਰੇ ਜਾਣਕਾਰੀ ਮਿਲਦੀ ਹੈ। ਰਿਗਵੇਦ ਦੇ ੧੦ ਮੰਡਲ (ਅਧਿਆਇ) ਹਨ ਅਤੇ ਇਨ੍ਹਾਂ ਵਿਚ ੧੦੨੮ ਸੂਕਤ ਹਨ। ਹਰ ਸੂਕਤ ਵਿਚ ੧੦ ਮੰਤਰ ਹਨ। ਇਹਨਾਂ ਮੰਤਰਾਂ ਨੂੰ ਰਿਚਾਵਾਂ ਕਿਹਾ ਜਾਂਦਾ ਹੈ ਅਤੇ ਰਿਗਵੇਦ ਵਿਚ ਲਗਪਗ ੧੦੫੫੨ ਰਿਚਾਵਾਂ ਹਨ। ਰਿਸ਼ੀਆਂ ਨੇ ਰਿਚਾਵਾਂ ਤੋਂ ਅੱਗੇ ਸ਼ਬਦਾਂ ਦੀ ਗਿਣਤੀ ਨੂੰ ਵੀ ਗਿਣਨ ਦੀ ਕੋਸ਼ਿਸ਼ ਕੀਤੀ ਹੈ ਅਤੇ ਉਹਨਾਂ ਅਨੁਸਾਰ ਇਹ ਗਿਣਤੀ ੧੫੩੮੨੬ ਹੈ ਅਤੇ ਸ਼ਬਦਾਂ ਦੇ ਅੱਖਰਾਂ ਦੀ ਗਿਣਤੀ ੪੩੨੦੦੦ ਦੇ ਲਗਪਗ ਦੱਸੀ ਗਈ ਹੈ। ਵਿਸ਼ੇਸ਼ ਗੱਲ ਇਹ ਹੈ ਕਿ ਇਹਨਾਂ ਮੰਤਰਾਂ ਦੀ ਰਚਨਾ ਪੰਜਾਬ ਦੇ ਦਰਿਆਵਾਂ ਦੇ ਕਿਨਾਰੇ ਹੋਈ ਮੰਨੀ ਜਾਂਦੀ ਹੈ।

ਰਿਗਵੇਦ ਦੀ ਵਿਆਖਿਆ ਬਹੁਤ ਸਾਰੇ ਵਿਦਵਾਨਾਂ ਨੇ ਕੀਤੀ ਹੈ ਪਰ ਸਭ ਤੋਂ ਪ੍ਰਮੁੱਖ ਵਿਆਖਿਆਕਾਰ ਵਿਦਵਾਨ ਸਾਯਣਾਚਾਰੀਆ ਨੂੰ ਮੰਨਿਆ ਗਿਆ ਹੈ। ਉਨ੍ਹਾਂ ਇਸ ਵੇਦ ਦੀ ਵਿਆਖਿਆ ਕਰਦੇ ਹੋਏ ਕੁਝ ਪਹਿਲੂਆਂ ਨੂੰ ਧਿਆਨ ਵਿਚ ਰੱਖਣ ਲਈ ਕਿਹਾ ਹੈ:

੧. ਵੇਦ, ਦੈਵੀ ਰਚਨਾ ਹਨ ਇਸ ਕਰਕੇ ਇਹਨਾਂ ਦੀ ਆਲੋਚਨਾ ਨਹੀਂ ਕੀਤੀ ਜਾ ਸਕਦੀ।
੨. ਰਿਗਵੇਦ ਦੀ ਵਿਆਖਿਆ ਕਰਮਕਾਂਡ ਦੇ ਅਨੁਕੂਲ ਕੀਤੀ ਗਈ ਹੈ।
੩. ਵੇਦਾਂ ਦਾ ਤੁਲਨਾਤਮਕ ਅਧਿਐਨ ਸੰਭਵ ਨਹੀਂ ਕਿਉਂਕਿ ਇਕ ਇਕ ਵਾਕ ਦੇ ਵੱਖ ਵੱਖ ਅਰਥ ਹੋ ਸਕਦੇ ਹਨ।

ਰਿਗਵੇਦ ਦੇ ਅਧਿਐਨ ਨਾਲ ਇਸ ਦੀਆਂ ਕੁਝ ਪ੍ਰਮੁੱਖ ਵਿਸ਼ੇਸ਼ਤਾਵਾਂ ਨੂੰ ਵਿਆਖਿਆਕਾਰਾਂ ਨੇ ਉਜਾਗਰ ਕਰਦੇ ਹੋਏ ਦੱਸਿਆ ਹੈ ਕਿ ਇਸ ਵਿਚ ਕੁਦਰਤ ਦੀਆਂ ਵੱਖ ਵੱਖ ਸ਼ਕਤੀਆਂ ਨੂੰ ਦੇਵਤੇ ਮੰਨ ਕੇ ਉਹਨਾਂ ਦੀ ਉਸਤਤ ਅਤੇ ਪੂਜਾ ਕੀਤੀ ਗਈ ਹੈ। ਇਸ ਵਿਚੋਂ ਪ੍ਰਗਟ ਹੋਏ ਪ੍ਰਮੁੱਖ ਦੇਵਤਿਆਂ ਵਿਚ ਅਗਨੀ, ਇੰਦਰ, ਵਾਯੂ,

ਸ਼ਰੁਤ, ਵਰੁਣ, ਰੁਦਰ, ਆਦਿਤੀ, ਬ੍ਰਿਹਸਪਤੀ ਆਦਿ ਦਾ ਨਾਮ ਆਉਂਦਾ ਹੈ। ਸਮਾਜਿਕ ਜੀਵਨ ਵਿਚ ਆਰੀਆ ਲੋਕ ਖੇਤੀਬਾੜੀ ਤੇ ਅਧਾਰਤ ਕਾਰਜ ਰਾਹੀਂ ਜੀਵਨ ਬਸਰ ਕਰਦੇ ਸਨ। ਖੇਤੀ ਤੋਂ ਹੋਣ ਵਾਲੀ ਪੈਦਾਵਾਰ ਲਈ ਦੇਵਤਿਆਂ ਅੱਗੇ ਪ੍ਰਾਰਥਨਾ ਕੀਤੀ ਜਾਂਦੀ ਅਤੇ ਯੱਗ ਨੂੰ ਇਸ ਪੂਜਾ ਪੱਧਤੀ ਦਾ ਸਾਧਨ ਮੰਨਿਆ ਜਾਂਦਾ ਸੀ।

ਰਿਗਵੇਦ ਵੈਦਿਕ ਧਰਮ ਦਾ ਮੁੱਢਲਾ ਅਤੇ ਪ੍ਰਮੁੱਖ ਗ੍ਰੰਥ ਹੋਣ ਕਰਕੇ ਵੈਦਿਕ ਕਰਮਕਾਂਡਾਂ ਅਤੇ ਵਿਸ਼ਵਾਸ਼ਾਂ ਨੂੰ ਉਜਾਗਰ ਕਰਦਾ ਹੈ। ਜਿਨ੍ਹਾਂ ਦਾ ਪ੍ਰਭਾਵ ਬਾਕੀ ਵੇਦਾਂ ਵਿਚ ਵੀ ਵੇਖਣ ਨੂੰ ਮਿਲਦਾ ਹੈ।

ਅ. ਸਾਮਵੇਦ: ਸਾਮ ਦਾ ਅਰਥ ਹੈ 'ਗਾਇਨ' ਅਤੇ ਵੇਦ ਦਾ ਅਰਥ ਹੈ 'ਗਿਆਨ'। ਇਸ ਤਰ੍ਹਾਂ ਗਾਇਨ ਦਾ ਗਿਆਨ ਕਰਾਉਣ ਵਾਲੇ ਮੰਤਰਾਂ ਨੂੰ 'ਸਾਮਵੇਦ' ਸਿਰਲੇਖ ਹੇਠ ਦਰਜ ਕੀਤਾ ਗਿਆ ਹੈ। ਇਸ ਵੇਦ ਵਿਚਲੇ ਮੰਤਰਾਂ ਦਾ ਗਾਇਨ ਕਰਕੇ ਦੇਵਤਿਆਂ ਨੂੰ ਖੁਸ਼ ਕਰਨ ਦਾ ਯਤਨ ਕੀਤਾ ਜਾਂਦਾ ਹੈ। ਸਾਮ ਨੂੰ ਸ਼ਾਂਤੀ ਪ੍ਰਦਾਨ ਕਰਨ ਵਾਲਾ ਗਾਇਨ ਵੀ ਕਿਹਾ ਜਾਂਦਾ ਹੈ ਜਿਸ ਦਾ ਭਾਵ ਹੈ, ਮਨ ਨੂੰ ਇਕਾਗਰ ਕਰਕੇ ਦੇਵਤਿਆਂ ਨਾਲ ਇਕਸੁਰ ਕਰਨਾ ਤਾਂ ਕਿ ਭਟਕਣਾ ਖਤਮ ਹੋ ਜਾਵੇ ਅਤੇ ਸ਼ਾਂਤੀ ਦਾ ਅਨੁਭਵ ਮਹਿਸੂਸ ਕੀਤਾ ਜਾ ਸਕੇ।

ਸਾਮਵੇਦ ਦੇ ਦੋ ਭਾਗ ਹਨ- ਪੂਰਵ ਅਰਚਿਕ ਅਤੇ ਉਤਰ ਅਰਚਿਕ।ਕੁਝ ਵਿਦਵਾਨ ਇਸ ਦਾ ਇਕ ਹੋਰ ਭਾਗ ਵੀ ਮੰਨਦੇ ਹਨ ਜਿਸਨੂੰ ਮਧਮ ਅਰਚਿਕ ਦਾ ਨਾਮ ਦਿੱਤਾ ਜਾਂਦਾ ਹੈ। ਇਸ ਹਿਸੇ ਵਿਚ ਕੇਵਲ ਦਸ ਸਲੋਕ ਦਰਜ ਹਨ। ਪੂਰਵ ਅਰਚਿਕ ਵਿਚ ਛੇ ਅਧਿਆਇ ਹਨ ਅਤੇ

ਹਰੇਕ ਅਧਿਆਇ ਨੂੰ ਦੋ-ਦੋ ਖੰਡਾਂ ਵਿਚ ਵੰਡਿਆ ਗਿਆ ਹੈ। ਹਰ ਖੰਡ ਵਿਚ ਦਸਤੀ ਸਿਰਲੇਖ ਹੇਠ ਰਿਚਾਵਾਂ ਦਿਤੀਆਂ ਗਈਆਂ ਹਨ। ਪੂਰਵ ਅਰਚਿਕ ਵਿਚ ੬੫੦ ਮੰਤਰ ਹਨ। ਉਤਰ ਅਰਚਿਕ ਵਿਚ ਨੌਂ ਅਧਿਆਇ ਹਨ। ਇਸ ਵਿਚ ਸੂਕਤਾਂ ਦੀ ਗਿਣਤੀ ੪੦੦ ਦੇ ਲਗਪਗ ਹੈ ਅਤੇ ਹਰ ਸੂਕਤ ਵਿਚ ਦੋ ਜਾਂ ਤਿੰਨ ਮੰਤਰ ਸ਼ਾਮਲ ਹਨ। ਇਸ ਵਿਚ ਮੰਤਰਾਂ ਦੀ ਕੁਲ ਗਿਣਤੀ ੧੨੨੫ ਹੈ। ਇਸ ਤਰ੍ਹਾਂ ਇਸ ਵੇਦ ਵਿਚ ਮੰਤਰਾਂ ਦੀ ਕੁਲ ਗਿਣਤੀ ੧੯੭੫ ਬਣਦੀ ਹੈ।

ਭਾਰਤੀ ਸੰਗੀਤ ਪਰੰਪਰਾ ਦਾ ਮੂਲ, ਸਾਮਵੇਦ ਤੋਂ ਮੰਨਿਆ ਜਾਂਦਾ ਹੈ। ਇਸ ਵਿਚ ਦਰਜ ਮੰਤਰ ਇੰਦਰ, ਅਗਨੀ, ਅਸ਼ਵਨੀ, ਸੋਮ ਆਦਿ ਦੇਵੀ ਦੇਵਤਿਆਂ ਦੀ ਉਸਤਤ ਵਿਚ ਗਾਇਨ ਕਰਨ ਤੇ ਜ਼ੋਰ ਦਿੰਦੇ ਹਨ ਤਾਂ ਕਿ ਇਹ ਦੇਵਤੇ ਸਮੇਂ ਸਮੇਂ ਤੇ ਆਰੀਆ ਲੋਕਾਂ ਨੂੰ ਪੈਦਾ ਹੋ ਰਹੀਆਂ ਮੁਸ਼ਕਲਾਂ ਦਾ ਨਿਵਾਰਨ ਕਰ ਦੇਣ। ਇੰਦਰ ਤੋਂ ਜਲ ਅਤੇ ਬਲ ਲੈਣ ਲਈ ਪ੍ਰਾਰਥਨਾ ਕੀਤੀ ਜਾਂਦੀ ਹੈ, ਅਗਨੀ ਨੂੰ ਬੁਰਾਈ ਦਾ ਨਾਸ਼ਕ ਮੰਨ ਕੇ ਪੂਜਾ ਕੀਤੀ ਜਾਂਦੀ ਹੈ, ਕਿਤੇ ਕਿਤੇ ਸੋਮ ਨੂੰ ਗਊਆਂ ਵਾਪਸ ਘਰ

ਲਿਆਉਣ ਲਈ ਉਸ ਦੀ ਅਰਾਧਨਾ ਕੀਤੀ ਮਿਲਦੀ ਹੈ।

ੲ. ਯਜੁਰਵੇਦ: ਯਜੁਰਵੇਦ ਦਾ ਸੰਬੰਧ ਯੱਗ ਸੰਬੰਧੀ ਮੰਤਰਾਂ ਨਾਲ ਹੈ। ਇਸ ਦੇ ਦੋ ਭਾਗ ਹਨ:

(ੳ). ਸ਼ੁਕਲ ਯਜੁਰਵੇਦ (ਅ). ਕ੍ਰਿਸ਼ਣ ਯਜੁਰਵੇਦ

ਸ਼ੁਕਲ ਯਜੁਰਵੇਦ ਨੂੰ ਵਾਜਸਨੇਯੀ ਸੰਹਿਤਾ ਵੀ ਕਿਹਾ ਜਾਂਦਾ ਹੈ। 'ਵਾਜਸਨੀ' ਸ਼ਬਦ ਦਾ ਅਰਥ ਹੈ ਸੂਰਜ। ਯਾਗਜਵਲਕ ਰਿਸ਼ੀ ਨੇ ਵੇਦ-ਵਿਦਿਆ ਗ੍ਰਹਿਣ ਕਰਨ ਲਈ ਸੂਰਜ ਦੀ ਭਗਤੀ ਕੀਤੀ ਜਿਸ ਤੇ ਸੂਰਜ ਨੇ ਘੋੜੇ ਦਾ ਰੂਪ ਧਾਰ ਕੇ ਰਿਸ਼ੀ ਨੂੰ ਵੇਦ ਮੰਤਰ ਪੜ੍ਹਾਏ। ਇਸ ਤਰ੍ਹਾਂ ਯਜੁਰਵੇਦ ਦੀ ਇਸ ਸ਼ਾਖਾ ਨੂੰ ਵਾਜਸਨੇਯੀ ਕਿਹਾ ਗਿਆ।

ਕ੍ਰਿਸ਼ਣ ਯਜੁਰਵੇਦ ਨੂੰ ਤੈਤਰੀਯ ਸੰਹਿਤਾ ਵੀ ਕਿਹਾ ਜਾਂਦਾ ਹੈ। ਇਸ ਪਿੱਛੇ ਇਕ ਰੌਚਕ ਕਥਾ ਹੈ। ਵਿਸ਼ਣੂ ਪੁਰਾਣ ਵਿਚ ਇਸ ਕਥਾ ਦਾ ਜਿਕਰ ਕਰਦੇ ਹੋਏ ਕਿਹਾ ਗਿਆ ਹੈ ਕਿ ਵੈਸ਼ੰਪਾਯਨ ਰਿਸ਼ੀ ਨੇ ਯਾਗਜਵਲਕ ਨੂੰ ਯਜੁਰਵੇਦ ਪੜ੍ਹਾਇਆ। ਕਿਸੇ ਗੱਲ ਤੇ ਉਸ ਨੂੰ ਹੰਕਾਰ ਹੋ ਗਿਆ ਜਿਸ ਤੇ ਵੈਸ਼ੰਪਾਯਨ ਨੂੰ ਗੁੱਸਾ ਆ ਗਿਆ ਅਤੇ ਉਸ ਨੇ ਯਾਗਜਵਲਕ ਨੂੰ ਕਿਹਾ ਕਿ ਮੇਰੀ ਵਿਦਿਆ ਉਗਲ ਦੇ। ਯਾਗਜਵਲਕ ਨੇ ਪੜ੍ਹੇ ਹੋਏ ਮੰਤਰ ਕਯ (ਉਲਟੀ) ਕਰਕੇ ਸੁੱਟ ਦਿੱਤੇ ਜਿਨ੍ਹਾਂ ਨੂੰ ਵੈਸ਼ੰਪਾਯਨ ਦੇ ਚੇਲਿਆਂ ਨੇ ਤਿੱਤਰ ਬਣ ਕੇ ਚੁਗ ਲਿਆ ਜਿਸ ਤੋਂ ਇਹ ਸੰਪਰਦਾ ਤੈਤਰੀਯ ਕਹਾਈ।

ਯਜੁਰਵੇਦ ਵਿਚ ਮਨੁੱਖ ਦੀਆਂ ਇਛਾਵਾਂ ਦੀ ਪੂਰਤੀ ਲਈ ਯੱਗ ਤੇ ਹਵਨ ਦਾ ਮਾਰਗ ਦਰਸਾਇਆ ਗਿਆ ਹੈ। ਇਸ ਵਿਚ ਯੱਗ ਸੰਬੰਧੀ ਗੱਲਾਂ ਦਾ ਵਿਸਤਾਰ ਕਰਦੇ ਹੋਏ ਕਿਹਾ ਗਿਆ ਹੈ ਕਿ ਯੱਗ ਜਾਂ ਹਵਨ ਕਰਦੇ ਸਮੇਂ ਕੁੰਡ ਦੀ ਤਿਆਰੀ ਵਿਚ ਕਿੰਨੀਆਂ ਇਟਾਂ ਦਾ ਪ੍ਰਯੋਗ ਕਰਨਾ ਹੈ, ਹਵਨ ਸਮਗਰੀ ਵਿਚ ਕੀ ਕੁਝ ਸ਼ਾਮਲ ਕਰਨਾ ਹੈ, ਆਸਨ ਅਤੇ ਪਾਤਰ ਕਿਸ ਦਿਸ਼ਾ ਵੱਲ ਰਖਣੇ ਹਨ, ਦੇਵਤਿਆਂ ਦਾ ਸਥਾਨ ਕਿਥੇ ਹੋਵੇਗਾ, ਪ੍ਰੋਹਿਤ ਕਿਥੇ ਬੈਠ ਕੇ ਸਮੁਚੀ ਪ੍ਰਕ੍ਰਿਆ ਦਾ ਕਾਰਜ ਕਰੇਗਾ ਆਦਿ। ਇਹ ਯੱਗ ਦੇਵਤਿਆਂ ਨੂੰ ਖੁਸ਼ ਕਰਨ ਲਈ ਜਾਂ ਕਿਸੇ ਵਿਸ਼ੇਸ਼ ਉਦੇਸ਼ ਦੀ ਪ੍ਰਾਪਤੀ ਲਈ ਕੀਤੇ ਜਾਂਦੇ ਸਨ। ਸੋਮਰਸ ਦੇ ਵਧੇਰੇ ਸੇਵਨ ਨਾਲ ਇਕ ਵਾਰ ਇੰਦਰ ਦੇਵਤਾ ਰੋਗੀ ਹੋ ਗਿਆ ਤਾਂ ਉਸ ਨੂੰ ਸੌਤਰਮਣੀ ਯੱਗ ਰਾਹੀਂ ਤੰਦਰੁਸਤ ਕੀਤਾ ਗਿਆ। ਇਸੇ ਤਰ੍ਹਾਂ ਅਸ਼ਵਮੇਧ ਅਤੇ ਹੋਰ ਯੱਗ ਕੀਤੇ ਜਾਂਦੇ ਸਨ।

ਸ. ਅਥਰਵਵੇਦ: ਅਥਰਵਵੇਦ ਚੌਥਾ ਵੇਦ ਹੈ ਜਿਸ ਵਿਚ ਭੌਤਿਕਤਾ ਪ੍ਰਧਾਨ ਵਿਸ਼ੇ ਸ਼ਾਮਲ ਕੀਤੇ ਗਏ ਹਨ। ਇਸ ਦੇ ੨੦ ਕਾਂਡ ਹਨ ਜਿਨ੍ਹਾਂ ਵਿਚ ਲਗਪਗ ੬੦੦੦ ਮੰਤਰ ਸ਼ਾਮਲ ਹਨ। ਇਸ ਵਿਚ ੧੨੦੦ ਦੇ ਲਗਪਗ ਮੰਤਰ ਰਿਗਵੇਦ ਵਿਚੋਂ ਲਏ ਗਏ ਹਨ। ਇਸ ਵੇਦ ਦਾ ਸੰਬੰਧ ਜੜ੍ਹੀਆਂ, ਬੂਟੀਆਂ ਅਤੇ ਵੱਖ-ਵੱਖ ਪ੍ਰਕਾਰ ਦੀਆਂ ਔਸ਼ਧੀਆਂ ਨਾਲ ਵਧੇਰੇ ਹੈ। ਇਸ ਤੋਂ ਇਲਾਵਾ ਜੰਤਰ-ਮੰਤਰ ਅਤੇ

ਜਾਦੂ-ਟੂਣਿਆਂ ਦਾ ਜ਼ਿਕਰ ਵੀ ਮਿਲਦਾ ਹੈ। ਇਸ ਨੂੰ ਵਿਦਵਾਨ 'ਅਭਿਚਾਰ ਮੰਤਰਾਂ ਦਾ ਗ੍ਰੰਥ' ਜਾਂ 'ਤੰਤ੍ਰ ਸੰਹਿਤਾ' ਵੀ ਕਹਿੰਦੇ ਹਨ।

ਇਸ ਵੇਦ ਦੇ ਅਧਿਐਨ ਤੋਂ ਰਿਸ਼ੀਆਂ ਦੀ ਵਿਸ਼ਾਲ ਦ੍ਰਿਸ਼ਟੀ ਅਤੇ ਉਹਨਾਂ ਦੀ ਜੜ੍ਹੀਆਂ-ਬੂਟੀਆਂ ਸੰਬੰਧੀ ਗਹਿਨ ਖੋਜ ਦਾ ਅਨੁਮਾਨ ਲਗਦਾ ਹੈ। ਮਨੁੱਖ ਜਿਥੇ ਵੀ ਰਹਿੰਦਾ ਹੈ ਆਪਣੇ ਆਲੇ ਦੁਆਲੇ ਵਿਚੋਂ ਆਪਣੇ ਜੀਵਨ ਗੁਜ਼ਰਾਨ ਦਾ ਸਾਧਨ ਲੱਭਦਾ ਹੈ। ਜੇਕਰ ਰੋਗੀ ਹੋ ਜਾਵੇ ਤਾਂ ਇਲਾਜ ਲਈ ਇਧਰ ਉਧਰ ਭਟਕਦਾ ਹੈ। ਰਿਸ਼ੀਆਂ ਦੇ ਸਮੇਂ ਅਜੋਕੇ ਯੁੱਗ ਵਾਂਗ ਹਸਪਤਾਲ ਨਹੀਂ ਸਨ ਇਸ ਲਈ ਉਹਨਾਂ ਆਪਣੇ ਆਲੇ ਦੁਆਲੇ ਦੀ ਖੋਜ ਕਰਕੇ ਜੜ੍ਹੀਆਂ ਬੂਟੀਆਂ ਵਿਚੋਂ ਇਲਾਜ ਦੇ ਸੌਖੇ ਸਾਧਨ ਲੱਭੇ। ਜੰਗਲਾਂ ਵਿਚ ਜਾਨਵਰਾਂ ਦਾ ਬੋਲਬਾਲਾ ਸੀ ਇਸ ਕਰਕੇ ਉਨ੍ਹਾਂ ਦੇ ਸਰੀਰਾਂ ਵਿਚੋਂ ਵੀ ਖੋਜ ਕਰਕੇ ਜੀਵਨ ਵਿਕਾਸ ਦੇ ਸਾਧਨ ਲਭਣ ਦਾ ਯਤਨ ਕੀਤਾ ਗਿਆ। ਅਥਰਵਵੇਦ ਵਿਚ ਲਗਪਗ ੨੮੯ ਔਸ਼ਧੀਆਂ ਦਾ ਨਾਮ ਆਇਆ ਹੈ। ਇਹਨਾਂ ਔਸ਼ਧੀਆਂ ਦੇ ਗੁਣ ਅਤੇ ਪ੍ਰਭਾਵ ਉਤੇ ਵੀ ਚਰਚਾ ਕੀਤੀ ਗਈ ਹੈ। ਜ਼ਹਿਰ ਦੀ ਕਾਢ ਵੀ ਇਸ ਵੇਦ ਵਿਚ ਦਰਸਾਈ ਗਈ ਹੈ। ਤੀਸਰੇ ਕਾਂਡ ਦੇ ਸਤਵੇਂ ਸੂਕਤ ਵਿਚ ਦਸਿਆ ਗਿਆ ਕਿ ਹਿਰਨ ਦੇ ਸਿਰ ਤੇ ਸਿੰਗਾਂ ਵਿਚ ਔਸ਼ਧੀ ਹੁੰਦੀ ਹੈ ਜਿਸ ਨਾਲ ਕਈ ਰੋਗਾਂ ਦਾ ਨਾਸ਼ ਹੋ ਜਾਂਦਾ ਹੈ। ਅਜਰ-ਅਮਰ ਕਰ ਦੇਣ ਵਾਲੀਆਂ ਔਸ਼ਧੀਆਂ ਦਾ ਜ਼ਿਕਰ ਵੀ ਇਸ ਵੇਦ ਵਿਚ ਆਇਆ ਹੈ।

ਅਥਰਵਵੇਦ ਵਿਚ ਜਾਦੂ-ਟੂਣਿਆਂ ਦਾ ਵਿਸਥਾਰ ਪੂਰਬਕ ਵਰਣਨ ਕੀਤਾ ਮਿਲਦਾ ਹੈ। ਭੂਤਾਂ, ਪ੍ਰੇਤਾਂ ਅਤੇ ਹੋਰ ਨਾਸ਼ਕ ਹਸਤੀਆਂ ਤੋਂ ਮੁਕਤੀ ਦਾ ਸਾਧਨ ਮੰਤਰਾਂ ਰਾਹੀਂ ਲੱਭਿਆ ਗਿਆ। ਬਦਰੂਹਾਂ ਤੋਂ ਸੁਰਖਿਆ ਲਈ ਤਾਵੀਜ ਆਦਿ ਬੰਨਿਆ ਜਾਂਦਾ ਜਿਸ ਨੂੰ ਪਹਿਨਾਉਣ ਦੀ ਰਸਮ ਵੀ ਮੰਤਰਾਂ ਤੋਂ ਬਗੈਰ ਸੰਪੂਰਨ ਨਹੀਂ ਸਮਝੀ ਜਾਂਦੀ ਸੀ। ਦੁਸ਼ਮਣਾਂ ਤੋਂ ਰਖਿਆ ਲਈ ਅਤੇ ਰਾਜ ਦੀ ਮਜਬੂਤੀ ਲਈ ਮੰਤਰਾਂ ਦਾ ਸਹਾਰਾ ਲਿਆ ਜਾਂਦਾ ਸੀ। ਬਨਸਪਤੀ ਦਾ ਵਾਧਾ ਪਰਿਵਾਰਕ ਜੀਵਨ ਦੀ ਪ੍ਰਫੁਲਤਾ ਦਾ ਪ੍ਰਤੀਕ ਮੰਨਿਆ ਜਾਂਦਾ ਸੀ। ਇਸਤਰੀਆਂ ਲਈ ਸੋਨੇ ਦਾ ਮਹੱਤਵ ਉਜਾਗਰ ਕੀਤਾ ਗਿਆ ਜੋ ਕਿ ਸ਼ਾਂਤੀ ਪ੍ਰਦਾਨ ਕਰਨ ਦਾ ਚਿੰਨ੍ਹ ਦਰਸਾਇਆ ਗਿਆ ਹੈ। ਇਸਤਰੀ ਦੀ ਤੁਲਨਾ ਧਰਤੀ ਦੇ ਵਿਸ਼ਾਲ ਗੁਣਾਂ ਨਾਲ ਕੀਤੀ ਗਈ ਹੈ ਜੋ ਸਭ ਨੂੰ ਸੁਖ, ਸ਼ਾਂਤੀ ਅਤੇ ਕੁਦਰਤੀ ਵਸਤਾਂ ਪ੍ਰਦਾਨ ਕਰਦੀ ਹੈ।

ਇਹ ਚਾਰੇ ਵੇਦ ਜੀਵਨ ਦੇ ਵੱਖ ਵੱਖ ਪਹਿਲੂਆਂ ਨੂੰ ਉਜਾਗਰ ਕਰਦੇ ਹਨ ਜਿਨ੍ਹਾਂ ਵਿਚੋਂ ਭਾਰਤੀ ਸਮਾਜ ਅਤੇ ਸਭਿਆਚਾਰ ਦੇ ਆਦਿ ਕਾਲ ਦੀ ਝਲਕ ਪੈਂਦੀ ਹੈ। ਇਹਨਾਂ ਦੀ ਵਿਚਾਰਧਾਰਾ ਮਨੁੱਖੀ ਔਕੜਾਂ ਦਾ ਪ੍ਰਗਟਾਵਾ ਕਰਦੇ ਹੋਏ ਉਨ੍ਹਾਂ ਦੇ ਨਿਵਾਰਨ ਦਾ ਮਾਰਗ ਦਰਸਾਉਂਦੀ ਹੈ। ਭਾਰਤੀ ਪਰੰਪਰਾ ਦਾ ਅਧਿਐਨ ਇਨ੍ਹਾਂ ਤੋਂ ਬਗੈਰ ਸੰਪੂਰਨ ਨਹੀਂ ਮੰਨਿਆ ਜਾਂਦਾ।

**ਉਪਨਿਸ਼ਦ:** ਉਪਨਿਸ਼ਦਾਂ ਨੂੰ ਬ੍ਰਹਮ ਵਿਦਿਆ ਦਾ ਸਾਰ ਕਿਹਾ ਜਾਂਦਾ ਹੈ। ਇਸ ਦੀ ਵਰਤੋਂ 'ਰਹੱਸ' ਦੇ ਅਰਥਾਂ ਵਿਚ ਕੀਤੀ ਗਈ ਹੈ। ਰਹੱਸ ਉਹ ਹੈ ਜਿਸ ਬਾਰੇ ਸੰਪੂਰਨ ਜਾਣਕਾਰੀ ਨਹੀਂ ਜਾਂ ਜੋ ਚੀਜ਼ ਜਾਂ ਵਸਤੂ ਮੌਜੂਦ ਤਾਂ ਹੈ ਪਰ ਉਸ ਬਾਰੇ ਕੁਝ ਪਤਾ ਨਹੀਂ ਲਗਦਾ ਅਤੇ ਇਸ ਦੀ ਹੋਰ ਵਧੇਰੇ ਜਾਣਕਾਰੀ ਦੀ ਲੋੜ ਹੈ। ਮਨੁੱਖੀ ਮਨ ਦੀਆਂ ਇਨ੍ਹਾਂ ਅਟਕਲਾਂ ਨੂੰ ਦੂਰ ਕਰਨ ਲਈ ਕਿਸੇ ਗਿਆਨਵਾਨ ਪੁਰਖ ਦੀ ਲੋੜ ਮਹਿਸੂਸ ਹੁੰਦੀ ਹੈ ਜਿਸ ਦੀ ਅਗਵਾਈ ਵਿਚ ਕਿਸੇ ਵਸਤੂ ਦਾ ਸੰਪੂਰਨ ਗਿਆਨ ਹਾਸਲ ਕੀਤਾ ਜਾਂਦਾ ਹੈ। ਇਕ ਸਾਧਕ ਆਪਣੇ ਗੁਰੂ ਜਾਂ ਆਗੂ ਦੇ ਨੇੜੇ ਬੈਠ ਕੇ ਸਮੁੱਚੀ ਜਾਣਕਾਰੀ ਹਾਸਲ ਕਰਨ ਦਾ ਯਤਨ ਕਰਦਾ ਹੈ, ਇਸੇ ਨੂੰ ਉਪਨਿਸ਼ਦ ਦਾ ਨਾਮ ਦਿੱਤਾ ਗਿਆ ਹੈ। ਭਾਈ ਕਾਨ੍ਹ ਸਿੰਘ ਨਾਭਾ, ਗੁਰੂ ਪਾਸ ਉਪਦੇਸ਼ ਸੁਣਨ ਲਈ ਬੈਠਣ ਦੀ ਕ੍ਰਿਆ ਨੂੰ ਉਪਨਿਸ਼ਦ ਕਹਿੰਦੇ ਹਨ।

ਵੇਦਾਂ ਦੇ ਚਾਰ ਭਾਗ ਮੰਨੇ ਜਾਂਦੇ ਹਨ-ਮੰਤਰ ਭਾਗ, ਬ੍ਰਾਹਮਣ ਭਾਗ, ਆਰਣਿਅਕ ਭਾਗ, ਅਤੇ ਉਪਨਿਸ਼ਦ ਭਾਗ। ਵੇਦਾਂ ਦੇ ਆਖਰੀ ਭਾਗ ਨੂੰ ਉਪਨਿਸ਼ਦ ਕਿਹਾ ਗਿਆ ਹੈ ਅਤੇ ਇਸ ਵਾਸਤੇ ਸ਼ਬਦ 'ਵੇਦਾਂਤ' ਵੀ ਵਰਤਿਆ ਜਾਂਦਾ ਹੈ। ਵੇਦਾਂਤ ਦਾ ਭਾਵ ਹੈ ਵੇਦਾਂ ਦਾ ਅੰਤਿਮ ਭਾਗ। ਅੰਤ ਨੂੰ ਰਹੱਸ ਵੀ ਕਿਹਾ ਜਾਂਦਾ ਹੈ, ਵੇਦਾਂਤ ਦੇ ਅਖੀਰ ਵਿਚ ਜੋ ਅੰਤ ਸ਼ਬਦ ਆਇਆ ਹੈ ਉਸ ਨੂੰ ਰਹੱਸ ਕਿਹਾ ਗਿਆ ਹੈ। ਇਸ ਦ੍ਰਿਸ਼ਟੀ ਤੋਂ ਵੇਦਾਂਤ ਨੂੰ ਵੇਦਾਂ ਦਾ ਰਹੱਸ ਵੀ ਕਿਹਾ ਜਾਂਦਾ ਹੈ। ਇਸ ਨੂੰ ਗਿਆਨ ਕਾਂਡ ਵੀ ਕਿਹਾ ਜਾਂਦਾ ਹੈ ਕਿਉਂਕਿ ਇਸ ਵਿਚ ਬ੍ਰਹਮ ਅਤੇ ਆਤਮਾ ਦੇ ਗਿਆਨ ਦੀ ਵਿਸਤ੍ਰਿਤ ਚਰਚਾ ਵੇਖਣ ਨੂੰ ਮਿਲਦੀ ਹੈ। ਉਪਨਿਸ਼ਦਾਂ ਦੀ ਗਿਣਤੀ ਕਿੰਨੀ ਹੈ? ਇਸ ਬਾਰੇ ਕੋਈ ਪ੍ਰਮਾਣਿਕ ਜਾਣਕਾਰੀ ਨਹੀਂ ਮਿਲਦੀ।ਸਮੇਂ ਸਮੇਂ ਤੇ ਉਪਨਿਸ਼ਦਾਂ ਦੀ ਗਿਣਤੀ ਵਿਚ ਲਗਾਤਾਰ ਵਾਧਾ ਹੁੰਦਾ ਰਿਹਾ ਹੈ। ਕੀ ਇਹ ਸਾਰੇ ਉਪਨਿਸ਼ਦ ਨਿਵੇਕਲੇ ਗਿਆਨ ਦੀ ਗੱਲ ਕਰਦੇ ਹਨ? ਜਾਂ ਕੀ ਇਹਨਾਂ ਦੁਆਰਾ ਦਰਸਾਏ ਗਿਆਨ ਵਿਚ ਕੋਈ ਅੰਤਰ ਹੈ? ਇਸ ਬਾਰੇ ਵਿਦਵਾਨਾਂ ਦੀ ਰਾਏ ਹੈ ਕਿ ਇਹਨਾਂ ਵਿਚ ਦੁਹਰਾਉ ਹੈ ਅਤੇ ਕੇਵਲ ਉਹੀ ਉਪਨਿਸ਼ਦ ਪੁਰਾਣੇ ਅਤੇ ਅਸਲ ਮੰਨੇ ਗਏ ਹਨ ਜਿਨ੍ਹਾਂ ਉਤੇ ਆਦਿ ਸ਼ੰਕਰਾਚਾਰੀਆ ਨੇ ਟਿੱਪਣੀਆਂ ਅਤੇ ਵਿਆਖਿਆਵਾਂ ਕੀਤੀਆਂ ਹਨ। ਇਹਨਾਂ ਦੀ ਗਿਣਤੀ ਗਿਆਰਾਂ ਹੈ - ਈਸ਼, ਕੇਨ, ਕਠ, ਐਤਰਯ, ਤੈਤਰਯ, ਪ੍ਰਸ਼ਨ, ਮੁੰਡਕ, ਮਾਂਡੂਕਿਆ, ਛਾਂਦੋਗਯ, ਬ੍ਰਿਹਦਾਰਣਯਕ ਅਤੇ ਸ੍ਵੇਤਾਸ੍ਵਤਰ।

ਉਪਨਿਸ਼ਦ ਸੂਖਮ ਗਿਆਨ ਦੀ ਚਰਚਾ ਕਰਦੇ ਹਨ। ਹਿੰਦੂ ਧਰਮ ਤੇ ਦਰਸ਼ਨ ਦੀ ਧਾਰਾ ਮੂਲ ਰੂਪ ਵਿਚ ਇਹਨਾਂ ਉਪਨਿਸ਼ਦਾਂ ਵਿਚੋਂ ਹੀ ਨਿਕਲਦੀ ਹੈ। ਇਨ੍ਹਾਂ ਵਿਚ ਗਿਆਨ, ਪ੍ਰਧਾਨ ਹੈ ਇਸ ਕਰਕੇ ਇਹਨਾਂ ਵਿਚ ਕਰਮਕਾਂਡ ਦੀ ਆਲੋਚਨਾ ਕੀਤੀ ਗਈ ਹੈ। ਇਹ ਅਧਿਆਤਮਕ ਗਿਆਨ ਅਤੇ ਸਦਾਚਾਰ ਦਾ ਪ੍ਰਗਟਾਵਾ ਕਰਦੇ ਹਨ। ਗਿਆਨ ਤੋਂ ਬਗੈਰ ਸ਼ਕਤੀ ਸੰਭਵ ਨਹੀਂ ਮੰਨੀ ਗਈ (ਰਿਤੇ

ਗਿਆਨਾਤ ਨ ਮੁਕਤਹਿ)। ਰਹੱਸ ਨੂੰ ਜਾਣਨ ਲਈ ਕਰਮਕਾਂਡ ਦੀ ਕੋਈ ਲੋੜ ਨਹੀਂ ਹੁੰਦੀ ਕਿਉਂਕਿ ਅਧਿਆਤਮਕ ਗਿਆਨ ਤੋਂ ਬਗੈਰ ਕਿਸੇ ਵੀ ਰਹੱਸ ਨੂੰ ਜਾਣਿਆ ਨਹੀਂ ਜਾ ਸਕਦਾ। ਬ੍ਰਹਮ ਅਤੇ ਆਤਮਾ ਦੀ ਵਿਆਖਿਆ ਕਰਦੇ ਹੋਏ ਵਿਦਵਾਨਾਂ ਨੇ ਰਚਨਹਾਰੇ ਅਤੇ ਰਚਨਾ ਵਿਚ ਏਕਤਾ ਦਾ ਪ੍ਰਗਟਾਵਾ ਕੀਤਾ ਹੈ। ਸ਼ੰਕਰਾਚਾਰੀਆ ਨੇ ਇਸ ਵਰਤਾਰੇ ਦੀ ਵਿਆਖਿਆ ਕਰਦੇ ਹੋਏ 'ਅਦਵੈਤਵਾਦ' ਦਾ ਸਿਧਾਂਤ ਦਿੱਤਾ ਹੈ। 'ਬ੍ਰਹਮ ਸਤਯਮ ਜਗਤ ਮਿਥਿਆ' ਅਨੁਸਾਰ 'ਬ੍ਰਹਮ' ਸਤਯ ਅਤੇ ਨਿਰਗੁਣ ਸਰੂਪ ਹੈ, ਈਸ਼ਵਰੀ ਕ੍ਰਿਆ ਦਾ ਪ੍ਰਗਟਾਵਾ ਮਾਇਆ ਹੈ। ਰਾਮਾਨੁਜ ਨੇ ਇਸੇ ਨੂੰ 'ਵਿਸ਼ਿਸ਼ਟ ਅਦਵੈਤ' ਕਿਹਾ ਹੈ ਕਿਉਂਕਿ ਬ੍ਰਹਮ ਅਤੇ ਆਤਮਾ ਵਿਚ ਇਕ ਵਿਸ਼ੇਸ਼ ਪ੍ਰਕਾਰ ਦੀ ਏਕਤਾ ਹੈ। ਬ੍ਰਹਮ ਦੇ ਦੋ ਰੂਪ ਹਨ – ਨਿਰਗੁਣ ਅਤੇ ਸਰਗੁਣ। ਨਿਰਗੁਣ ਸਰੂਪ ਨਾਲ ਬ੍ਰਹਮ ਦੇ ਗੁਣਾਂ ਦਾ ਪ੍ਰਗਟਾਵਾ ਨਹੀਂ ਹੁੰਦਾ ਪਰ ਜਦੋਂ ਇਹ ਮਾਇਆ ਦੇ ਪ੍ਰਭਾਵ ਅਧੀਨ ਆਉਂਦਾ ਹੈ ਤਾਂ ਇਸ ਦਾ ਈਸ਼ਵਰੀ ਸਰੂਪ ਉਜਾਗਰ ਹੁੰਦਾ ਹੈ ਜਿਸ ਵਿਚੋਂ ਇਸ ਦੇ ਗੁਣਾਂ ਦਾ ਵਰਣਨ ਕੀਤਾ ਜਾਂਦਾ ਹੈ।

ਉਪਨਿਸ਼ਦਾਂ ਵਿਚ ਦੋ ਪ੍ਰਕਾਰ ਦੀ ਵਿਦਿਆ ਦਾ ਜ਼ਿਕਰ ਆਉਂਦਾ ਹੈ – ਪਰਾ ਵਿਦਿਆ ਅਤੇ ਅਪਰਾ ਵਿਦਿਆ। ਪਰਾ ਵਿਦਿਆ ਉਤਮ ਵਿਦਿਆ ਦੇ ਘੇਰੇ ਵਿਚ ਆਉਂਦੀ ਹੈ ਜਿਸ ਰਾਹੀਂ ਅਧਿਆਤਮਕ ਜਾਂ ਬ੍ਰਹਮ ਗਿਆਨ ਹਾਸਲ ਕੀਤਾ ਜਾ ਸਕਦਾ ਹੈ। ਅਪਰਾ ਵਿਦਿਆ ਦਾ ਸੰਬੰਧ ਦੁਨਿਆਵੀ ਵਸਤਾਂ ਦੀ ਵਿਦਿਆ ਤਕ ਸੀਮਤ ਹੁੰਦਾ ਹੈ। ਵੈਦਿਕ ਕਰਮਕਾਂਡ, ਵਿਆਕਰਣ, ਨਿਰੁਕਤੀ, ਛੰਦ, ਜੋਤਿਸ਼ ਵਿਦਿਆ ਆਦਿ ਇਸ ਦੇ ਘੇਰੇ ਵਿਚ ਆਉਂਦੇ ਹਨ। ਮੁਕਤੀ ਜੀਵਨ ਦਾ ਉਦੇਸ਼ ਹੈ ਅਤੇ ਇਹ ਦੋਵੇਂ ਤਰ੍ਹਾਂ ਦੀ ਵਿਦਿਆ ਇਸ ਕਾਰਜ ਦੀ ਪ੍ਰਾਪਤੀ ਲਈ ਸਹਾਈ ਹੁੰਦੀ ਹੈ।

**ਭਗਵਦ ਗੀਤਾ**: ਭਗਵਦ ਗੀਤਾ ਹਿੰਦੂ ਧਰਮ ਦੀ ਇਕ ਹਰਮਨ ਪਿਆਰੀ ਧਾਰਮਿਕ ਪੁਸਤਕ ਹੈ ਜੋ ਕਿ ਮਹਾਂਭਾਰਤ ਦੇ ਭੀਸ਼ਮ ਪਰਵ ਦਾ ਅੰਗ ਹੈ। ਭਗਵਦ ਦਾ ਅਰਥ ਹੈ ਭਗਵਾਨ ਅਤੇ ਗੀਤਾ ਦਾ ਭਾਵ ਹੈ ਗੀਤ। ਇਸ ਤਰ੍ਹਾਂ ਇਹ ਰਚਨਾ ਭਗਵਾਨ ਦਾ ਗੀਤ ਮੰਨੀ ਜਾਂਦੀ ਹੈ। ਕ੍ਰਿਸ਼ਨ ਜੀ ਨੂੰ ਭਗਵਾਨ ਦਾ ਰੂਪ ਮੰਨਿਆ ਜਾਂਦਾ ਹੈ ਜੋ ਕਿ ਆਪਣੇ ਮਿੱਤਰ ਤੇ ਸ਼ਰਧਾਲੂ ਅਰਜੁਨ ਨੂੰ ਜੰਗ ਦੇ ਮੈਦਾਨ ਵਿਚ ਯੁੱਧ ਕਰਨ ਲਈ ਉਪਦੇਸ਼ ਅਤੇ ਪ੍ਰੇਰਨਾ ਕਰਦੇ ਹਨ। ਇਸ ਰਚਨਾ ਵਿਚ ਭਗਵਾਨ ਕ੍ਰਿਸ਼ਨ ਅਤੇ ਅਰਜੁਨ ਦਾ ਸੰਵਾਦ ਦਿੱਤਾ ਗਿਆ ਹੈ ਜਿਸ ਵਿਚੋਂ ਧਰਮ, ਦਰਸ਼ਨ, ਅਤੇ ਇਤਿਹਾਸ ਦੀ ਸਿਖਿਆ ਮਿਲਦੀ ਹੈ।

ਗੀਤਾ ਦੇ ੧੮ ਅਧਿਆਇ ਹਨ। ਇਹਨਾਂ ਵਿਚ ੭00 ਦੇ ਲਗਪਗ ਸਲੋਕ ਦਰਜ ਹਨ। ਇਸ ਵਿਚ ਜੇਕਰ ਤਤਸਾਰ ਦੀ ਗੱਲ ਵੇਖਣੀ ਹੋਵੇ ਤਾਂ ਇਸ ਵਿੱਚ ਤਿੰਨ ਤਰ੍ਹਾਂ ਦੇ ਯੋਗ ਦੀ ਵਿਆਖਿਆ ਵੇਖਣ ਨੂੰ ਮਿਲਦੀ ਹੈ:-

ੳ. ਕਰਮ ਯੋਗ  ਅ. ਭਗਤੀ ਯੋਗ  ੲ. ਗਿਆਨ ਯੋਗ

ੳ. ਕਰਮ ਯੋਗ: ਕਰਮ ਯੋਗ ਮਨੁੱਖ ਨੂੰ ਕਾਰਜ ਕਰਨ ਦੀ ਪ੍ਰੇਰਨਾ ਕਰਦਾ ਹੈ। ਗੀਤਾ ਵਿਚ ਕਿਹਾ ਗਿਆ ਹੈ ਕਿ ਮਨੁੱਖ ਨੇ ਉਹੀ ਕਾਰਜ ਕਰਨਾ ਹੈ ਜੋ ਉਸ ਦੇ ਅਧਿਕਾਰ ਵਿਚ ਹੈ ਅਤੇ ਉਸ ਕਾਰਜ ਵੱਲ ਧਿਆਨ ਨਹੀਂ ਦੇਣਾ ਜੋ ਉਸ ਦੇ ਅਧਿਕਾਰ ਖੇਤਰ ਤੋਂ ਬਾਹਰ ਹੈ। ਇਸ ਸਿਧਾਂਤ ਦਾ ਵਿਸ਼ਲੇਸ਼ਣ ਕਰਦੇ ਹੋਏ ਕਿਹਾ ਗਿਆ ਕਿ ਕਰਮ ਕਰਨਾ ਮਨੁੱਖ ਦਾ ਅਧਿਕਾਰ ਅਤੇ ਕਰਤਵ ਹੈ ਪਰ ਇਸ ਦਾ ਫਲ ਮਨੁੱਖ ਦੇ ਅਧਿਕਾਰ ਵਿਚ ਨਹੀਂ ਹੈ। ਫਲ ਦੇਣਾ ਪਰਮਾਤਮਾ ਦੇ ਅਧਿਕਾਰ ਵਿਚ ਹੈ। ਕੁਝ ਵੀ ਨਾ ਕਰਨ ਨਾਲੋਂ ਕੁਝ ਕਰਨਾ ਚੰਗਾ ਹੈ ਅਤੇ ਕੁਝ ਕਰਨ ਸਮੇਂ ਸਦਾਚਾਰਕ ਨਿਯਮਾਂ ਦਾ ਧਿਆਨ ਰਖਣਾ ਜਰੂਰੀ ਹੈ। ਉਹੀ ਕਾਰਜ ਕਰਨੇ ਚਾਹੀਦੇ ਹਨ ਜੋ ਸਕਾਰਾਤਮਕ ਦਿਸ਼ਾ ਵੱਲ ਲੈ ਕੇ ਜਾਂਦੇ ਹਨ ਅਤੇ ਉਨ੍ਹਾਂ ਕਾਰਜਾਂ ਤੋਂ ਪ੍ਰਹੇਜ਼ ਕਰਨਾ ਹੈ ਜੋ ਕੁਰਾਹੇ ਪਾਉਂਦੇ ਹਨ। ਗੀਤਾ ਦੇ ਚੌਥੇ ਅਧਿਆਇ ਵਿਚ ਤਿੰਨ ਤਰ੍ਹਾਂ ਦੇ ਕਰਮਾਂ ਦਾ ਜ਼ਿਕਰ ਆਉਂਦਾ ਹੈ - ਕਰਮ, ਅਕਰਮ, ਅਤੇ ਸਕਰਮ। ਕਰਮ ਦਾ ਭਾਵ ਹੈ ਕੋਈ ਨਾ ਕੋਈ ਕਾਰਜ ਕਰਨਾ, ਅਕਰਮ ਦਾ ਭਾਵ ਹੈ ਕੋਈ ਵੀ ਕੰਮ ਨਾ ਕਰਨਾ ਅਤੇ ਸਕਰਮ ਦਾ ਅਰਥ ਹੈ ਸਹੀ ਦਿਸ਼ਾ ਵੱਲ ਜਾਂ ਸੁਚਾਰੂ ਕਾਰਜ ਕਰਨਾ ਜੋ ਮਨੁੱਖ ਨੂੰ ਸਦਾਚਾਰ ਅਤੇ ਪਰਮਾਤਮਾ ਵੱਲ ਲੈ ਕੇ ਜਾਂਦੇ ਹਨ।ਕਾਰਜ ਕਰਦੇ ਸਮੇਂ ਫਲ ਦੀ ਇਛਾ ਨਹੀਂ ਕਰਨੀ ਭਾਵ ਕੋਈ ਵੀ ਕਾਰਜ ਕਰਦੇ ਸਮੇਂ ਚਿਤ ਕੇਵਲ ਸਹੀ ਕਾਰਜ ਵਲ ਹੀ ਲੱਗੇ। ਜਦੋਂ ਕਾਰਜ ਫਲ ਦੀ ਇੱਛਾ ਪਿਛੇ ਲੱਗ ਜਾਂਦਾ ਹੈ ਤਾਂ ਕਾਰਜ ਕਰਨ ਦੀ ਭਾਵਨਾ ਅਤੇ ਕਾਰਜ ਦੇ ਉਦੇਸ਼ ਵਿਚ ਫਰਕ ਪੈਦਾ ਹੋ ਜਾਂਦਾ ਹੈ। ਹਰ ਇਕ ਕਰਮ ਦੈਵੀ ਸਮਰਪਣ ਦੀ ਭਾਵਨਾ ਨਾਲ ਕਰਨਾ ਚਾਹੀਦਾ ਹੈ ਜਿਸ ਵਿਚੋਂ ਧਰਮ ਅਤੇ ਕਰਤਵ ਉਜਾਗਰ ਹੁੰਦੇ ਹਨ। ਮੋਹ ਅਤੇ ਲੋਭ ਦੀ ਭਾਵਨਾ ਤੋਂ ਬਗੈਰ ਕੀਤਾ ਗਿਆ ਕਰਮ ਹੀ ਮੁਕਤੀ ਦਾ ਕਾਰਨ ਬਣਦਾ ਹੈ ਜੋ ਕਿ ਮਨੁੱਖੀ ਜੀਵਨ ਦਾ ਉਦੇਸ਼ ਦਰਸਾਇਆ ਗਿਆ ਹੈ।

ਅ. ਭਗਤੀ ਯੋਗ: ਭਗਤੀ ਦੀ ਭਾਵਨਾ ਦਾ ਸਰੂਪ ਵੇਦਾਂ ਵਿਚ ਮਿਲਦਾ ਹੈ। ਵੈਦਿਕ ਰਿਸ਼ੀਆਂ ਨੇ ਭਗਤੀ ਕਰਦੇ ਹੋਏ ਹੀ ਗਿਆਨ ਦੀਆਂ ਸਿਖਰਾਂ ਨੂੰ ਛੂਹਿਆ ਅਤੇ ਵੇਦਾਂ ਦੇ ਰੂਪ ਵਿਚ ਗਿਆਨ ਦਾ ਭੰਡਾਰ ਮਨੁਖਤਾ ਸਾਹਮਣੇ ਪੇਸ਼ ਕੀਤਾ। ਭਗਤੀ ਸ਼ਬਦ 'ਭਜ' ਧਾਤੂ ਤੋਂ ਹੋਂਦ ਵਿਚ ਆਇਆ ਹੈ ਜਿਸ ਦਾ ਅਰਥ ਸੇਵਾ, ਉਪਾਸਨਾ ਆਦਿ ਕੀਤੇ ਜਾਂਦੇ ਹਨ। ਗੀਤਾ ਵਿਚ 'ਅਨਨਯੋ' ਭਗਤੀ ਦਾ ਜ਼ਿਕਰ ਆਇਆ ਹੈ ਜਿਸ ਦਾ ਭਾਵ ਹੈ ਕਿ ਭਗਵਾਨ (ਕ੍ਰਿਸ਼ਣ) ਦੀ ਸ਼ਰਨ ਗ੍ਰਹਿਣ ਕਰਨਾ। ਭਗਤੀ ਦੇ ਇਸ ਸਰੂਪ ਦਾ ਪ੍ਰਗਟਾਵਾ ਕ੍ਰਿਸ਼ਣ ਜੀ ਨੇ ਅਰਜੁਨ ਲਈ ਕੀਤਾ। ਭਗਤੀ ਕਰਨ ਵਾਲੇ ਨੂੰ ਭਗਤ ਕਿਹਾ ਜਾਂਦਾ ਹੈ। ਗੀਤਾ ਵਿਚ ਚਾਰ ਪ੍ਰਕਾਰ ਦੇ ਭਗਤਾਂ ਦਾ ਵਰਣਨ ਆਇਆ ਹੈ:

੧. ਆਰਤ ਭਗਤ- ਜੋ ਦੁੱਖ ਦੀ ਨਵਿਰਤੀ ਲਈ ਭਗਤੀ ਕਰਦੇ ਹਨ।
੨. ਅਰਥਾਰਥੀ ਭਗਤ- ਜੋ ਧਨ (ਸੁਆਰਥ) ਦੀ ਪੂਰਤੀ ਲਈ ਭਗਤੀ ਕਰਦੇ ਹਨ।
੩. ਜਗਿਆਸੂ ਭਗਤ- ਜੋ ਈਸ਼ਵਰ ਦੇ ਰਹੱਸ ਨੂੰ ਜਾਣਨ ਲਈ ਭਗਤੀ ਕਰਦੇ ਹਨ।
੪. ਗਿਆਨੀ ਭਗਤ- ਜੋ ਬਗੈਰ ਕਿਸੇ ਸੁਆਰਥ ਪ੍ਰਭੂ ਦੇ ਪ੍ਰੇਮ ਵਿਚ ਭਗਤੀ ਕਰਦੇ ਹਨ।

ਗੀਤਾ ਵਿਚ ਭਗਤੀ ਦਾ ਜੋ ਸਰੂਪ ਦਰਸਾਇਆ ਗਿਆ ਹੈ ਉਸ ਤੋਂ ਸਪਸ਼ਟ ਹੁੰਦਾ ਹੈ ਕਿ ਭਗਤੀ, ਮਨੁੱਖ ਨੂੰ ਪਰਮਾਤਮਾ ਨਾਲ ਜੋੜਦੀ ਹੈ, ਜਗਤ ਦੀ ਹੋਂਦ ਦਾ ਅਹਿਸਾਸ ਕਰਾਉਂਦੀ ਹੈ, ਭਰਾਤਰੀ ਭਾਵ ਪੈਦਾ ਕਰਦੀ ਹੈ, ਗਿਆਨ ਦਾ ਅਹਿਸਾਸ ਕਰਵਾਉਂਦੀ ਹੈ, ਸਤ, ਚਿਤ ਅਤੇ ਆਨੰਦ ਦੀ ਪ੍ਰਾਪਤੀ ਦੇ ਮਾਰਗ ਪਾਉਂਦੀ ਹੈ, ਸ਼ਰਧਾ ਅਤੇ ਵਿਸ਼ਵਾਸ਼ ਦੀ ਭਾਵਨਾ ਪ੍ਰਗਟ ਕਰਦੀ ਹੈ।

ੲ. ਗਿਆਨ ਯੋਗ: ਗਿਆਨ ਉਸ ਨੂੰ ਕਿਹਾ ਜਾਂਦਾ ਹੈ ਜੋ ਮਨੁੱਖ ਨੂੰ ਭਲੇ-ਬੁਰੇ, ਸਹੀ-ਗਲਤ ਆਦਿ ਦੀ ਪਛਾਣ ਕਰਨ ਦੇ ਯੋਗ ਬਣਾਉਂਦਾ ਹੈ। ਇਸ ਤਰ੍ਹਾਂ ਇਹ ਵਿਸ਼ਾ ਨੈਤਿਕਤਾ ਨਾਲ ਜਾ ਜੁੜਦਾ ਹੈ। ਗੀਤਾ ਵਿਚ ਇਸ ਵਿਸ਼ੇ ਨੂੰ ਪਰਾਭੌਤਿਕ ਵਿਸ਼ੇ ਨਾਲ ਜੋੜਦੇ ਹੋਏ ਕਿਹਾ ਗਿਆ ਹੈ ਕਿ ਗਿਆਨ ਉਹ ਹੈ ਜੋ ਮਨੁੱਖ ਨੂੰ ਪ੍ਰਭੂ ਦੀ ਹੋਂਦ ਦਾ ਅਹਿਸਾਸ ਕਰਵਾ ਕੇ ਉਸ ਦੇ ਮਾਰਗ ਤੇ ਚਲਣ ਦੀ ਪ੍ਰੇਰਨਾ ਕਰਦਾ ਹੈ। ਗੀਤਾ ਵਿਚ ਅਜਿਹੇ ਗਿਆਨ ਨੂੰ ਆਤਮ-ਗਿਆਨ ਦਾ ਨਾਮ ਦਿੱਤਾ ਗਿਆ ਹੈ। ਗਿਆਨ ਦਾ ਸੰਬੰਧ ਕਰਮ ਅਤੇ ਭਗਤੀ ਨਾਲ ਵੀ ਹੈ। ਜੇਕਰ ਗਿਆਨ ਨਾ ਹੋਵੇ ਤਾਂ ਮਨੁੱਖ ਨਾ ਤਾਂ ਸਹੀ ਕਰਮ ਕਰ ਸਕਦਾ ਹੈ ਅਤੇ ਨਾ ਹੀ ਭਗਤੀ ਮਾਰਗ ਨੂੰ ਧਾਰਨ ਕਰਨ ਦੇ ਸਮੱਰਥ ਹੋ ਸਕਦਾ ਹੈ। ਇਸ ਸੰਦਰਭ ਵਿਚ ਗਿਆਨ ਯੋਗ, ਭਗਤੀ ਅਤੇ ਕਰਮਯੋਗ ਤੋਂ ਉਤਮ ਕਿਹਾ ਜਾ ਸਕਦਾ ਹੈ। ਜੇਕਰ ਅਰਜੁਨ ਨੂੰ ਸ੍ਰੀ ਕ੍ਰਿਸ਼ਨ ਜੀ ਦੀ ਵਿਚਾਰਧਾਰਾ ਦਾ ਗਿਆਨ ਨਾ ਹੁੰਦਾ ਤਾਂ ਉਹ ਕਦੇ ਵੀ ਅਗਿਆਨਤਾ ਦੇ ਹਨੇਰੇ ਵਿਚੋਂ ਬਾਹਰ ਆ ਕੇ ਯੁੱਧ ਕਰਨ ਲਈ ਤਿਆਰ ਨਾ ਹੁੰਦਾ। ਅਰਜੁਨ ਆਪਣੇ ਭਰਾਵਾਂ, ਗੁਰੂਆਂ ਅਤੇ ਰਿਸ਼ਤੇਦਾਰਾਂ ਨਾਲ ਮੋਹ ਵਿਚ ਬੱਝਿਆ ਹੋਇਆ ਯੁੱਧ ਕਰਨ ਤੋਂ ਇਨਕਾਰ ਕਰ ਦਿੰਦਾ ਹੈ। ਪਰੰਤੂ ਜਦੋਂ ਸ੍ਰੀ ਕ੍ਰਿਸ਼ਨ ਜੀ ਅਰਜੁਨ ਨੂੰ ਮੋਹ ਰੂਪੀ ਅਗਿਆਨਤਾ ਵਿਚੋਂ ਕੱਢ ਕੇ ਅਧਿਆਤਮਕ ਗਿਆਨ ਦਾ ਮਾਰਗ ਦਰਸਾਉਂਦੇ ਹਨ ਤਾਂ ਅਰਜੁਨ ਇਸ ਸ੍ਰੇਸ਼ਟ ਗਿਆਨ ਦੇ ਸਹਾਰੇ ਯੁੱਧ ਕਰਨ ਲਈ ਤਿਆਰ ਹੋ ਜਾਂਦਾ ਹੈ। ਸ੍ਰੀ ਕ੍ਰਿਸ਼ਨ ਜੀ ਅਰਜੁਨ ਨੂੰ ਆਤਮ ਗਿਆਨ ਦੇ ਸਰੂਪ ਬਾਰੇ ਚਾਨਣਾ ਪਾਉਂਦੇ ਹੋਏ ਕਹਿੰਦੇ ਹਨ ਕਿ ਆਤਮਾ ਕਦੇ ਵੀ ਮਰਦੀ ਨਹੀਂ, ਆਤਮਾ ਕਦੇ ਖੀਣ ਨਹੀਂ ਹੁੰਦੀ, ਆਤਮਾ ਨੂੰ ਸ਼ਸਤਰ ਕਦੇ ਕੱਟ ਨਹੀਂ ਸਕਦਾ, ਆਤਮਾ ਨੂੰ ਕੋਈ ਜਲਾ ਨਹੀਂ ਸਕਦਾ। ਆਤਮਾ ਪੁਰਾਣੇ ਸਰੀਰ ਨੂੰ ਛੱਡ ਕੇ ਨਵੇਂ ਸਰੀਰ ਵਿਚ ਪ੍ਰਵੇਸ਼ ਕਰ ਜਾਂਦੀ ਹੈ ਜਿਵੇਂ ਮਨੁੱਖ ਪੁਰਾਣੇ ਕੱਪੜੇ ਬਦਲ ਕੇ ਨਵੇਂ ਕੱਪੜੇ ਧਾਰਨ ਕਰਦਾ ਹੈ। ਗਿਆਨ,

ਮਨੁੱਖ ਨੂੰ ਜਨਮ ਮਰਨ ਦੇ ਗੇੜ ਤੋਂ ਬਾਹਰ ਕੱਢ ਦਿੰਦਾ ਹੈ ਅਤੇ ਉਸ ਨੂੰ ਬ੍ਰਹਮ ਪ੍ਰਾਪਤੀ ਦੇ ਮਾਰਗ ਤੇ ਲੈ ਜਾਂਦਾ ਹੈ। ਸ਼ੰਕਰਾਚਾਰੀਆ ਨੇ ਗਿਆਨ ਨੂੰ ਕਰਮ ਅਤੇ ਭਗਤੀ ਤੋਂ ਸਰਵੋਤਮ ਮੰਨਿਆ ਹੈ। ਨਿਸ਼ਕਾਮ ਕਰਮ, ਵਿਅਕਤੀ ਦੇ ਮਨ ਨੂੰ ਸ਼ੁਧੀ ਪ੍ਰਦਾਨ ਕਰਦੇ ਹਨ। ਭਗਤੀ, ਪ੍ਰਭੂ-ਪ੍ਰੀਤ ਪੈਦਾ ਕਰਦੀ ਹੈ ਅਤੇ ਗਿਆਨ ਵਿਚ ਕਰਮ ਦੇ ਬੀਜ ਸੜ ਜਾਂਦੇ ਹਨ ਜਿਸ ਨਾਲ ਹੋਰ ਕਰਮ ਆਤਮਾ ਤੇ ਪ੍ਰਭਾਵ ਨਹੀਂ ਪਾ ਸਕਦੇ। ਗਿਆਨ ਯੁਕਤ ਕਰਮ, ਅਧਿਆਤਮਕ ਵਿਕਾਸ ਦਾ ਕਾਰਨ ਬਣ ਜਾਂਦੇ ਹਨ ਅਤੇ ਭਗਤੀ ਅਵਸਥਾ ਵਾਲਾ ਮਨ, ਪ੍ਰਭੂ-ਪ੍ਰੀਤ ਤੋਂ ਪ੍ਰਭੂ-ਪ੍ਰਾਪਤੀ ਵਲ ਮੁੜਦਾ ਹੈ। ਇਸ ਤਰ੍ਹਾਂ ਗਿਆਨ ਯੋਗ ਨੂੰ ਸਭ ਤੋਂ ਉਤਮ ਮੰਨਿਆ ਗਿਆ ਹੈ। ਗੀਤਾ ਦੇ ਕੁਲ ਅਠਾਰਾਂ ਅਧਿਆਇ ਹਨ। ਇਨ੍ਹਾਂ ਦਾ ਸਾਰ-ਸਰੂਪ ਇਸ ਤਰ੍ਹਾਂ ਹੈ:

ਪਹਿਲੇ ਅਧਿਆਇ ਦਾ ਸਿਰਲੇਖ 'ਅਰਜੁਨ ਵਿਸ਼ਾਦ ਯੋਗ' ਹੈ। ਇਸ ਅਧਿਆਇ ਵਿਚ ਮਹਾਂਭਾਰਤ ਦੇ ਯੁੱਧ ਲਈ ਸੈਨਾਵਾਂ ਦੇ ਇਕਤਰ ਹੋਣ ਦਾ ਜ਼ਿਕਰ ਕੀਤਾ ਗਿਆ ਹੈ।

ਦੂਜੇ ਅਧਿਆਇ ਦਾ ਨਾਮ 'ਸਾਂਖਯ ਯੋਗ' ਹੈ। ਇਸ ਵਿਚ ਆਤਮਾ ਦੀ ਅਜਰਤਾ ਅਤੇ ਅਮਰਤਾ ਦੇ ਵਿਸਤਾਰ ਦਾ ਜ਼ਿਕਰ ਕੀਤਾ ਗਿਆ ਹੈ।

ਤੀਜੇ ਅਧਿਆਇ ਨੂੰ 'ਕਰਮ ਯੋਗ' ਕਿਹਾ ਗਿਆ ਹੈ ਜੋ ਕਿ ਕਰਮ ਕਰਨ ਦੀ ਸਿਖਿਆ ਪ੍ਰਦਾਨ ਕਰਦਾ ਹੈ।

ਚੌਥਾ ਅਧਿਆਇ 'ਗਿਆਨ ਕਰਮ ਸੰਨਿਆਸ' ਹੈ, ਇਸ ਵਿਚ ਗਿਆਨ ਯੁਕਤ ਕਰਮ ਕਰਨ ਦੀ ਸਿਖਿਆ ਦਿਤੀ ਗਈ ਹੈ।

ਪੰਜਵਾਂ ਅਧਿਆਇ 'ਸੰਨਿਆਸ ਯੋਗ' ਹੈ, ਜਿਸ ਵਿਚ ਸਮ-ਨਯਾਸ ਭਾਵ ਸਮਤਾ ਭਾਵ ਨਾਲ ਕਰਮ ਕਰਨ ਦੀ ਪ੍ਰੇਰਨਾ ਦਿੱਤੀ ਗਈ ਹੈ।

ਛੇਵਾਂ ਅਧਿਆਇ 'ਧਿਆਨ ਯੋਗ' ਹੈ, ਇਸ ਵਿਚ ਸਾਧਕ ਨੂੰ ਸ਼ਾਂਤੀ ਅਤੇ ਇਕਾਗਰਤਾ ਹਾਸਲ ਕਰਨ ਦੀ ਸਿਖਿਆ ਦਿੱਤੀ ਗਈ ਹੈ।

ਸਤਵਾਂ ਅਧਿਆਇ 'ਗਿਆਨ ਵਿਗਿਆਨ' ਦੀ ਚਰਚਾ ਕਰਦਾ ਹੈ, ਇਸ ਵਿਚ ਕ੍ਰਿਸ਼ਨ ਜੀ ਸਾਧਕ ਨੂੰ ਸਵੈ-ਸਰੂਪ ਨੂੰ ਜਾਣਨ ਦੀ ਸਿਖਿਆ ਦਿੰਦੇ ਹਨ। ਇਸ ਅਧਿਆਇ ਵਿਚ 'ਓਮ' ਲਈ 'ਪ੍ਰਣਵ' ਸ਼ਬਦ ਆਇਆ ਹੈ ਅਤੇ ਨਾਲ ਹੀ ਚਾਰ ਪ੍ਰਕਾਰ ਦੇ ਭਗਤਾਂ ਦਾ ਵਰਣਨ ਵੇਖਣ ਨੂੰ ਮਿਲਦਾ ਹੈ।

ਅਠਵਾਂ ਅਧਿਆਇ 'ਅਖਰ ਬ੍ਰਹਮ ਯੋਗ' ਹੈ, ਇਸ ਵਿਚ ਬ੍ਰਹਮ ਦੇ ਸਰੂਪ ਦੀ ਵਿਆਖਿਆ ਕੀਤੀ ਗਈ ਹੈ। ਇਸ ਅਧਿਆਇ ਵਿਚ ਕ੍ਰਿਸ਼ਨ ਜੀ ਅਰਜੁਨ ਨੂੰ ਕਹਿੰਦੇ ਹਨ ਕਿ ਭਗਵਾਨ ਵਿਚ ਆਪਣਾ ਧਿਆਨ ਟਿਕਾ ਕੇ ਯੁੱਧ ਰੂਪੀ ਕਰਮ ਕਰ।

ਨੌਵਾਂ ਅਧਿਆਇ 'ਰਾਜ ਵਿਦਿਆ ਰਾਜ ਗੁਹੇ ਯੋਗ' ਤੇ ਅਧਾਰਿਤ ਹੈ। ਇਸ ਵਿਚ ਕ੍ਰਿਸ਼ਨ ਜੀ ਦਸਦੇ ਹਨ ਕਿ ਗਿਆਨ ਅਤੇ ਵਿਗਿਆਨ ਯੁਕਤ ਸਾਧਕ,

ਸ਼ੁਭ ਕਰਮਾਂ ਤੋਂ ਮੁਕਤੀ ਪ੍ਰਾਪਤ ਕਰੇਗਾ। ਇਸ ਅਧਿਆਇ ਵਿਚ ਵਿਖਿਆਨ ਕੀਤਾ ਗਿਆ ਹੈ ਕਿ ਭਗਵਾਨ ਤੇ ਨਿਸ਼ਚਾ ਰੱਖਣ ਵਾਲੀਆਂ ਇਸਤਰੀਆਂ, ਵੈਸ਼ ਅਤੇ ਸ਼ੂਦਰ ਵੀ ਮੁਕਤੀ ਪ੍ਰਾਪਤ ਕਰ ਸਕਦੇ ਹਨ।

ਦਸਵਾਂ ਅਧਿਆਇ 'ਵਿਭੂਤੀ ਯੋਗ' ਹੈ, ਇਸ ਵਿਚ ਦਸਿਆ ਗਿਆ ਹੈ ਕਿ ਜਿਸ ਦੀ ਸ਼ਰਧਾ ਭਗਵਾਨ ਵਿਚ ਹੈ ਉਹੀ ਗੌਰਵਸ਼ਾਲੀ ਹੁੰਦਾ ਹੈ।

ਗਿਆਰਵਾਂ ਅਧਿਆਇ 'ਵਿਸ਼ਵ ਰੂਪ ਦਰਸ਼ਨ ਯੋਗ' ਹੈ ਜਿਸ ਵਿਚ ਭਗਵਾਨ ਨੇ ਅਰਜੁਨ ਨੂੰ ਆਪਣਾ ਵਿਰਾਟ ਰੂਪ ਦਿਖਾਇਆ ਅਤੇ ਕਿਹਾ ਕਿ ਤੂੰ ਇਹ ਰੂਪ ਦੁਨਿਆਵੀ ਅੱਖਾਂ ਨਾਲ ਨਹੀਂ ਦੇਖ ਸਕਦਾ ਇਸ ਲਈ ਮੈਂ ਤੈਨੂੰ ਦੈਵੀ ਨੇਤਰ ਪ੍ਰਦਾਨ ਕਰਦਾ ਹਾਂ।

ਬਾਰਵਾਂ ਅਧਿਆਇ 'ਭਗਤੀ ਯੋਗ' ਹੈ। ਜਿਸ ਵਿਚ ਦਸਿਆ ਗਿਆ ਹੈ ਕਿ ਜਦੋਂ ਅਰਜੁਨ ਨੇ ਭਗਵਾਨ ਦਾ ਵਿਰਾਟ ਰੂਪ ਦੇਖਿਆ ਤਾਂ ਮਨ ਵਿਚ ਭਗਤੀ ਭਾਵ ਪੈਦਾ ਹੋ ਗਿਆ। ਇਸ ਅਧਿਆਇ ਦੇ ਬਾਰਵੇਂ ਸਲੋਕ ਵਿਚ ਦਸਿਆ ਗਿਆ ਹੈ ਕਿ ਸਾਧਕ ਦੇ ਮਨ ਵਿਚ ਗਿਆਨ ਨਾਲ ਧਿਆਨ ਪੈਦਾ ਹੁੰਦਾ ਹੈ, ਧਿਆਨ ਤੋਂ ਕਰਮਫਲ ਦੇ ਤਿਆਗ ਦੀ ਭਾਵਨਾ ਉਤਪੰਨ ਹੁੰਦੀ ਹੈ, ਅਤੇ ਇਸ ਭਾਵਨਾ ਦੇ ਪੈਦਾ ਹੋਣ ਨਾਲ ਸਥਾਈ ਸ਼ਾਂਤੀ ਮਿਲਦੀ ਹੈ।

ਤੇਰਵਾਂ ਅਧਿਆਇ 'ਕਸ਼ੇਤਰ ਕਸ਼ੇਤਰਗਯਾ ਵਿਭਾਗ ਯੋਗ' ਹੈ ਜਿਸ ਵਿਚ ਪ੍ਰਕ੍ਰਿਤੀ ਅਤੇ ਪੁਰਸ਼ ਦਾ ਗਿਆਨ ਕਰਵਾਇਆ ਗਿਆ ਹੈ। ਪ੍ਰਕ੍ਰਿਤੀ ਦੇ ਤਿੰਨ ਗੁਣ ਹਨ - ਸਤਵ, ਰਜਸ ਅਤੇ ਤਮਸ। ਪੁਰਸ਼, ਪ੍ਰਕ੍ਰਿਤੀ ਦੇ ਇਨ੍ਹਾਂ ਤਿੰਨਾਂ ਗੁਣਾਂ ਰਾਹੀਂ ਪ੍ਰਗਟ ਹੁੰਦਾ ਹੈ।

ਚੌਦਵਾਂ ਅਧਿਆਇ 'ਗੁਣਤ੍ਰਯ ਵਿਭਾਗ ਯੋਗ' ਹੈ। ਇਸ ਅਧਿਆਇ ਵਿਚ ਪ੍ਰਕ੍ਰਿਤੀ ਦੇ ਤਿੰਨਾਂ ਗੁਣਾਂ ਦਾ ਵਿਖਿਆਨ ਕਰਦੇ ਹੋਏ ਦੱਸਿਆ ਗਿਆ ਹੈ ਕਿ ਸਤਵ ਵਿਚ ਨਿਰਮਲਤਾ, ਰਜਸ ਵਿਚ ਰਾਗ ਅਤੇ ਤ੍ਰਿਸ਼ਨਾ, ਤਮਸ ਵਿਚ ਅਗਿਆਨਤਾ, ਆਲਸ ਤੇ ਨੀਂਦ ਵਿਦਮਾਨ ਹਨ।

ਪੰਦਰਵਾਂ ਅਧਿਆਇ 'ਪੁਰਸ਼ੋਤਮ ਯੋਗ' ਹੈ ਜੋ ਕਿ ਪਰਮਾਤਮਾ ਦੀ ਪਰਮ ਸ਼ਕਤੀ ਦਾ ਵਿਖਿਆਨ ਕਰਦਾ ਹੋਇਆ ਦਸਦਾ ਹੈ ਕਿ ਸਮੁੱਚੀ ਮਾਨਵਤਾ ਉਸੇ ਹਸਤੀ ਤੋਂ ਗਿਆਨ, ਤਾਕਤ, ਅਨੰਦ ਆਦਿ ਸਭ ਕੁਝ ਹਾਸਲ ਕਰਦੀ ਹੈ।

ਸੋਲਵਾਂ ਅਧਿਆਇ 'ਦੈਵਾਸੁਰ ਸੰਪਦ ਵਿਭਾਗ ਯੋਗ' ਹੈ ਜੋ ਕਿ ਦੇਵਤਿਆਂ ਅਤੇ ਅਸੁਰਾਂ ਦੇ ਸੁਭਾਉ ਦਾ ਵਰਣਨ ਕਰਦਾ ਹੈ। ਜਿਸ ਨੂੰ ਸਹੀ ਜਾਂ ਗਲਤ ਦਾ ਨਿਰਣਾ ਹੁੰਦਾ ਹੈ, ਉਹ ਦੇਵ ਹੈ ਅਤੇ ਜੋ ਇਹ ਨਿਰਣਾ ਨਹੀਂ ਕਰ ਸਕਦਾ ਉਹ ਅਸੁਰ ਹੈ। ਦੇਵਤੇ ਨਿਮਰਤਾ ਦਾ ਅਤੇ ਅਸੁਰ ਹੰਕਾਰ ਦਾ ਪ੍ਰਤੀਕ ਹਨ।

ਸਤਾਰਵਾਂ ਅਧਿਆਇ 'ਸ਼ਰਧਾ ਤ੍ਰੈਯ ਵਿਭਾਗ ਯੋਗ' ਹੈ ਜਿਸ ਵਿਚ ਪ੍ਰਕ੍ਰਿਤੀ

ਦੇ ਤਿੰਨਾਂ ਗੁਣਾਂ ਅਨੁਸਾਰ ਹੀ ਸ਼ਰਧਾ ਦਾ ਵਿਖਿਆਨ ਕੀਤਾ ਗਿਆ ਹੈ। ਇਸ ਅਧਿਆਇ ਦੇ ਚੌਥੇ ਸਲੋਕ ਵਿਚ ਦਸਿਆ ਗਿਆ ਹੈ ਕਿ ਸਾਤਵਿਕ ਗੁਣ ਵਾਲਿਆਂ ਦੀ ਦੇਵਤਿਆਂ ਵਿਚ, ਰਾਜਸੀ ਗੁਣ ਵਾਲਿਆਂ ਦੀ ਯਕਸ਼ਾਂ ਅਤੇ ਰਾਖਸ਼ਾਂ ਵਿਚ ਅਤੇ ਤਾਮਸਿਕਾਂ ਦੀ ਭੂਤਾਂ ਅਤੇ ਪ੍ਰੇਤਾਂ ਵਿਚ ਸ਼ਰਧਾ ਹੁੰਦੀ ਹੈ।

ਅਠਾਰਵਾਂ 'ਮੋਕਸ਼ ਸੰਨਿਆਸ ਯੋਗ' ਆਖਰੀ ਅਧਿਆਇ ਹੈ। ਇਸਦੇ ਪਹਿਲੇ ਸਲੋਕ ਵਿਚ ਅਰਜੁਨ ਭਗਵਾਨ ਨੂੰ ਪੁੱਛਦਾ ਹੈ ਕਿ ਤਿਆਗ ਕੀ ਹੈ? ਭਗਵਾਨ ਸ੍ਰੀ ਕ੍ਰਿਸ਼ਨ ਜੀ ਇਸ ਦਾ ਉਤਰ ਪੰਜਵੇਂ ਅਤੇ ਛੇਵੇਂ ਸਲੋਕ ਵਿਚ ਦਿੰਦੇ ਹੋਏ ਕਹਿੰਦੇ ਹਨ ਕਿ ਯੱਗ, ਦਾਨ ਅਤੇ ਤਪ ਪਵਿਤਰ ਕਰਮ ਹਨ ਜਿਨ੍ਹਾਂ ਨੂੰ ਕਰਦੇ ਸਮੇਂ ਫਲ ਦੀ ਇਛਾ ਨਾ ਕਰਨਾ ਹੀ ਸੱਚਾ ਤਿਆਗ ਹੈ। ਇਸ ਅਧਿਆਇ ਦੇ ੭੩ਵੇਂ ਸਲੋਕ ਵਿਚ ਦਸਿਆ ਗਿਆ ਹੈ ਕਿ ਕ੍ਰਿਸ਼ਨ-ਅਰਜੁਨ ਸੰਵਾਦ ਉਪਰੰਤ ਅਰਜੁਨ ਦਾ ਮਨ ਪੂਰੀ ਤਰ੍ਹਾ ਬਦਲ ਚੁੱਕਿਆ ਹੈ, ਭਰਾਵਾਂ ਦਾ ਮੋਹ ਖਤਮ ਹੋ ਗਿਆ ਹੈ ਅਤੇ ਧਰਮ ਲਈ ਯੁੱਧ ਕਰਨਾ ਉਸ ਨੂੰ ਸ੍ਰੇਸ਼ਠ ਲੱਗ ਰਿਹਾ ਹੈ।

ਇਸ ਤਰ੍ਹਾਂ ਸਪੱਸ਼ਟ ਹੁੰਦਾ ਹੈ ਕਿ ਗੀਤਾ ਦੇ ਗਿਆਨ ਯੋਗ, ਕਰਮ ਯੋਗ ਅਤੇ ਭਗਤੀ ਯੋਗ ਰਾਹੀਂ ਧਰਮ ਦਾ ਸਰੂਪ ਉਜਾਗਰ ਹੁੰਦਾ ਹੈ। ਇਸ ਗ੍ਰੰਥ ਵਿਚ ਕ੍ਰਿਸ਼ਣ ਜੀ ਲਈ ਕੇਸਵ, ਆਚੁਤ, ਮਹਾਬਾਹੋ ਅਤੇ ਭਗਵਾਨ ਆਦਿ ਸ਼ਬਦਾਂ ਦਾ ਪ੍ਰਯੋਗ ਕੀਤਾ ਮਿਲਦਾ ਹੈ ਅਤੇ ਅਰਜੁਨ ਲਈ ਪਾਰਥ, ਭਾਰਤ, ਧਨੰਜੈ ਅਤੇ ਸਵਯਸਾਚੀ (ਖੱਬੇ ਹੱਥ ਨਾਲ ਤੀਰ ਚਲਾਉਣ ਵਾਲਾ) ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ।

### ਅ. ਜੈਨ ਅਤੇ ਬੁੱਧ ਧਰਮ

ਸ਼੍ਰਮਣਿਕ ਪਰੰਪਰਾ: ਭਾਰਤ ਵਿਚ ਪੁਰਾਤਨ ਸਮੇਂ ਦੋ ਪਰੰਪਰਾਵਾਂ ਹੋਂਦ ਵਿਚ ਆਈਆਂ। ਇਕ ਨੂੰ ਵੈਦਿਕ ਅਤੇ ਦੂਜੀ ਨੂੰ ਸ਼੍ਰਮਣਿਕ ਪਰੰਪਰਾ ਕਿਹਾ ਜਾਂਦਾ ਹੈ। ਵੈਦਿਕ ਪਰੰਪਰਾ ਦਾ ਆਰੰਭ ਵੇਦਾਂ ਤੋਂ ਮੰਨਿਆ ਜਾਂਦਾ ਹੈ ਜੋ ਕਿ ਹਿੰਦੂ ਧਰਮ ਦੇ ਅਧਾਰ ਗ੍ਰੰਥ ਹਨ। ਸ਼੍ਰਮਣਿਕ ਪਰੰਪਰਾ ਵਿਚ ਦੋ ਧਰਮ ਵੇਖਣ ਨੂੰ ਮਿਲਦੇ ਹਨ - ਜੈਨ ਧਰਮ ਅਤੇ ਬੁੱਧ ਧਰਮ। ਇਹਨਾਂ ਦੋਵੇਂ ਧਰਮਾਂ ਬਾਰੇ ਜਾਣਕਾਰੀ ਹਾਸਲ ਕਰਨ ਤੋਂ ਬਗੈਰ ਭਾਰਤੀ ਧਰਮ ਪਰੰਪਰਾ ਨੂੰ ਸਮਝਣਾ ਅਧੂਰਾ ਮੰਨਿਆ ਜਾਂਦਾ ਹੈ।

**ਜੈਨ ਧਰਮ ਦੀ ਮੁੱਢਲੀ ਜਾਣਕਾਰੀ**: ਜੈਨ ਧਰਮ ਭਾਰਤ ਦੇ ਪੁਰਾਤਨ ਧਰਮਾਂ ਵਿਚੋਂ ਇਕ ਹੈ। ਇਸ ਦੇ ਬਾਨੀ ਰਿਸ਼ਭ ਦੇਵ ਦਾ ਨਾਮ ਵੇਦਾਂ ਵਿਚ ਆਉਂਦਾ ਹੈ ਇਸ ਕਰਕੇ ਇਸ ਧਰਮ ਨੂੰ ਸਭ ਤੋਂ ਪੁਰਾਤਨ ਧਰਮ ਵੀ ਕਿਹਾ ਜਾਂਦਾ ਹੈ। ਇਸ ਧਰਮ ਦੇ ਚੌਵੀ ਮਹਾਂਪੁਰਸ਼ ਹੋਏ ਹਨ ਜਿਨ੍ਹਾਂ ਨੇ ਲੋਕਾਈ ਨੂੰ ਸੱਚ ਦੇ ਮਾਰਗ ਤੇ ਚੱਲਣ ਦਾ ਉਪਦੇਸ਼ ਕੀਤਾ। ਇਹਨਾਂ ਮਹਾਂਪੁਰਸ਼ਾਂ ਨੂੰ 'ਤੀਰਥੰਕਰ' ਕਿਹਾ ਜਾਂਦਾ ਹੈ। ਸ਼ਾਬਦਿਕ

ਤੌਰ ਤੇ ਤੀਰਥ ਦਾ ਪਹਿਲਾ ਅਰਥ ਉਸ ਸਥਾਨ ਤੋਂ ਲਿਆ ਜਾਂਦਾ ਹੈ ਜਿਸ ਨੂੰ ਸਭ ਤੋਂ ਵਧੇਰੇ ਪਵਿੱਤਰ ਮੰਨਿਆ ਜਾਂਦਾ ਹੋਵੇ। ਤੀਰਥ ਦਾ ਦੂਜਾ ਅਰਥ ਉਸ ਸੰਘ ਤੋਂ ਲਿਆ ਜਾਂਦਾ ਹੈ ਜਿਥੇ ਸਾਧੂ, ਸਾਧਵੀਆਂ, ਸ਼੍ਰਾਵਕ ਅਤੇ ਸ਼੍ਰਾਵਿਕਾਵਾਂ ਦਾ ਮੇਲ ਹੋਵੇ। ਇਸ ਦਾ ਤੀਜਾ ਅਰਥ ਮੋਕਸ਼ ਦੀ ਪ੍ਰਾਪਤੀ ਦਾ ਮਾਰਗ ਦਰਸਾਉਣ ਵਾਲੇ ਤੀਰਥੰਕਰਾਂ ਤੋਂ ਲਿਆ ਜਾਂਦਾ ਹੈ। ਇਨ੍ਹਾਂ ਅਰਥਾਂ ਵਿਚ ਹੀ ਇਸ ਅਖਰ ਦੀ ਵਰਤੋਂ ਜੈਨ ਧਰਮ ਵਿਚ ਵੇਖਣ ਨੂੰ ਮਿਲਦੀ ਹੈ। ਜਿਹੜਾ ਆਗੂ ਦੁਨਿਆਵੀ ਭਵ-ਸਾਗਰ ਤੋਂ ਲੋਕਾਈ ਨੂੰ ਪਾਰ ਲੰਘਾਉਂਦਾ ਹੈ, ਉਸ ਨੂੰ ਤੀਰਥੰਕਰ ਕਿਹਾ ਜਾਂਦਾ ਹੈ। ਇਹਨਾਂ ਚੌਵੀ ਤੀਰਥੰਕਰਾਂ ਵਿਚੋਂ ਪਾਰਸਵਨਾਥ ਤੇਈਵੇਂ ਅਤੇ ਮਹਾਂਵੀਰ ਚੌਵੀਵੇਂ ਤੀਰਥੰਕਰ ਹੋਏ ਹਨ ਜਿਨ੍ਹਾਂ ਨੇ ਸੱਚ ਧਰਮ ਦਾ ਪ੍ਰਚਾਰ ਕਰਨ ਵਿਚ ਸਭ ਤੋਂ ਵਧੇਰੇ ਪ੍ਰਸਿਧੀ ਹਾਸਲ ਕੀਤੀ। ਇਹਨਾਂ ਦੀਆਂ ਸਿਖਿਆਵਾਂ ਹੀ ਲਿਖਤੀ ਰੂਪ ਵਿਚ ਮੌਜੂਦ ਹਨ ਜੋ ਕਿ ਅਜੋਕੇ ਜੈਨ ਸਮਾਜ ਦਾ ਅਟੁਟ ਅੰਗ ਹਨ।

ਮਹਾਂਵੀਰ ਦਾ ਜੀਵਨ: ਮਹਾਂਵੀਰ, ਪਿਤਾ ਸਿਧਾਰਥ ਅਤੇ ਮਾਤਾ ਤ੍ਰਿਸ਼ਲਾ ਦੇ ਪੁੱਤਰ ਸਨ। ਰਾਜ ਪਰਿਵਾਰ ਵਿਚ ਜੰਮੇ ਇਸ ਬਾਲਕ ਬਾਰੇ ਪਹਿਲਾਂ ਹੀ ਭਵਿਖਬਾਣੀ ਹੋ ਗਈ ਸੀ ਕਿ ਜਨਮ ਲੈਣ ਵਾਲਾ ਇਹ ਬੱਚਾ ਕੋਈ ਵੱਡਾ ਪੁਰਖ ਹੋਵੇਗਾ ਜੋ ਆਪਣੇ ਸ਼ਤਰੂਆਂ ਤੇ ਜਿੱਤ ਪ੍ਰਾਪਤ ਕਰਨ ਦੇ ਨਾਲ ਨਾਲ ਕਥਨੀ ਅਤੇ ਕਰਨੀ ਵਿਚ ਪੂਰਨ ਸਿਧ ਹੋਵੇਗਾ। ਇਸ ਭਵਿਖਬਾਣੀ ਦਾ ਆਧਾਰ ਉਹ ਚੌਦਾਂ ਸੁਫਨੇ ਮੰਨੇ ਜਾਂਦੇ ਹਨ ਜੋ ਕਿ ਮਾਤਾ ਤ੍ਰਿਸ਼ਲਾ ਨੇ ਮਹਾਂਵੀਰ ਦੇ ਜਨਮ ਤੋਂ ਪਹਿਲਾਂ ਵੇਖੇ ਸਨ। ਇਹਨਾਂ ਸੁਫਨਿਆਂ ਦੇ ਆਧਾਰ ਤੇ ਭਵਿਖਬਾਣੀ ਕਰਦੇ ਹੋਏ ਇਕ ਜੋਤਸ਼ੀ ਨੇ ਕਿਹਾ ਕਿ ਇਹ ਸੁਫਨੇ ਬਾਲਕ ਦੀ ਅਧਿਆਤਮਕ ਉਚਤਾ ਦਾ ਪ੍ਰਗਟਾਵਾ ਕਰਦੇ ਹਨ। ੫੯੯ ਈਸਾ ਪੂਰਵ ਵਿਚ ਵੈਸ਼ਾਲੀ (ਬਿਹਾਰ ਦਾ ਅਜੋਕਾ ਬਾਸਾੜ ਜ਼ਿਲਾ) ਦੇ ਕੁੰਡਗ੍ਰਾਮ ਵਿਖੇ ਜਨਮ ਲੈਣ ਵਾਲੇ ਬਾਲਕ ਦਾ ਨਾਮ ਉਸ ਦੇ ਉਹਨਾਂ ਗੁਣਾਂ ਦਾ ਪ੍ਰਗਟਾਵਾ ਕਰਦਾ ਹੈ ਜੋ ਕਿ ਉਸ ਦੇ ਜੀਵਨ ਵਿਚ ਵੇਖਣ ਨੂੰ ਮਿਲਦੇ ਹਨ, ਜਿਵੇਂ ਮਹਾਂਵੀਰ, ਜਿਨ, ਸਿਧ, ਅਰਹਤ ਆਦਿ। ਮਹਾਂਵੀਰ ਦਾ ਭਾਵ ਹੈ 'ਮਹਾਨ ਨਾਇਕ', ਜਿਸ ਨੇ ਲੋਕ ਹਿਤਾਂ ਖਾਤਰ ਕਾਰਜ ਕਰਦੇ ਹੋਏ ਆਮ ਲੋਕਾਂ ਦੇ ਦਿਲਾਂ ਤੇ ਗਹਿਰੀ ਛਾਪ ਛੱਡੀ ਹੋਵੇ ਅਤੇ ਜਨ-ਮਾਨਸ ਉਸ ਦੇ ਆਦਰਸ਼ਾਂ ਤੇ ਚੱਲਣ ਲਈ ਤਿਆਰ ਹੋਵੇ। 'ਜਿਨ' ਦਾ ਭਾਵ ਹੈ 'ਜੇਤੂ' ਜਿਸ ਨੇ ਮਨ ਨੂੰ ਜਿਤ ਲਿਆ ਹੋਵੇ। 'ਸਿਧ' ਦਾ ਅਰਥ ਹੈ ਜਿਸ ਨੇ ਅਧਿਆਤਮਕ ਜੀਵਨ ਵਿਚ ਸੰਪੂਰਨਤਾ ਹਾਸਲ ਕਰ ਲਈ ਹੋਵੇ। 'ਅਰਹਤ' ਉਸ ਨੂੰ ਕਿਹਾ ਜਾਂਦਾ ਹੈ ਜਿਸ ਨੇ ਸਾਦਗੀ ਭਰਪੂਰ ਜੀਵਨ ਬਸਰ ਕਰਨ ਦੇ ਨਾਲ ਨਾਲ ਕਸ਼ਾਯਾਂ, ਭਾਵ ਰਾਗ ਤੇ ਦਵੈਸ਼,'ਤੇ ਕਾਬੂ ਪਾ ਕੇ ਪਵਿਤਰਤਾ ਹਾਸਲ ਕੀਤੀ ਹੋਵੇ। 'ਵਰਧਮਾਨ' ਦਾ ਅਰਥ ਹੈ 'ਸੁਭਾਗਸ਼ਾਲੀ' ਜਿਸ ਦੇ ਆਗਮਨ ਨਾਲ ਪਰਿਵਾਰ ਅਤੇ ਸਮਾਜ ਵਿਚ ਖੁਸ਼ਹਾਲੀ ਅਤੇ ਤਰੱਕੀ ਦਾ ਪ੍ਰਗਟਾਵਾ ਹੋਵੇ। ਪਿਤਾ

ਸਿਧਾਰਥ ਨੇ ਬੱਚੇ ਦੇ ਜਨਮ ਸਮੇਂ ਰਾਜ ਗ੍ਰਹਿ ਵਿਖੇ ਧਨ ਅਤੇ ਅਨਾਜ ਨਾਲ ਖਜ਼ਾਨੇ ਵਿਚ ਹੋਏ ਵਾਧੇ ਅਤੇ ਬੁਰਾਈਆਂ ਦੇ ਖਾਤਮੇ ਨੂੰ ਮੁੱਖ ਰਖਦੇ ਹੋਏ ਇਸ ਦਾ ਨਾਮ ਵਰਧਮਾਨ ਰੱਖਿਆ, ਜੋ ਕਿ ਬਾਅਦ ਵਿਚ ਮਹਾਂਵੀਰ ਦੇ ਨਾਮ ਨਾਲ ਪ੍ਰਸਿੱਧ ਹੋਏ।

ਬਚਪਨ ਤੋਂ ਹੀ ਮਹਾਂਵੀਰ ਦੇ ਜੀਵਨ ਵਿਚ ਅਜਿਹੀਆਂ ਸਾਖੀਆਂ ਜੋੜ ਕੇ ਪੇਸ਼ ਕੀਤੀਆਂ ਜਾਂਦੀਆਂ ਹਨ ਜੋ ਉਨ੍ਹਾਂ ਦੀ ਦਲੇਰੀ ਅਤੇ ਬਹਾਦਰੀ ਦਾ ਪ੍ਰਤੀਕ ਹਨ। ਕਿਹਾ ਜਾਂਦਾ ਹੈ ਕਿ ਬਚਪਨ ਵਿਚ ਮਹਾਂਵੀਰ ਆਪਣੇ ਸਾਥੀਆਂ ਨਾਲ ਖੇਡ ਰਹੇ ਸਨ ਕਿ ਇਕ ਸੱਪ ਦਿਖਾਈ ਦਿੱਤਾ। ਸਭ ਸਾਥੀ ਬੱਚੇ ਡਰ ਕੇ ਭੱਜ ਗਏ ਪਰ ਮਹਾਂਵੀਰ ਉਥੇ ਹੀ ਖੜ੍ਹੇ ਰਹੇ। ਆਪਣੀ ਦਲੇਰੀ ਦਾ ਪ੍ਰਗਟਾਵਾ ਕਰਦੇ ਹੋਏ ਉਨ੍ਹਾਂ ਸੱਪ ਨੂੰ ਫੜ੍ਹ ਕੇ ਦੂਰ ਸੁੱਟ ਦਿੱਤਾ। ਏਸੇ ਤਰ੍ਹਾਂ ਦੀ ਇਕ ਹੋਰ ਘਟਨਾ ਅਨੁਸਾਰ ਇਕ ਦੇਵਤਾ ਭੇਸ ਬਦਲ ਕੇ ਬੱਚਿਆਂ ਨਾਲ ਖੇਡ ਰਿਹਾ ਸੀ ਅਤੇ ਮਹਾਂਵੀਰ ਹੱਥੋਂ ਹਾਰ ਜਾਣ ਤੇ ਉਸ ਨੇ ਮਹਾਂਵੀਰ ਨੂੰ ਮੋਢਿਆਂ 'ਤੇ ਚੁਕ ਕੇ ਅਕਾਸ਼ ਵੱਲ ਲਿਜਾਣ ਦੀ ਕੋਸ਼ਿਸ਼ ਕੀਤੀ, ਪਰ ਮਹਾਂਵੀਰ ਡਰੇ ਨਹੀਂ ਅਤੇ ਉਸ ਦੇ ਵਾਲ ਇੰਨੀ ਜ਼ੋਰ ਨਾਲ ਖਿੱਚੇ ਕਿ ਉਸ ਨੂੰ ਆਪਣਾ ਆਪ ਛੁਡਾਉਣ ਲਈ ਮਹਾਂਵੀਰ ਨੂੰ ਛਡਣਾ ਪਿਆ।

ਅਠਾਈ ਸਾਲ ਦੀ ਉਮਰ ਵਿਚ ਮਹਾਂਵੀਰ ਘਰ ਬਾਰ ਤਿਆਗ ਕੇ ਤਪ ਸਾਧਨਾ ਲਈ ਜੰਗਲਾਂ ਵਿਚ ਜਾਣ ਲਈ ਤਿਆਰ ਹੋਏ ਪਰ ਵਡੇ ਭਰਾ ਨੰਦੀ ਵਰਧਨ ਨੇ ਕੁਝ ਸਮਾਂ ਹੋਰ ਰੁਕਣ ਲਈ ਕਿਹਾ। ਘਰ ਤਿਆਗ ਤੋਂ ਪਹਿਲਾਂ ਉਹਨਾਂ ਦਾ ਵਿਆਹ ਯਸ਼ੋਧਾ ਨਾਲ ਹੋ ਚੁੱਕਾ ਸੀ ਅਤੇ ਘਰ ਇਕ ਬੇਟੀ ਪ੍ਰਿਯਦਰਸ਼ਨਾ ਨੇ ਜਨਮ ਲੈ ਲਿਆ ਸੀ। ਮਾਤਾ ਪਿਤਾ ਦੇ ਦੇਹਾਂਤ ਉਪਰੰਤ ਤੀਹ ਸਾਲ ਦੀ ਉਮਰ ਵਿਚ ਪਰਮ ਸ਼ਾਂਤੀ ਦੀ ਭਾਲ ਵਿਚ ਜੰਗਲਾਂ ਵੱਲ ਚਲੇ ਗਏ ਅਤੇ ਘੋਰ ਤਪਸਿਆ ਕਰਨ ਲੱਗੇ। ਕੱਪੜੇ ਪਹਿਨਣੇ ਮਹਿਲਾਂ ਤੋਂ ਤੁਰਨ ਸਮੇਂ ਹੀ ਤਿਆਗ ਦਿੱਤੇ ਸਨ ਅਤੇ ਭੋਜਨ ਕਰਨਾ ਜੰਗਲਾਂ ਵਿਚ ਜਾ ਕੇ ਛੱਡ ਦਿੱਤਾ ਸੀ। ਦੇਵਤਿਆਂ ਦੁਆਰਾ ਪ੍ਰਦਾਨ ਕੀਤੇ ਵਸਤਰ ਪਹਿਨ ਕੇ ਮਹਿਲਾਂ ਤੋਂ ਚਲੇ ਇਸ ਦੈਵੀ ਪੁਰਖ ਨੇ ੧੨ ਸਾਲਾਂ ਤੱਕ ਘੋਰ ਤਪ ਕੀਤਾ। ਇਸ ਸਮੇਂ ਦੌਰਾਨ ਇਹ ਵਸਤਰ ਕਦੋਂ ਡਿਗ ਪਏ ਕੁਝ ਪਤਾ ਨਹੀਂ ਲੱਗਾ ਕਿਉਂਕਿ ਮਨ ਸਦਾਚਾਰ ਦੀ ਪ੍ਰਾਪਤੀ ਅਤੇ ਕਾਮਨਾਵਾਂ ਤੋਂ ਮੁਕਤੀ ਵੱਲ ਲਗਿਆ ਹੋਇਆ ਸੀ। ੪੨ ਸਾਲ ਦੀ ਉਮਰ ਵਿਚ ਰਿਜਪਾਲਿਕਾ ਨਦੀ ਦੇ ਕੰਢੇ ਉਚਤਮ ਗਿਆਨ ਦੀ ਪ੍ਰਾਪਤੀ ਹੋਈ। ਜੈਨ ਧਰਮ ਵਿਚ ਗਿਆਨ ਦੀ ਇਸ ਉਚਤਮ ਅਵਸਥਾ ਨੂੰ 'ਕੇਵਲਯ ਗਿਆਨੋ' ਕਿਹਾ ਜਾਂਦਾ ਹੈ ਜਿਸ ਦੀ ਹਰ ਇਕ ਜੈਨ ਮੁਨੀ ਇਛਾ ਅਤੇ ਉਦੇਸ਼ ਰੱਖਦਾ ਹੈ। ਇਸ ਤੋਂ ਬਾਅਦ ਮਹਾਂਵੀਰ ਨੇ ਲਗਪਗ ਤੀਹ ਸਾਲ ਤੱਕ ਪ੍ਰਾਪਤ ਹੋਏ ਗਿਆਨ ਦਾ ਪ੍ਰਚਾਰ ਕੀਤਾ ਅਤੇ ੭੨ ਸਾਲ ਦੀ ਉਮਰ ਵਿਚ ਪਾਵਾਪੁਰੀ ਨਾਮਕ ਸਥਾਨ ਤੇ ਇਸ ਫਾਨੀ ਸੰਸਾਰ ਤੋਂ ਚਲੇ ਗਏ।

ਮਹਾਂਵੀਰ ਦੇ ਪਰਲੋਕ ਗਮਨ ਉਪਰੰਤ ਜੈਨ ਧਰਮ ਵਿਚ ਦੁਫੇੜ ਪੈ ਗਿਆ

ਅਤੇ ਇਹਨਾਂ ਦੇ ਪੈਰੋਕਾਰ ਦੋ ਫਿਰਕਿਆਂ ਵਿਚ ਵੰਡੇ ਗਏ - ਦਿਗੰਬਰ ਅਤੇ ਸ਼ਵੇਤਾਂਬਰ। ਦਿਗੰਬਰ ਪਰੰਪਰਾ ਦੇ ਸਾਧੂ ਨਗਨ ਰਹਿੰਦੇ ਹਨ ਅਤੇ ਸ਼ਵੇਤਾਂਬਰ ਸਫੈਦ ਵਸਤਰ ਪਹਿਨਦੇ ਹਨ। ਇਹਨਾਂ ਦੇ ਪੈਰੋਕਾਰਾਂ ਨੂੰ ਸ਼੍ਰਾਵਕ ਅਤੇ ਸ਼੍ਰਾਵਿਕਾਵਾਂ ਕਿਹਾ ਜਾਂਦਾ ਹੈ। ਇਹਨਾਂ ਦੇ ਮੂਲਮੰਤਰ ਨੂੰ ਨਵਕਾਰ (ਨਮਸਕਾਰ) ਮੰਤਰ ਕਿਹਾ ਜਾਂਦਾ ਹੈ ਜੋ ਕਿ ਜੈਨ ਧਰਮ ਨਾਲ ਸੰਬੰਧਤ ਸਾਧੂਆਂ, ਸਾਧਵੀਆਂ ਸ਼੍ਰਾਵਕ ਅਤੇ ਸ਼੍ਰਾਵਿਕਾਵਾਂ ਲਈ ਇਕੋ ਜਿਹਾ ਹੈ।

ਨਵਕਾਰ ਮੰਤਰ

ਣਮੋ ਅਰਿਹੰਤਾਣੰ - ਅਰਿਹੰਤ ਦੇਵ ਨੂੰ ਨਮਸਕਾਰ ਹੋਵੇ।

ਣਮੋ ਸਿਧਾਣੰ - ਸਿਧ (ਮੁਕਤ ਆਤਮਾਵਾਂ) ਨੂੰ ਨਮਸਕਾਰ ਹੋਵੇ।

ਣਮੋ ਆਯਾਰਿਆਣੰ - ਆਚਾਰੀਆ (ਸੰਘ ਦੇ ਨੇਤਾ) ਨੂੰ ਨਮਸਕਾਰ ਹੋਵੇ।

ਣਮੋ ਉਭਝਾਯਾਣੰ - ਉਪਾਧਿਆਏ (ਸਿਖਿਆ ਦੇਣ ਵਾਲੇ ਅਧਿਆਪਕ) ਨੂੰ ਨਮਸਕਾਰ ਹੋਵੇ।

ਣਮੋ ਲੋਏ ਸਭ ਸਾਹੁਣੰ - ਇਸ ਲੋਕ ਵਿਚ ਘੁੰਮਣ ਵਾਲੇ ਸਾਧੂਆਂ ਨੂੰ ਨਮਸਕਾਰ ਹੋਵੇ।

ਇਹ ਨਵਕਾਰ ਮੰਤਰ ਦੁਖਾਂ ਕਲੇਸ਼ਾਂ ਦਾ ਨਾਸ਼ ਕਰਨ, ਨਿਮਰਤਾ ਅਤੇ ਸੇਵਾ ਜਿਹੇ ਸਦਗੁਣਾਂ ਨੂੰ ਧਾਰਨ ਕਰਨ ਦਾ ਪ੍ਰਤੀਕ ਮੰਨਿਆ ਜਾਂਦਾ ਹੈ, ਜਿਸ ਦੇ ਉਚਾਰਨ ਕਰਨ ਨਾਲ ਸਭ ਪਾਸੇ ਖੁਸ਼ੀਆਂ ਦਾ ਪ੍ਰਗਟਾਵਾ ਹੁੰਦਾ ਹੈ।

ਜੈਨ ਧਰਮ ਦੀਆਂ ਸਿਖਿਆਵਾਂ: ਜੈਨ ਧਰਮ ਦੀਆਂ ਸਦਾਚਾਰਕ ਸਿਖਿਆਵਾਂ ਵਿਚ ਪੰਜ ਨਿਯਮਾਂ ਦਾ ਜ਼ਿਕਰ ਪ੍ਰਮੁੱਖ ਤੌਰ ਤੇ ਵੇਖਣ ਨੂੰ ਮਿਲਦਾ ਹੈ। ਜੈਨ ਸਾਧੂਆਂ ਅਤੇ ਸਾਧਵੀਆਂ ਲਈ ਇਸ ਦਾ ਨਾਮ ਮਹਾਂਵਰਤ ਰਖਿਆ ਗਿਆ ਹੈ ਜਿਨ੍ਹਾਂ ਨੇ ਮੁਨੀ ਧਰਮ ਅਨੁਸਾਰ ਪੂਰਨ ਤੌਰ ਤੇ ਇਨ੍ਹਾਂ ਦਾ ਪਾਲਣ ਕਰਨਾ ਹੈ। ਸ਼੍ਰਾਵਕ ਅਤੇ ਸ਼੍ਰਾਵਿਕਾਵਾਂ ਲਈ ਇਸ ਦਾ ਨਾਮ ਅਣੂ-ਵ੍ਰਤ ਹੈ ਜਿਨ੍ਹਾਂ ਨੇ ਗ੍ਰਹਿਸਤੀ ਜੀਵਨ ਅਨੁਸਾਰ ਇਨ੍ਹਾਂ ਨੂੰ ਧਾਰਨ ਕਰਨਾ ਹੈ।

੧. ਅਹਿੰਸਾ - ਮਨ, ਵਚਨ ਅਤੇ ਕਰਮ ਨਾਲ ਕਿਸੇ ਵੀ ਰੂਪ ਵਿਚ ਹਿੰਸਾ ਨਹੀਂ ਕਰਨੀ।

੨. ਸਤਯ - ਝੂਠ ਦਾ ਤਿਆਗ ਕਰੋ ਅਤੇ ਹਮੇਸ਼ਾ ਸੱਚ ਦੇ ਮਾਰਗ ਨੂੰ ਧਾਰਨ ਕਰੋ।

੩. ਅਸਤੇਯ - ਕਿਸੇ ਦੀ ਆਗਿਆ ਤੋਂ ਬਗੈਰ ਉਸਦੀ ਵਸਤੂ ਹਾਸਲ ਨਹੀਂ ਕਰਨੀ।

੪. ਅਪਰਿਗ੍ਰਿਹ - ਜਰੂਰਤ ਤੋਂ ਵਧੇਰੇ ਪਦਾਰਥਕ ਵਸਤਾਂ ਦਾ ਭੰਡਾਰ ਨਹੀਂ ਕਰਨਾ।

੫. ਬ੍ਰਹਮਚਰਯ - ਵਿਲਾਸਮੁਖੀ ਕਾਮਨਾਵਾਂ ਤੋਂ ਪਰਹੇਜ਼ ਕਰਨਾ।

**ਜੈਨ ਧਰਮ ਦੇ ਧਰਮ ਗ੍ਰੰਥ :** ਜੈਨ ਧਰਮ ਦੇ ਧਰਮ ਗ੍ਰੰਥ, ਮਹਾਂਵੀਰ ਦੀਆਂ ਸਿਖਿਆਵਾਂ ਦਾ ਪ੍ਰਗਟਾਵਾ ਕਰਦੇ ਹਨ ਜੋ ਉਹਨਾਂ ਦੇ ਬਚਨਾਂ ਅਤੇ ਜੀਵਨ ਕ੍ਰਿਆਵਾਂ ਤੇ ਅਧਾਰਤ ਹਨ। ਇਕ ਵਾਰ ਮਹਾਂਵੀਰ ਕੋਸ਼ਾਂਬੀ ਪੁਜੇ ਤਾਂ ਉਥੇ ਦਾ ਰਾਜਕੁਮਾਰ ਉਦਯਨ ਆਪਣੀ ਮਾਤਾ ਮ੍ਰਿਗਵਤੀ ਅਤੇ ਭੂਆ ਜਯੰਤੀ ਨਾਲ ਦਰਸ਼ਨਾਂ ਨੂੰ ਆਇਆ। ਜਯੰਤੀ ਨੇ ਮਹਾਂਵੀਰ ਨੂੰ ਸੁਆਲ ਕੀਤਾ ਕਿ ਸੌਣਾ ਚੰਗਾ ਹੈ ਜਾਂ ਜਾਗਣਾ। ਮਹਾਂਵੀਰ ਨੇ ਕਿਹਾ ਅਧਰਮੀ ਸੁਤੇ ਹੀ ਚੰਗੇ ਹਨ ਕਿਉਂਕਿ ਇਹ ਸੁਤੇ ਅਧਰਮੀ ਵਿਸ਼ਵਾਸੀ ਅਤੇ ਜਿਗਿਆਸੂ ਧਰਮੀਆਂ ਨੂੰ ਨੁਕਸਾਨ ਨਹੀਂ ਪਹੁੰਚਾਉਣਗੇ। ਇਸ ਦੇ ਉਲਟ ਧਰਮੀ ਜਾਗਦੇ ਰਹਿਣੇ ਚਾਹੀਦੇ ਹਨ ਤਾਂ ਕਿ ਉਹ ਲੋਕਾਂ ਨੂੰ ਸਿਧੇ ਮਾਰਗ ਪਾ ਕੇ ਅਨੰਦ ਅਤੇ ਖੁਸ਼ੀਆਂ ਪ੍ਰਦਾਨ ਕਰ ਸਕਣ।

ਜੈਨ ਧਰਮ ਦੇ ਧਰਮ ਗ੍ਰੰਥਾਂ ਨੂੰ 'ਆਗਮ' ਕਿਹਾ ਜਾਂਦਾ ਹੈ। ਦਿਗੰਬਰਾਂ ਨੇ ਇਹ ਗ੍ਰੰਥ ਸ਼ੌਰਸੈਨੀ, ਮਹਾਂਰਸ਼ਟਰੀ ਪ੍ਰਾਕ੍ਰਿਤ ਭਾਸ਼ਾ ਵਿਚ ਲਿਖੇ ਅਤੇ ਸ਼ਵੇਤਾਂਬਰਾਂ ਨੇ ਇਹਨਾਂ ਦੀ ਰਚਨਾ ਅਰਧਮਾਗਧੀ ਵਿਚ ਕੀਤੀ। ਜੈਨ ਧਰਮ ਦੇ ਗ੍ਰੰਥ ਕਿਸੇ ਇਕ ਸਮੇਂ ਵਿਚ ਹੋਂਦ ਵਿਚ ਨਹੀਂ ਆਏ ਬਲਕਿ ਵਖ ਵਖ ਸਮਿਆਂ ਤੇ ਇਹਨਾਂ ਨੂੰ ਸੰਗ੍ਰਹਿਤ ਕੀਤਾ ਗਿਆ ਹੈ। ਇਹਨਾਂ ਗ੍ਰੰਥਾਂ ਦੇ ਸੰਗ੍ਰਹਿ ਲਈ ਵਖ-ਵਖ ਵਿਸ਼ੇਸ਼ ਸੰਮੇਲਨਾਂ ਦਾ ਜ਼ਿਕਰ ਮਿਲਦਾ ਹੈ ਜਿਨ੍ਹਾਂ ਨੂੰ 'ਸੰਗੀਤੀ' ਵੀ ਕਿਹਾ ਜਾਂਦਾ ਹੈ। ਪਹਿਲੀ ਸੰਗੀਤੀ ਜਾਂ ਮਹਾਂਸੰਮੇਲਨ ਮਹਾਂਵੀਰ ਦੇ ਚਲਾਣੇ ਤੋਂ ਲਗਪਗ ੧੬੦ ਸਾਲ ਬਾਅਦ ਸਥੂਲਭਦਰ ਦੀ ਪ੍ਰਧਾਨਗੀ ਹੇਠ ਪਟਨਾ ਵਿਖੇ ਹੋਇਆ। ਇਸ ਸੰਮੇਲਨ ਦੌਰਾਨ ਜਿਸ ਨੂੰ ਪਹਿਲੇ ਗਿਆਰਾਂ ਆਗਮਾਂ ਵਿਚੋਂ ਜੋ ਕੁਝ ਯਾਦ ਸੀ, ਉਸ ਨੂੰ ਇਕਤਰ ਕੀਤਾ ਗਿਆ। ਬਾਰਵੇਂ ਦਰਿਸ਼ਟੀਵਾਦ ਸੂਤਰ ਦਾ ਗਿਆਨ ਨਾ ਹੋਣ ਕਰਕੇ ਇਹ ਗ੍ਰੰਥ ਅਧੂਰਾ ਰਹਿ ਗਿਆ। ਦੂਜੀ ਸੰਗੀਤੀ ਮਹਾਂਵੀਰ ਦੇ ਪਰਲੋਕ ਗਮਨ ਤੋਂ ਲਗਪਗ, ੩੦੦-੩੩੦ ਵਰੇ ਬਾਅਦ ਉੜੀਸਾ ਦੇ ਖੰਡਗਿਰੀ ਅਤੇ ਉਦਯਗਿਰੀ ਨਾਮਕ ਸਥਾਨਾਂ 'ਤੇ ਰਾਜਾ ਖਾਰਵੇਲ ਦੀ ਅਗਵਾਈ ਹੇਠ ਹੋਈ। ਇਸ ਸੰਮੇਲਨ ਵਿਚ ਮਹਾਂਵੀਰ ਦੇ ਉਪਦੇਸ਼ਾਂ ਅਤੇ ਸਿਖਿਆਵਾਂ ਨੂੰ ਸੰਭਾਲਣ ਦਾ ਯਤਨ ਕੀਤਾ ਗਿਆ ਹੈ। ਤੀਜੀ ਮਹਾਂਸਭਾ ਮਹਾਂਵੀਰ ਦੀ ਨਿਰਵਾਣ ਪ੍ਰਾਪਤੀ ਤੋਂ ਲਗਪਗ ੮੪੦ ਵਰ੍ਹੇ ਪਿਛੋਂ ਹੋਈ। ਪੂਰਵ ਈਸਾ ਤੋਂ ਈਸਵੀ ਸੰਨ ਵਿਚ ਪ੍ਰਵਰਤਿਤ ਹੋਣ ਕਰਕੇ ਇਸ ਦਾ ਸਮਾਂ ਚੌਥੀ ਸਦੀ ਈਸਵੀ ਮੰਨਿਆ ਜਾਂਦਾ ਹੈ। ਇਹ ਸੰਗੀਤੀ ਮਥੁਰਾ ਅਤੇ ਵਲਭੀ ਨਾਮਕ ਸਥਾਨਾਂ ਤੇ ਹੋਈ। ਮਥੁਰਾ ਵਾਲੀ ਸੰਗੀਤੀ ਦੀ ਅਗਵਾਈ ਉਸ ਸਮੇਂ ਦੇ ਸ੍ਰੇਸ਼ਠ ਆਚਾਰੀਆ ਸਕੰਧਿਲ ਅਤੇ ਵਲਭੀ ਵਾਲੀ ਸਭਾ (ਵਾਚਨਾ) ਦੀ ਪ੍ਰਧਾਨਗੀ ਆਚਾਰੀਆ ਨਾਗਾਰਜੁਨ ਨੇ ਕੀਤੀ। ਇਸ ਸੰਮੇਲਨ ਦੀ ਵਿਸ਼ੇਸ਼ਤਾ ਇਹ ਸੀ ਕਿ ਸਮੁੱਚੇ ਆਗਮ ਸਾਹਿੱਤ ਨੂੰ ਲਿਪੀਬਧ ਕਰਨ ਦਾ ਕਾਰਜ ਸਿਰੇ ਚੜ੍ਹਿਆ। ਇਸ ਸੰਗੀਤੀ ਤੋਂ ੧੫੦ ਵਰ੍ਹੇ ਬਾਅਦ ਲਗਪਗ ਪੰਜਵੀਂ ਸਦੀ ਵਿਚ ਵਲਭੀ ਵਿਖੇ ਇਕ ਹੋਰ ਸੰਗੀਤੀ ਹੋਈ

ਜਿਸ ਦੀ ਪ੍ਰਧਾਨਗੀ ਆਚਾਰੀਆ ਦੇਵਰਿਧੀ ਨੇ ਕੀਤੀ ਜਿਨ੍ਹਾਂ ਨੂੰ ਦੇਵਰਿਧੀ ਗਣੀਖਿਮਾ ਸ਼੍ਰਮਣ ਕਿਹਾ ਜਾਂਦਾ ਹੈ। ਇਸ ਸੰਗੀਤੀ ਵਿਚ ਪਹਿਲਾਂ ਸੰਕਲਨ ਕੀਤੇ ਆਗਮਾਂ ਨੂੰ ਸੋਧਿਆ ਗਿਆ। ਇਸ ਸੰਮੇਲਨ ਵਿਚ ਸ਼ਵੇਤਾਂਬਰ ਵਧੇਰੇ ਗਿਣਤੀ ਵਿਚ ਸ਼ਾਮਲ ਸਨ ਅਤੇ ਉਹਨਾਂ ਦੁਆਰਾ ੪੫ ਗ੍ਰੰਥਾਂ ਨੂੰ ਮਾਨਤਾ ਦਿਤੀ ਗਈ ਜੋ ਕਿ ਉਹਨਾਂ ਲਈ ਮਾਰਗ ਦਰਸ਼ਨ ਵਜੋਂ ਸਦੀਵੀ ਤੌਰ ਤੇ ਸਥਾਪਤ ਹੋ ਗਏ।

ਜੈਨ ਧਰਮ ਦੇ ਇਹ ਗ੍ਰੰਥ ਨੀਤੀ, ਵਿਦਿਆ, ਯੋਗ, ਧਰਮ, ਦਰਸ਼ਨ, ਇਤਿਹਾਸ ਅਤੇ ਮਿਥਿਹਾਸ ਦੇ ਸੋਮੇ ਹਨ। ਇਹਨਾਂ ਵਿਚ ਭਿਖ਼ੂਆਂ, ਭਿਕ੍ਰਸ਼ਣੀਆਂ, ਸ਼੍ਰਾਵਕਾਂ, ਸ਼੍ਰਾਵਿਕਾਵਾਂ ਦੇ ਜੀਵਨ ਆਚਾਰ ਅਤੇ ਵਿਵਹਾਰ ਬਾਰੇ ਜਾਣਕਾਰੀ ਮਿਲਦੀ ਹੈ। ਮਹਾਂਵੀਰ ਦੇ ਜੀਵਨ ਦੇ ਮਹੱਤਵਪੂਰਨ ਅੰਸ਼, ਉਨ੍ਹਾਂ ਦੀਆਂ ਸਿਖਿਆਵਾਂ, ਉਨ੍ਹਾਂ ਦੇ ਸਮੇਂ ਸ੍ਰੇਸ਼ਟ ਵਿਅਕਤੀਆਂ ਦੇ ਜੀਵਨ ਚਰਿਤਰਾਂ ਦੀ ਜਾਣਕਾਰੀ ਦਾ ਵੀ ਇਹਨਾਂ ਗ੍ਰੰਥਾਂ ਨੂੰ ਹੀ ਆਧਾਰ ਸਰੋਤ ਮੰਨਿਆ ਜਾਂਦਾ ਹੈ।

ਦਿਗੰਬਰ, ਸ਼ਵੇਤਾਂਬਰਾਂ ਦੁਆਰਾ ਪੇਸ਼ ਕੀਤੇ ਗ੍ਰੰਥਾਂ ਨੂੰ ਪੂਰਣ ਤੌਰ ਤੇ ਸਹੀ ਨਹੀਂ ਮੰਨਦੇ। ਉਹਨਾਂ ਅਨੁਸਾਰ ਮਹਾਂਵੀਰ ਦੇ ਜੀਵਨ ਅਤੇ ਸਦਾਚਾਰ ਸੰਬੰਧੀ ਪ੍ਰਮਾਣਿਕ ਜਾਣਕਾਰੀ ਛੇ ਖੰਡਾਗਮ, ਕਸ਼ਾਯਪਾਹੁਡ, ਮਹਾਬੰਧ, ਤਿਲੋਯਪੱਣਤੀ ਦੇ ਨਾਲ-ਨਾਲ ਆਚਾਰੀਆਂ ਕੁੰਦ ਕੰਦ ਦੇ ਗ੍ਰੰਥਾਂ - ਪੰਚਾਸਤੀਕਾਯ, ਪ੍ਰਵਚਨਸਾਰ, ਸਰਾਯਸਾਰ, ਨਿਯਮਸਾਰ, ਰਯਣਸਾਰ (ਰਤਨਸਾਰ) ਅਤੇ ਅਸ਼ਟਪਾਹੁੜ ਆਦਿ - ਤੋਂ ਉਪਲਬਧ ਹੁੰਦੀ ਹੈ।

**ਬੁੱਧ ਧਰਮ** :- ਬੁੱਧ ਧਰਮ ਸ਼੍ਰਮਣਿਕ ਪਰੰਪਰਾ ਵਿਚ ਜੈਨ ਧਰਮ ਤੋਂ ਪਿਛੋਂ ਆਉਂਦਾ ਹੈ ਪਰ ਇਸ ਦੀ ਹੋਂਦ ਵੀ ੨੫੦੦ ਸਾਲ ਤੋਂ ਵਧੇਰੇ ਪੁਰਾਣੀ ਮੰਨੀ ਜਾਂਦੀ ਹੈ। ਭਾਰਤ ਦੇ ਇਸ ਪੁਰਾਤਨ ਧਰਮ ਦਾ ਆਰੰਭ ਮਹਾਤਮਾ ਬੁੱਧ ਤੋਂ ਹੁੰਦਾ ਹੈ। ਕਿਸੇ ਸਮੇਂ ਇਸ ਧਰਮ ਦਾ ਭਾਰਤ ਵਿਚ ਇਨ੍ਹਾ ਜ਼ਿਆਦਾ ਪ੍ਰਭਾਵ ਸੀ ਕਿ ਭਾਰਤ ਵਿਚ ਇਸ ਦੇ ਸ਼ਰਧਾਲੂਆਂ ਦੀ ਗਿਣਤੀ ਹਿੰਦੂ ਧਰਮ ਨੂੰ ਮੰਨਣ ਵਾਲਿਆਂ ਨਾਲੋਂ ਵੀ ਵਧੇਰੇ ਹੋ ਗਈ ਸੀ। ਸ਼ੰਕਰਾਚਾਰੀਆ ਨੇ ਆਪਣੀ ਗਿਆਨ ਵਿਧੀ ਰਾਹੀਂ ਇਸ ਧਰਮ ਨੂੰ ਖੋਰਾ ਲਾਇਆ ਅਤੇ ਹਿੰਦੂ ਧਰਮ ਨੂੰ ਪੁਨਰ ਸੁਰਜੀਤ ਕੀਤਾ। ਆਧੁਨਿਕ ਹਿੰਦੂ ਵਿਦਵਾਨਾਂ ਨੇ ਮਹਾਤਮਾ ਬੁੱਧ ਨੂੰ 'ਆਧੁਨਿਕ ਹਿੰਦੂ ਮਤ ਦਾ ਸਿਰਜਣਹਾਰ' ਕਹਿਣਾ ਆਰੰਭ ਕਰ ਦਿੱਤਾ। ਅਫਗਾਨਿਸਤਾਨ ਤਕ ਪ੍ਰਭਾਵਸ਼ਾਲੀ ਰਹੇ ਇਸ ਧਰਮ ਦੇ ਪੈਰੋਕਾਰਾਂ ਦੀ ਗਿਣਤੀ, ਅਜੋਕੇ ਸਮੇਂ ਵਿਚ ਭਾਰਤ ਵਿਚ ਬਹੁਤ ਘੱਟ ਹੈ ਜੋ ਕਿਤੇ-ਕਿਤੇ ਮਠਾਂ-ਵਿਹਾਰਾਂ ਵਿਚ ਦਿਸ ਪੈਂਦੇ ਹਨ ਪਰ ਵਧੇਰੇ ਗਿਣਤੀ ਬਾਹਰ ਦੇ ਮੁਲਕਾਂ ਵਿਚ ਹੀ ਹੈ। ਇਕ ਅੰਦਾਜ਼ੇ ਮੁਤਾਬਕ ਦੁਨੀਆਂ ਵਿਚ ਏਸ ਵੇਲੇ ਲਗਪਗ ੪੦ ਕਰੋੜ ਬੋਧੀ ਹਨ।

ਮਹਾਤਮਾ ਬੁੱਧ ਦਾ ਮੁੱਢਲਾ ਜੀਵਨ: ਕਪਿਲਵਸਤੂ ਨਾਮਕ ਸਥਾਨ ਤੇ

ਸ਼ਾਕਿਆ ਵੰਸ਼ ਦਾ ਰਾਜਾ, ਸੁਧੋਧਨ ਰਾਜ ਕਰਦਾ ਸੀ। ਇਸ ਰਾਜ ਦੀ ਰਾਜਕੁਮਾਰੀ ਮਹਾਂਮਾਇਆ ਇਕ ਬੱਚੇ ਨੂੰ ਜਨਮ ਦੇਣ ਤੋਂ ਪਹਿਲਾਂ ਆਪਣੇ ਪੇਕੇ ਜਾ ਰਹੀ ਸੀ ਕਿ ਰਾਹ ਵਿਚ 'ਲੁੰਬਿਨੀ' ਨਾਮਕ ਜੰਗਲ ਵਿਚੋਂ ਲੰਘਣ ਸਮੇਂ ਜਣੇਪੇ ਦੀ ਪੀੜ੍ਹ ਕਾਰਨ ਰੁਕਣਾ ਪਿਆ। ਇਥੇ ਹੀ ਰਾਜਕੁਮਾਰੀ ਨੇ ੫੬੬ ਈਸਾ ਪੂਰਵ ਵਿੱਚ ਇਕ ਬਾਲਕ ਨੂੰ ਜਨਮ ਦਿੱਤਾ ਜਿਸ ਦੀ ਖਬਰ ਸੁਣਦੇ ਸਾਰ ਹੀ ਮਹਿਲਾਂ ਵਿਚ ਰੌਣਕਾਂ ਦੀ ਬਹਾਰ ਆਈ ਪਰ ਇਹ ਖੁਸ਼ੀ ਬਹੁਤ ਸਮੇਂ ਤਕ ਜਾਰੀ ਨਾ ਰਹਿ ਸਕੀ ਕਿਉਂਕਿ ਸਤਵੇਂ ਦਿਨ ਮਾਤਾ ਮਹਾਂਮਾਇਆ ਦਾ ਦੇਹਾਂਤ ਹੋ ਗਿਆ। ਮਾਤਾ ਦੇ ਦੇਹਾਂਤ ਤੋਂ ਬਾਅਦ ਬੱਚੇ ਦਾ ਪਾਲਣ ਪੋਸ਼ਣ ਪਰਜਾਪਤੀ ਗੌਤਮੀ ਨੇ ਕੀਤਾ ਜੋ ਕਿ ਰਿਸ਼ਤੇ ਵਿਚ ਬੱਚੇ ਦੀ ਮਾਸੀ ਲਗਦੀ ਸੀ। ਰਾਜ ਦਰਬਾਰ ਵਿਚ ਬੱਚੇ ਨੂੰ ਦੇਖਣ ਵਾਲਿਆਂ ਦੀ ਭੀੜ੍ਹ ਜਮਾ ਹੋ ਰਹੀ ਸੀ ਅਤੇ ਇਸੇ ਦੌਰਾਨ ਆਸਿਤ ਨਾਮ ਦਾ ਇਕ ਜੋਤਸ਼ੀ ਵੀ ਆਇਆ। ਉਸ ਨੇ ਬਾਲਕ ਦੇ ਇਕ ਪ੍ਰਤਾਪੀ ਪੁਰਖ ਹੋਣ ਦੀ ਭਵਿਖਬਾਣੀ ਕੀਤੀ ਅਤੇ ਉਸ ਦਾ ਨਾਮ ਸਿਧਾਰਥ ਰੱਖਿਆ।

ਰਾਜਕੁਮਾਰ ਵੱਡਾ ਹੋਇਆ ਤਾਂ ਉਦਾਸ ਰਹਿਣ ਲੱਗਿਆ। ਫੈਸਲਾ ਕੀਤਾ ਗਿਆ ਕਿ ਇਸ ਨੂੰ ਗ੍ਰਹਿਸਤੀ ਜੀਵਨ ਵਿਚ ਪਾ ਕੇ ਘਰ-ਪਰਿਵਾਰ ਅਤੇ ਰਾਜ ਦੀਆਂ ਜਿੰਮੇਵਾਰੀਆਂ ਦਾ ਅਹਿਸਾਸ ਕਰਾਇਆ ਜਾਵੇ। ਯਸ਼ੋਧਰਾ ਨਾਲ ਸਿਧਾਰਥ ਦਾ ਵਿਆਹ ਕਰ ਦਿੱਤਾ ਗਿਆ ਅਤੇ ਉਨ੍ਹਾਂ ਦੇ ਘਰ ਇਕ ਪੁੱਤਰ ਪੈਦਾ ਹੋਇਆ ਜਿਸ ਦਾ ਨਾਮ ਰਾਹੁਲ ਰਖਿਆ ਗਿਆ। ਘਰ-ਗ੍ਰਹਿਸਤੀ ਵਾਲੀ ਜੀਵਨਜਾਚ ਵੀ ਸਿਧਾਰਥ ਦਾ ਮਨ ਮੋਹ ਨਾ ਸਕੀ। ਮਨ ਹਮੇਸ਼ਾਂ ਉਦਾਸ ਅਤੇ ਵੈਰਾਗਮਈ ਅਵਸਥਾ ਵਿਚ ਰਹਿੰਦਾ। ਉਸ ਦੀ ਇਹ ਅਵਸਥਾ ਹੋਰ ਵਧੇਰੇ ਪ੍ਰਚੰਡ ਹੋ ਗਈ ਜਦੋਂ ਉਸ ਨੇ ਇਕ ਬਜ਼ੁਰਗ, ਰੋਗੀ ਅਤੇ ਮਿਰਤਕ ਨੂੰ ਵੇਖਿਆ। ਇਕ ਰਾਤ ਉਹ ਆਪਣੇ ਰਥਵਾਨ ਨੂੰ ਨਾਲ ਲੈ ਕੇ ਜੰਗਲ ਵੱਲ ਗਿਆ, ਮੁੜ ਵਾਪਸ ਨਹੀਂ ਪਰਤਿਆ। ਇਸ ਘਟਨਾ ਨੂੰ ਮਹਾਤਮਾ ਬੁੱਧ ਦੇ ਜੀਵਨ ਵਿਚਲੀ 'ਮਹਾਨ ਤਿਆਗ' ਦੀ ਘਟਨਾ ਵਜੋਂ ਜਾਣਿਆ ਜਾਂਦਾ ਹੈ।

ਜੰਗਲ ਵਿਚ ਉਹ ਕਈ ਸਾਧੂਆਂ ਨੂੰ ਮਿਲੇ ਜੋ ਕਿ ਪਰਮਾਤਮਾ ਦੀ ਖੋਜ ਵਲ ਰੁਚਿਤ ਸਮਾਧੀਆਂ ਵਿਚ ਲੀਨ ਸਨ। ਸਿਧਾਰਥ ਕੁਝ ਸਮਾਂ ਉਹਨਾਂ ਕੋਲ ਰਹਿ ਕੇ ਗਿਆਨ ਪ੍ਰਾਪਤੀ ਦਾ ਯਤਨ ਕਰਦੇ ਰਹੇ ਪਰ ਮਨ ਨੂੰ ਤਸੱਲੀ ਨਾ ਮਿਲੀ ਕਿਉਂਕਿ ਉਸ ਦਾ ਜੀਵਨ ਉਦੇਸ਼ ਪਰਮਪਦਿ ਦੀ ਪ੍ਰਾਪਤੀ ਨਹੀਂ ਬਲਕਿ ਦੁੱਖਾਂ ਤੋਂ ਛੁਟਕਾਰਾ ਪਾਉਣ ਦਾ ਕਾਰਨ ਲੱਭਣਾ ਸੀ। ਛੇ ਸਾਲਾਂ ਤੱਕ ਆਪਣੇ ਪੰਜ ਸੰਨਿਆਸੀ ਸਾਥੀਆਂ ਨਾਲ ਉਰਵੇਲਾ ਨਦੀ ਦੇ ਕੰਢੇ ਤੇ ਘੋਰ ਤਪ ਕੀਤਾ। ਸਰੀਰ ਸੁਕ ਕੇ ਕੰਡਾ ਹੋ ਗਿਆ। ਮਨ ਕਠਿਨ ਸਾਧਨਾਵਾਂ ਵਲੋਂ ਉਚਾਟ ਹੋਣ ਲੱਗਾ ਕਿ ਇਕ ਦਿਨ ਮਧ ਵਰਗ ਦੀ ਸੁਜਾਤਾ ਨਾਮਕ ਲੜਕੀ ਨੇ ਖੀਰ ਭੇਟ ਕੀਤੀ। ਬੁੱਧ ਨੇ ਖੀਰ ਖਾਧੀ ਅਤੇ ਮੱਧ ਮਾਰਗੀ

ਜੀਵਨ ਸ਼ੈਲੀ ਦਾ ਆਰੰਭ ਕੀਤਾ। ਇਹ ਜੀਵਨ ਵਿਧੀ ਨਾ ਤਾਂ ਪੂਰਨ ਤੌਰ ਤੇ ਭੁੱਖੇ ਰਹਿ ਕੇ ਕਠੋਰ ਤਪ ਸਾਧਨਾਵਾਂ ਕਰਨ ਦੀ ਪ੍ਰੇਰਨਾ ਦਿੰਦੀ ਸੀ ਅਤੇ ਨਾ ਹੀ ਪਦਾਰਥਕ ਰੁਚੀਆਂ ਵਿਚ ਖਚਿਤ ਹੋ ਕੇ ਨਿਰਾਰਥਕ ਜੀਵਨ ਜਿਊਣ ਦੀ ਤਾਕੀਦ ਕਰਦੀ ਸੀ। ਖੀਰ ਖਾ ਕੇ ਸਿਧਾਰਥ ਇਕ ਪਿਪਲ ਦੇ ਦਰਖਤ ਥੱਲੇ ਗਿਆਨ ਦੀ ਪ੍ਰਾਪਤੀ ਲਈ ਇਸ ਮਨੋਰਥ ਨਾਲ ਬੈਠੇ ਕਿ ਉਦੋਂ ਤੱਕ ਨਹੀਂ ਉਠਣਗੇ ਜਦੋਂ ਤੱਕ ਗਿਆਨ ਪ੍ਰਾਪਤ ਨਹੀਂ ਹੋ ਜਾਂਦਾ। ਉਸੇ ਦਿਨ ਸ਼ਾਮ ਨੂੰ ਸਿਧਾਰਥ ਨੂੰ ਗਿਆਨ ਦੀ ਪ੍ਰਾਪਤੀ ਹੋ ਗਈ ਅਤੇ ਅਨੰਦ ਦੀ ਇਸੇ ਅਵਸਥਾ ਵਿਚ ਕਈ ਦਿਨ ਉਸੇ ਦਰਖਤ ਥਲੇ ਬੈਠੇ ਰਹੇ। ਇਸ ਦਿਨ ਤੋਂ ਪਿਛੋਂ ਸਿਧਾਰਥ "ਬੁੱਧ" ਦੇ ਨਾਮ ਨਾਲ ਜਾਣੇ ਜਾਣ ਲੱਗੇ ਜਿਸ ਦਾ ਭਾਵ ਹੈ ਕਿ ਉਹ ਵਿਅਕਤੀ ਜਿਸ ਨੂੰ ਗਿਆਨ ਪ੍ਰਾਪਤ ਹੋ ਗਿਆ ਹੋਵੇ। ਬੁੱਧ ਦੀ ਅਵਸਥਾ ਵਿਦਿਆ ਦੁਆਰਾ ਪ੍ਰਾਪਤ ਹੁੰਦੀ ਹੈ ਇਸ ਲਈ ਇਸਨੂੰ 'ਬੋਧਿ' ਵੀ ਕਿਹਾ ਜਾਂਦਾ ਹੈ।

ਬੁੱਧ ਨੇ ਪਹਿਲਾ ਉਪਦੇਸ਼ ਆਪਣੇ ਉਨ੍ਹਾਂ ਪੰਜ ਸੰਨਿਆਸੀ ਸਾਧੂਆਂ ਨੂੰ ਦਿੱਤਾ ਜੋ ਕਿ ਉਸ ਦੇ ਸਾਥੀ ਸਨ। ਇਸ ਤੋਂ ਬਾਅਦ ਬੁੱਧ ਨੇ ਲਗਾਤਾਰ ਆਪਣੀਆਂ ਸਿੱਖਿਆਵਾਂ ਦਾ ਪ੍ਰਚਾਰ ਕੀਤਾ। ਉਨ੍ਹਾਂ ਨੇ ਸੰਘ ਦੀ ਸਥਾਪਨਾ ਕੀਤੀ ਜਿਸ ਵਿਚ ਸ਼ਾਮਲ ਹੋਣ ਵਾਲੇ ਲਈ "ਬੁੱਧ, ਧਰਮ ਅਤੇ ਸੰਘ" ਵਿਚ ਵਿਸ਼ਵਾਸ ਰੱਖਣਾ ਲਾਜ਼ਮੀ ਸੀ। ਮਹਾਤਮਾ ਬੁੱਧ ਦੀਆਂ ਸਿਖਿਆਵਾਂ ਬ੍ਰਾਹਮਣੀ ਕਰਮਕਾਂਡਾਂ ਅਤੇ ਅਖੌਤੀ ਵਰਣ ਵਿਵਸਥਾ ਦੇ ਵਿਰੋਧ ਵਿਚ ਸਨ ਜਿਨ੍ਹਾਂ ਤੋਂ ਪ੍ਰਭਾਵਤ ਹੋ ਕੇ ਉਚੀਆਂ ਨੀਵੀਆਂ ਜਾਤਾਂ ਦੇ ਬਹੁਤ ਸਾਰੇ ਪੀੜ੍ਹਿਤ ਵਰਗ ਬੁੱਧ ਧਰਮ ਵਿਚ ਸ਼ਾਮਲ ਹੋ ਗਏ ਅਤੇ ਬੋਧੀਆਂ ਦੀ ਗਿਣਤੀ ਵਿਚ ਲਗਾਤਾਰ ਤੇਜੀ ਨਾਲ ਵਾਧਾ ਹੋਣ ਲੱਗਾ। ਆਪਣੀਆਂ ਸਿਖਿਆਵਾਂ ਦਾ ਪ੍ਰਚਾਰ ਕਰਦੇ ਹੋਏ ਮਹਾਤਮਾ ਬੁੱਧ ੮੦ ਸਾਲ ਦੀ ਉਮਰ ਵਿਚ ਕੁਸ਼ੀ ਨਗਰ ਦੇ ਸਥਾਨ ਤੇ ਚਲਾਣਾ ਕਰ ਗਏ। ਬੁੱਧ ਧਰਮ ਵਿਚ ਇਸ ਘਟਨਾ ਨੂੰ 'ਮਹਾਂ ਪਰਿਨਿਰਵਾਣ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਮਹਾਤਮਾ ਬੁੱਧ ਦੀਆਂ ਚਾਰ ਪ੍ਰਮੁੱਖ ਸਿਖਿਆਵਾਂ ਹਨ। ਜਿਨ੍ਹਾਂ ਨੂੰ 'ਚਾਰ ਆਰੀਆ ਸਤ' ਕਿਹਾ ਜਾਂਦਾ ਹੈ। ਮਹਾਤਮਾ ਬੁੱਧ ਨੂੰ ਇਨ੍ਹਾਂ ਸਚਾਈਆਂ ਦਾ ਗਿਆਨ ਗਯਾ ਵਿਖੇ ਬੋਧਿ ਪ੍ਰਾਪਤੀ ਸਮੇਂ ਹੋਇਆ ਸੀ।

੧. ਸੰਸਾਰ ਦੁਖਾਂ ਦਾ ਘਰ ਹੈ।
੨. ਦੁਖਾਂ ਦੇ ਕਾਰਨ ਹਨ।
੩. ਦੁਖ ਦੂਰ ਕੀਤੇ ਜਾ ਸਕਦੇ ਹਨ।
੪. ਦੁਖ ਦੂਰ ਕਰਨ ਦਾ ਇਕ ਮਾਰਗ ਹੈ ਜਿਸਨੂੰ ਅਸ਼ਟਾਂਗ ਮਾਰਗ ਕਿਹਾ ਜਾਂਦਾ ਹੈ।

ਆਸ਼ਟਾਂਗ ਮਾਰਗ ਵਿਚ ਅਠ ਨਿਯਮਾਂ ਦਾ ਵਰਣਨ ਕੀਤਾ ਗਿਆ ਹੈ– ਸਹੀ ਦ੍ਰਿਸ਼ਟੀ, ਸਹੀ ਸੰਕਲਪ, ਸਹੀ ਵਚਨ, ਸਹੀ ਕਾਰਜ, ਸਹੀ ਆਜੀਵਕਾ, ਸਹੀ ਯਤਨ, ਸਹੀ ਸਿਮਰਤੀ ਅਤੇ ਸਹੀ ਸਮਾਧੀ।

**ਬੁੱਧ ਧਰਮ ਦੇ ਧਰਮ ਗ੍ਰੰਥ**: ਬੋਧੀ ਧਰਮ ਗ੍ਰੰਥਾਂ ਨੂੰ ਤ੍ਰਿਪਿਟਕ ਕਿਹਾ ਜਾਂਦਾ ਹੈ। 'ਪਿਟਕ' ਸ਼ਬਦ ਟੋਕਰੀ ਲਈ ਵਰਤਿਆ ਜਾਂਦਾ ਹੈ ਅਤੇ ਗ੍ਰੰਥ ਦੇ ਕਿਸੇ ਭਾਗ ਲਈ ਵੀ ਇਸ ਦੀ ਵਰਤੋਂ ਹੁੰਦੀ ਹੈ। ਤ੍ਰਿਪਿਟਕ ਵਿਚ ਤਿੰਨ ਪ੍ਰਮੁੱਖ ਗ੍ਰੰਥਾਂ ਨੂੰ ਰੱਖਿਆ ਗਿਆ ਹੈ- ਸੁਤ ਪਿਟਕ, ਵਿਨੈ ਪਿਟਕ, ਅਤੇ ਅਭਿਧਮ ਪਿਟਕ।

(ੳ) ਸੁਤ ਪਿਟਕ: ਇਹ ਬੁੱਧ ਧਰਮ ਦਾ ਪਹਿਲਾ ਗ੍ਰੰਥ ਹੈ। ਪਹਿਲਾ ਹੋਣ ਕਰਕੇ ਇਸ ਦਾ ਮਹੱਤਵ ਹੋਰ ਵੀ ਵਧ ਜਾਂਦਾ ਹੈ ਕਿਉਂਕਿ ਬਾਕੀ ਗ੍ਰੰਥਾਂ ਵਿਚ ਇਸੇ ਦੀ ਆਧਾਰ ਸਮੱਗਰੀ ਦੀ ਵਰਤੋਂ ਹੁੰਦੀ ਹੈ। ਪਾਲੀ ਭਾਸ਼ਾ ਦਾ ਇਹ ਗ੍ਰੰਥ ਭਿਖੂਆਂ ਦੇ ਰੋਜ਼ਾਨਾ ਜੀਵਨ ਅਤੇ ਸੰਘ ਦੇ ਨਿਯਮਾਂ ਦਾ ਪ੍ਰਗਟਾਵਾ ਕਰਦਾ ਹੈ। ਮਹਾਤਮਾ ਬੁੱਧ ਦੀ ਗਿਆਨ ਪ੍ਰਾਪਤੀ ਤੋਂ ਬਾਅਦ ਦੇ ਸਮੇਂ ਦੀਆਂ ਧਾਰਮਿਕ ਅਤੇ ਅਧਿਆਤਮਿਕ ਘਟਨਾਵਾਂ ਇਸ ਵਿਚ ਦਰਜ ਹਨ ਜਿਨ੍ਹਾਂ ਤੋਂ ਬੋਧ ਦਰਸ਼ਨ ਦਾ ਪ੍ਰਗਟਾਵਾ ਹੁੰਦਾ ਹੈ। ਮਹਾਤਮਾ ਬੁੱਧ ਦੇ ਜੀਵਨ ਦੀਆਂ ਯਾਤਰਾਵਾਂ ਅਤੇ ਘਟਨਾਵਾਂ ਦਾ ਵਿਸਤਾਰ ਪੂਰਵਕ ਵਰਣਨ ਇਸ ਗ੍ਰੰਥ ਵਿਚ ਕੀਤਾ ਮਿਲਦਾ ਹੈ ਜਿਸ ਤੋਂ ਤਤਕਾਲੀ ਸਮਾਜ ਦੀ ਸਮਾਜਕ, ਧਾਰਮਿਕ, ਰਾਜਨੀਤਕ, ਇਤਿਹਾਸਕ, ਅਤੇ ਭੂਗੋਲਿਕ ਸਥਿਤੀ ਦਾ ਪਤਾ ਲਗਦਾ ਹੈ। ਇਸ ਗ੍ਰੰਥ ਨੂੰ ਪੰਜ 'ਨਿਕਾਯਾਂ' (ਭਾਗਾਂ) ਵਿਚ ਵੰਡ ਕੇ ਵੇਖਿਆ ਜਾਂਦਾ ਹੈ:-

੧. ਦਿਘ ਨਿਕਾਯ
੨. ਮੱਝਿਮ ਨਿਕਾਯ
੩. ਸੰਯੁਤ ਨਿਕਾਯ
੪. ਅੰਗੁਤਰ ਨਿਕਾਯ
੫. ਖੁੱਦਕ ਨਿਕਾਯ - ਇਸ ਵਿਚ ਪੰਦਰਾਂ ਪੁਸਤਕਾਂ ਸ਼ਾਮਲ ਹਨ। ਥੇਰ ਗਾਥਾ, ਧਮਪਦ, ਅਤੇ ਜਾਤਕ ਕਹਾਣੀਆਂ ਵਾਲੀਆਂ ਮਹਤਵਪੂਰਨ ਪੁਸਤਕਾਂ ਇਸੇ ਦਾ ਅੰਗ ਹਨ।

ਧਮਪਦ ਵਿਚ ਬੁੱਧ ਧਰਮ ਦੇ ਮਹਤਵਪੂਰਨ ਧਾਰਮਿਕ ਅਤੇ ਸਦਾਚਾਰਕ ਨਿਯਮਾਂ ਨੂੰ ਕਥਨ ਕੀਤਾ ਗਿਆ ਹੈ।ਇਸਨੂੰ 'ਬੋਧੀ ਗੀਤਾ' ਵੀ ਕਿਹਾ ਜਾਂਦਾ ਹੈ। ਇਸ ਦੇ ੨੬ ਖੰਡਾਂ ਵਿਚ ੪੨੩ ਗਥਾਵਾਂ ਦਰਜ ਹਨ। ਇਸਦਾ ਪੰਜਾਬੀ ਅਨੁਵਾਦ ਵੀ ਉਪਲਬਧ ਹੈ। ਥੇਰਗਾਥਾ ਵਿਚ ਭਿਖੂਆਂ ਦੇ ਅਧਿਆਤਮਕ ਜੀਵਨ ਦੀਆਂ ਕਥਾਵਾਂ ਦਰਜ ਹਨ ਜਿਨ੍ਹਾਂ ਦੀ ਰਚਨਾ ਬੁੱਧ ਦੇ ਚੇਲਿਆਂ ਦੁਆਰਾ ਕੀਤੀ ਮੰਨੀ ਜਾਂਦੀ ਹੈ।'ਜਾਤਕ' ਬੁੱਧ ਧਰਮ ਦੇ ਪੂਰਵ ਜਨਮ ਨਾਲ ਸੰਬੰਧਤ ਕਹਾਣੀਆਂ ਦਾ ਸੰਗ੍ਰਹਿ ਹੈ। ਇਸ ਵਿਚ ੫੪੭ ਕਥਾਵਾਂ ਦਰਜ ਹਨ। ਪਾਲੀ ਵਿਚ ਲਿਖੀ ਇਸ ਰਚਨਾ ਦਾ ਪੰਜਾਬੀ ਅਨੁਵਾਦ ਵੀ ਮਿਲ ਜਾਂਦਾ ਹੈ। ਇਸ ਵਿਚ ਚੰਗੇ ਗੁਣਾਂ ਨੂੰ ਸਲਾਹਿਆ ਗਿਆ ਹੈ ਅਤੇ ਚੰਗਿਆਈ ਅਤੇ ਬੁਰਾਈ ਦੀ ਵਿਆਖਿਆ ਕੀਤੀ ਗਈ ਹੈ। ਜਿਸ ਤੋਂ ਜਨ

ਸਧਾਰਨ ਪ੍ਰੇਰਨਾ ਲੈ ਕੇ ਸ਼ੁਭ ਕਾਰਜ ਕਰਨ ਵਲ ਰੁਚਿਤ ਹੋ ਸਕਦਾ ਹੈ। ਪੁਨਰ-ਜਨਮ ਨਾਲ ਸੰਬੰਧਤ ਇਹ ਪੁਸਤਕ ਅਧਿਆਤਮਕ ਵਿਕਾਸ ਕਰਕੇ ਮਨੁੱਖਾ ਜੀਵਨ ਹਾਸਲ ਕਰਨ ਤੇ ਪ੍ਰਕਾਸ਼ ਪਾਉਂਦੀ ਹੈ।

(ਅ) ਵਿਨੈ ਪਿਟਕ: ਇਹ ਬੁੱਧ ਧਰਮ ਦਾ ਦੂਜਾ ਵੱਡਾ ਗ੍ਰੰਥ ਹੈ ਇਸ ਵਿਚ ਪਹਿਲੀਆਂ ਦੋ ਸੰਗੀਤੀਆਂ (ਮਹਾਂਸਭਾਵਾਂ) ਬਾਰੇ ਇਤਿਹਾਸਕ ਜਾਣਕਾਰੀ ਹਾਸਲ ਹੋਣ ਦੇ ਨਾਲ-ਨਾਲ ਸੰਘ ਦੇ ਨਿਯਮਾਂ ਦਾ ਵਿਸਤਾਰ ਵੀ ਵੇਖਣ ਨੂੰ ਮਿਲਦਾ ਹੈ। ਮੂਲ ਰੂਪ ਵਿਚ ਇਹ ਗ੍ਰੰਥ ਪਾਲੀ ਭਾਸ਼ਾ ਵਿਚ ਹੈ। ਨਿਯਮਾਂ ਦੀ ਵਿਆਖਿਆ ਦਾ ਆਧਾਰ ਮਹਾਤਮਾ ਬੁੱਧ ਦੇ ਉਪਦੇਸ਼ਾਂ ਅਤੇ ਆਦਰਸ਼ਾਂ ਨੂੰ ਬਣਾਇਆ ਗਿਆ ਹੈ। ਵਿਨੈ ਪਿਟਕ ਵਿਚ ਜਿਨ੍ਹਾਂ ਹੋਰਨਾਂ ਪੁਸਤਕਾਂ ਦੀ ਜਾਣਕਾਰੀ ਪ੍ਰਮੁੱਖ ਤੌਰ ਤੇ ਮਿਲਦੀ ਹੈ, ਉਹ ਇਸ ਪ੍ਰਕਾਰ ਹਨ: ਪਾਤੀਮੋਖ, ਮਹਾਵਗ, ਚੁਲਵਗ ਅਤੇ ਪਰਿਵਾਰ।

ਪਾਤੀਮੋਖ ਨੂੰ ਵਿਨੈਪਿਟਕ ਦਾ ਸਾਰ ਮੰਨਿਆ ਜਾਂਦਾ ਹੈ। ਇਸ ਵਿਚ ਅਜਿਹੇ ਸਦਾਚਾਰਕ ਨਿਯਮ ਦਰਜ ਹਨ ਜੋ ਸਾਧਕ ਨੂੰ ਦੁਖਾਂ ਤੋਂ ਛੁਟਕਾਰਾ ਦਿਵਾ ਦਿੰਦੇ ਹਨ। ਇਸ ਦੇ ਅਗੇ ਦੋ ਭਾਗ ਹੋਰ ਮੰਨੇ ਜਾਂਦੇ ਹਨ- ਭਿਖੂ ਵਿਭੰਗ ਅਤੇ ਭਿਖੁਣੀ ਵਿਭੰਗ। ਇਹ ਦੋਵੇਂ ਭਾਗ ਆਪੋ ਆਪਣੇ ਨਾਲ ਸੰਬੰਧਤ ਸਾਧਕਾਂ ਲਈ ਆਦਰਸ਼ ਪੂਰਵਕ ਨਿਯਮ ਦਸਦੇ ਹਨ।ਇਹਨਾਂ ਵਿਚ ਭਿਖੂਆਂ ਦੇ ਪਹਿਰਾਵੇ, ਦਵਾਈਆਂ ਅਤੇ ਸਦਾਚਾਰ ਬਾਰੇ ਨਿਯਮ ਦਰਜ ਕੀਤੇ ਮਿਲਦੇ ਹਨ। ਦਸ ਸਕੰਧਾਂ ਵਾਲੇ ਮਹਾਵਗ ਵਿਚ ਭਿਖੂਆਂ ਦੀ ਜੀਵਨ ਸ਼ੈਲੀ ਦਾ ਜ਼ਿਕਰ ਮਿਲਦਾ ਹੈ ਕਿ ਇਹਨਾਂ ਨੇ ਵਰਖਾ ਦੌਰਾਨ ਕਿਹੜੇ ਨਿਯਮ ਧਾਰਨ ਕਰਨੇ ਹਨ, ਕਿਹੜੀਆਂ ਦਵਾਈਆਂ ਦੀ ਵਰਤੋਂ ਕਰਨੀ ਹੈ, ਆਉਣ-ਜਾਣ ਅਤੇ ਅਰਾਮ ਸਮੇਂ ਕਿਹੋ ਜਿਹੇ ਵਸਤਰ ਧਾਰਨ ਕਰਨੇ ਹਨ। ਇਸ ਵਿਚ ਭਾਵੇਂ ਪਾਤੀਮੋਖ ਦੇ ਨਿਯਮਾਂ ਦਾ ਦੁਹਰਾਉ ਵੀ ਵੇਖਣ ਨੂੰ ਮਿਲਦਾ ਹੈ ਪਰ ਸਮੁੱਚੇ ਤੌਰ ਤੇ ਇਹ ਭਿਖੂਆਂ ਦੀ ਰੋਜ਼ਾਨਾ ਜੀਵਨ ਜਾਚ ਨਾਲ ਸੰਬੰਧਤ ਹੈ। ਚੁਲਵਗ ਵੀ ਵਿਨੈ ਪਿਟਕ ਦਾ ਹਿੱਸਾ ਹੈ। ਇਸ ਵਿਚ ੧੨ ਸਕੰਧ ਹਨ ਅਤੇ ਇਹ ਇਸਤਰੀਆਂ ਨੂੰ ਸੰਘ ਵਿਚ ਸ਼ਾਮਿਲ ਕਰਨ ਦੇ ਬੁੱਧ ਦੇ ਫੈਸਲੇ ਦੀ ਪ੍ਰੋੜ੍ਹਤਾ ਕਰਦਾ ਹੈ। ਪਰਿਵਾਰ ਵਿਚ ਵਿਨੈ ਪਟਿਕ ਦੇ ਪਹਿਲੇ ਵਰਣਿਤ ਵਿਸ਼ਿਆਂ ਦਾ ਦੁਹਰਾਉ ਕੀਤਾ ਮਿਲਦਾ ਹੈ।

(ੲ) ਅਭਿਧਮ ਪਿਟਕ: ਪਾਲੀ ਭਾਸ਼ਾ ਵਿਚ 'ਰੋ' ਸ਼ਬਦ ਦੀ ਵਰਤੋਂ ਵੇਖਣ ਨੂੰ ਨਹੀਂ ਮਿਲਦੀ, ਇਸ ਕਰਕੇ 'ਧਰਮ' ਨੂੰ 'ਧਮ' ਸ਼ਬਦ ਰਾਹੀਂ ਪ੍ਰਗਟਾਇਆ ਗਿਆ ਹੈ। ਇਥੇ 'ਅਭਿਧਮ' ਦਾ ਅਰਥ 'ਅਭਿਧਰਮ' ਦੇ ਰੂਪ ਵਿਚ ਕੀਤਾ ਜਾਂਦਾ ਹੈ। ਅਭਿਧਰਮ ਦਾ ਅਰਥ ਹੈ 'ਉਚ ਦਰਜੇ ਦੀਆਂ ਸਿਖਿਆਵਾਂ'। ਇਸ ਗ੍ਰੰਥ ਵਿਚ ਸੱਤ ਪੁਸਤਕਾਂ ਸ਼ਾਮਲ ਕੀਤੀਆਂ ਗਈਆਂ ਹਨ- ਧਮਸੰਗਨੀ, ਵਿਭੰਗ, ਧਾਤੂਕਥਾ, ਪੁਗਲ ਪਣਤਿ, ਕਥਾਵਥੂ, ਯਮਕ, ਪੱਠਾਨ। ਇਹਨਾਂ ਸੱਤਾਂ ਵਿਚ ਧਮਸੰਗਨੀ ਅਤੇ ਕਥਾਵਥੂ ਮਹੱਤਵਪੂਰਨ ਰਚਨਾਵਾਂ ਹਨ ਜਿਨ੍ਹਾਂ ਦਾ ਇਥੇ ਜ਼ਿਕਰ ਕੀਤਾ ਜਾ ਰਿਹਾ ਹੈ।

ਧਮਸੰਗਨੀ ਮਨੋਵਿਗਿਆਨਕ ਵਿਸ਼ੇ ਨਾਲ ਸੰਬੰਧਤ ਪੁਸਤਕ ਹੈ ਜਿਸ ਵਿਚ ਹਰੇਕ ਪਦਾਰਥ ਨੂੰ ਉਸ ਦੀ ਪ੍ਰਕ੍ਰਿਤੀ ਅਨੁਸਾਰ ਸਮਝਣ ਦੀ ਕੋਸ਼ਿਸ਼ ਕੀਤੀ ਗਈ ਹੈ। ਮਨ ਦੀਆਂ ਅਵਸਥਾਵਾਂ ਬਾਰੇ ਵਿਆਖਿਆ ਭਰਪੂਰ ਵਿਸਤਰਿਤ ਜਾਣਕਾਰੀ ਦਿੱਤੀ ਗਈ ਹੈ। ਬੁੱਧ ਧਰਮ ਪਹਿਲਾਂ ਦੋ ਫਿਰਕਿਆਂ ਵਿਚ ਵੰਡਿਆ ਗਿਆ – ਹੀਨਯਾਨ ਅਤੇ ਮਹਾਯਾਨ। ਹੀਨਯਾਨ ਦਾ ਭਾਵ ਹੈ ਛੋਟਾ ਮਾਰਗ ਅਤੇ ਮਹਾਯਾਨ ਦਾ ਭਾਵ ਹੈ ਵੱਡਾ ਮਾਰਗ। ਇਨ੍ਹਾਂ ਦੇ ਅਰਥਾਂ ਦੀ ਵਿਆਖਿਆ ਕਰਦੇ ਹੋਏ ਇਹ ਵੀ ਕਿਹਾ ਗਿਆ ਹੈ ਕਿ ਹੀਨਯਾਨ ਫਿਰਕੇ ਨਾਲ ਸੰਬੰਧਤ ਉਹ ਮੁਨੀ ਹਨ ਜੋ ਬੁੱਧ ਨੂੰ ਬੁੱਧ ਤਕ ਹੀ ਸੀਮਿਤ ਕਰਦੇ ਹਨ ਅਤੇ ਮਹਾਯਾਨ ਫਿਰਕੇ ਦੇ ਪੈਰੋਕਾਰ ਖੁਲ੍ਹੇ ਵਿਚਾਰ ਪ੍ਰਗਟ ਕਰਦੇ ਹੋਏ ਕਹਿੰਦੇ ਹਨ ਕਿ ਬੁੱਧ ਤੋਂ ਪਹਿਲਾਂ ਵੀ ਬੁੱਧ ਸੀ, ਬੁੱਧ ਦੇ ਸਮੇਂ ਵੀ ਬੁੱਧ ਸੀ ਅਤੇ ਬੁੱਧ ਦੇ ਦੁਨੀਆਂ ਤੋਂ ਚਲੇ ਜਾਣ ਤੋਂ ਬਾਅਦ ਵੀ ਬੁੱਧ ਮੌਜੂਦ ਹੈ। ਬੁੱਧ ਨੂੰ ਸਮੇਂ ਸਮੇਂ ਤੇ ਸਮਝਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਜੋ ਕਿ ਗਿਆਨ ਦੇ ਅਨੁਭਵ ਰਾਹੀਂ ਪ੍ਰਗਟ ਹੁੰਦਾ ਹੈ। ਬੁੱਧ ਦੇ ਇਹ ਦੋਵੇ. ਫਿਰਕੇ ਅਗੇ ਕਈ ਸੰਪਰਦਾਵਾਂ ਵਿਚ ਵੰਡੇ ਗਏ ਅਤੇ ਸਮਰਾਟ ਅਸ਼ੋਕ ਤੱਕ ਇਹਨਾਂ ਦੀ ਗਿਣਤੀ ੧੮ ਤਕ ਪੁੱਜ ਗਈ। ਇਹਨਾਂ ਵਿਚ ਉਠੇ ਵਿਵਾਦ ਨੇ ਇਹ ਚਰਚਾ ਛੇੜ ਦਿੱਤੀ ਸੀ ਕਿ ਕਿਹੜਾ ਫਿਰਕਾ ਬੁੱਧ ਦੇ ਮੌਲਿਕ ਵਿਚਾਰਾਂ ਦੇ ਸਭ ਤੋਂ ਨੇੜੇ ਹੈ। ਬੁੱਧ ਦੀ ਵਿਚਾਰਧਾਰਾ ਨੂੰ ਵਿਵਸਥਿਤ ਰੂਪ ਦੇਣ ਲਈ ਚਾਰ ਮਹਾਂਸਭਾਵਾਂ ਦਾ ਜ਼ਿਕਰ ਆਉਂਦਾ ਹੈ। ਤੀਜੀ ਮਹਾਂਸਭਾ ਵਿਚ ਜੋ ਵਿਚਾਰ ਹੋਈ ਉਸ ਵਿਚ ਕਥਾਵਥੂ ਦੇ ਸਥਿਵਰਵਾਦੀ (ਥੇਰਵਾਦੀ) ਵਿਚਾਰਾਂ ਉੱਤੇ ਮੋਹਰ ਲਾਉਂਦੇ ਹੋਏ ਬਾਕੀ ਦੇ ਫਿਰਕਿਆਂ ਦੀ ਆਲੋਚਨਾ ਕੀਤੀ ਗਈ। ਕਥਾਵਥੂ ਦੇ ੨੨ ਅਧਿਆਇਆਂ ਵਿਚ ਬੁੱਧ ਧਰਮ ਦੇ ਵਿਚਾਰਾਂ ਦਾ ਵਿਸਤਰਿਤ ਵਰਣਨ ਕੀਤਾ ਮਿਲਦਾ ਹੈ।

### ੲ. ਯਹੂਦੀ ਅਤੇ ਇਸਾਈ ਧਰਮ

**ਯਹੂਦੀ ਧਰਮ:-** ਸਾਮੀ ਧਰਮਾਂ ਵਿਚ ਤਿੰਨ ਪ੍ਰਮੁੱਖ ਧਰਮਾਂ ਦਾ ਨਾਮ ਲਿਆ ਜਾਂਦਾ ਹੈ – ਯਹੂਦੀ, ਇਸਾਈ ਅਤੇ ਇਸਲਾਮ। ਯਹੂਦੀ ਧਰਮ ਇਨ੍ਹਾਂ ਵਿਚੋਂ ਸਭ ਤੋਂ ਪੁਰਾਣਾ ਹੈ। ਇਸ ਦੇ ਆਰੰਭ ਦਾ ਇਤਿਹਾਸ ਇਸ ਧਰਮ ਦੇ ਪੈਗੰਬਰ ਅਬਰਾਹਮ ਤੋਂ ਮੰਨਿਆ ਜਾਂਦਾ ਹੈ। ਪੁਰਾਣੇ ਅਹਿਦਨਾਮੇ ਵਿਚ ਅਬਰਾਹਮ ਦੇ ਪੂਰਵਜ ਨੂਹ ਬਾਰੇ ਵੀ ਜਾਣਕਾਰੀ ਮਿਲਦੀ ਹੈ ਪਰ ਯਹੂਦੀ ਧਰਮ ਦੇ ਇਤਿਹਾਸਕਾਰ ਇਸ ਧਰਮ ਦਾ ਆਰੰਭ ਅਬਰਾਹਮ ਤੋਂ ਹੀ ਮੰਨਦੇ ਹਨ। ਅਬਰਾਹਮ ਕੌਣ ਸੀ? ਇਹ ਕਿਥੇ ਪੈਦਾ ਹੋਇਆ? ਇਸ ਦੀ ਜਾਣਕਾਰੀ ਸਾਨੂੰ ਇਸ ਧਰਮ ਦੇ ਧਰਮ ਗ੍ਰੰਥ, ਪੁਰਾਣੇ ਅਹਿਦਨਾਮੇ, ਤੋਂ ਮਿਲਦੀ ਹੈ। ਨੂਹ ਦੇ ਤਿੰਨ ਪੁੱਤਰ ਸਨ – ਸੱਮ, ਹਾਮ ਅਤੇ ਯਾਫਤ। ਇਨ੍ਹਾਂ ਤਿੰਨ੍ਹਾਂ ਤੋਂ ਤਿੰਨ ਕਬੀਲੇ ਬਣੇ। ਸੱਮ ਦੇ ਕਬੀਲੇ ਵਿਚ ਅਬਰਾਹਮ ਪੈਦਾ ਹੋਇਆ। ਈਸ਼ਵਰ ਨੇ ਉਸ ਨੂੰ ਪੈਗੰਬਰ ਚੁਣਿਆ ਅਤੇ ਅਨੇਕਾਂ ਬਰਕਤਾਂ ਨਾਲ ਨਿਵਾਜਿਆ।

ਫਿਰਤੂ ਕਬੀਲਾ: ਅਬਰਾਹਮ ਕਸਦੀਉਂ ਦੇ ਸ਼ਹਿਰ ਉਰ ਵਿਚ ਨਿਵਾਸ ਕਰਦਾ ਸੀ ਕਿ ਪਰਮੇਸ਼ਰ ਨੇ ਹੁਕਮ ਦਿੱਤਾ ਕਿ ਉਹ ਕਨਾਨ ਦੇਸ਼ ਚਲਾ ਜਾਵੇ ਜੋ ਕਿ ਉਸ ਦੇ ਕਬੀਲੇ ਲਈ ਸੁਰੱਖਿਅਤ ਰਖਿਆ ਗਿਆ ਹੈ। ਇਹ ਸ਼ਹਿਰ ਅਜੋਕੇ ਇਰਾਕ ਦੇਸ਼ ਵਿਚ ਸਥਿਤ ਹੈ। ਪਰਮੇਸ਼ਰ ਦਾ ਹੁਕਮ ਮੰਨ ਕੇ ੭੫ ਸਾਲ ਦੀ ਉਮਰ ਵਿਚ ਅਬਰਾਹਮ ਨੇ ਉਹ ਦੇਸ਼ ਛੱਡ ਦਿਤਾ ਅਤੇ ਕਬੀਲੇ ਸਮੇਤ ਘੁੰਮਦਾ-ਘੁਮਾਉਂਦਾ ਕਨਾਨ ਦੇਸ਼ ਪਹੁੰਚਿਆ। ਇਸ ਸਫ਼ਰ ਵਿਚ ਉਸ ਦੀ ਪਤਨੀ ਸਾਰਾਹ ਅਤੇ ਭਤੀਜਾ ਲੂਤ ਵੀ ਨਾਲ ਸਨ। ਕਨਾਨ ਦੇਸ਼ ਵਿਚ ਕੁਝ ਸਮਾਂ ਰਿਹਾ ਪਰ ਉਥੇ ਕਾਲ ਪੈ ਜਾਣ ਕਾਰਨ ਇਸ ਦੇਸ਼ ਨੂੰ ਛੱਡ ਕੇ ਮਿਸਰ ਚਲਾ ਗਿਆ। ਮਿਸਰ ਵਿਖੇ ਵੀ ਬਹੁਤੀ ਦੇਰ ਨਾਂ ਟਿਕ ਸਕਿਆ ਅਤੇ ਵਾਪਸ ਉਸੇ ਦੇਸ਼ ਵਿਚ ਆ ਗਿਆ ਜਿਸ ਨੂੰ ਵਾਅਦੇ ਦਾ ਦੇਸ਼ (Promised Land), ਕਨਾਨ, ਕਿਹਾ ਜਾਂਦਾ ਸੀ।

ਅਬਰਾਹਮ ਦੀ ਸੰਤਾਨ: ਅਬਰਾਹਮ ਨਾਲ ਈਸ਼ਵਰ (ਯਹੋਵਾਹ) ਨੇ ਵਾਅਦਾ ਕੀਤਾ ਸੀ ਕਿ ਜਿੰਨੇ ਅਕਾਸ਼ ਵਿਚ ਤਾਰੇ ਹਨ ਉਨੀ ਹੀ ਉਸ ਦੀ ਸੰਤਾਨ ਹੋਵੇਗੀ ਪਰ ਉਸ ਦੇ ਘਰ ਕੋਈ ਔਲਾਦ ਨਹੀਂ ਸੀ। ਅਬਰਾਹਮ ਬੁੱਢਾ ਹੋ ਗਿਆ ਸੀ ਪਰ ਵਾਰਸ ਨਾ ਹੋਣ ਕਰਕੇ ਦੁਖੀ ਸੀ। ਸਾਰਾਹ ਦੀ ਇਕ ਮਿਸਰੀ ਦਾਸੀ ਸੀ ਜਿਸ ਨਾਲ ਅਬਰਾਹਮ ਦਾ ਵਿਆਹ ਕੀਤਾ ਗਿਆ ਅਤੇ ਪਹਿਲੀ ਸੰਤਾਨ ਉਸੇ ਤੋਂ ਹੋਈ। ਉਸ ਦੇ ਘਰ ਇਕ ਪੁੱਤਰ ਪੈਦਾ ਹੋਇਆ ਜਿਸ ਦਾ ਨਾਮ ਇਸਮਾਈਲ ਰਖਿਆ ਗਿਆ। ਸਾਰਾਹ ਦੇ ਘਰ ਵੀ ਸਮਾਂ ਆਉਣ ਤੇ ਇਕ ਪੁੱਤਰ ਨੇ ਜਨਮ ਲਿਆ ਜਿਸ ਦਾ ਨਾਮ ਇਸਹਾਕ ਰੱਖਿਆ ਗਿਆ। ਅਬਰਾਹਮ ਦੀ ਸੰਤਾਨ ਵਧਦੀ ਗਈ ਅਤੇ ਉਹ ੧੭੫ ਸਾਲ ਦਾ ਹੋ ਕੇ ਆਪਣੇ ਪੂਰਵਜਾਂ ਕੋਲ ਚਲਾ ਗਿਆ। ਇਸਹਾਕ ਦੇ ਘਰ ਵੀ ਸੱਠ ਸਾਲ ਦੀ ਉਮਰ ਵਿਚ ਦੋ ਜੁੜਵੇਂ ਪੁੱਤਰ ਯਾਕੂਬ ਅਤੇ ਈਸਓ ਪੈਦਾ ਹੋਏ। ਯਾਕੂਬ ਮੈਸੋਪਟਾਮੀਆਂ ਵਿਖੇ ੨੦ ਸਾਲ ਤੱਕ ਰਹਿਣ ਤੋਂ ਬਾਅਦ ਕਨਾਨ ਵਾਪਸ ਆ ਰਿਹਾ ਸੀ ਤਾਂ ਰਸਤੇ ਵਿਚ ਉਸ ਦਾ ਮੇਲ ਈਸ਼ਵਰ ਦੇ ਦੂਤ ਨਾਲ ਹੋਇਆ ਜਿਸ ਨਾਲ ਹੋਏ ਘੋਲ ਵਿਚ ਯਾਕੂਬ ਜਿੱਤ ਗਿਆ। ਦੂਤ ਨੇ ਉਸ ਦਾ ਨਾਮ ਬਦਲ ਕੇ ਯਾਕੂਬ ਤੋਂ ਇਸਰਾਈਲ ਰੱਖ ਦਿਤਾ। ਯਾਕੂਬ ਦੀ ਸੰਤਾਨ ਇਸਰਾਈਲੀ ਕਹਾਉਣ ਲੱਗੀ ਅਤੇ ਉਹ ਜਿਸ ਕਨਾਨ ਦੇਸ਼ ਵਿਚ ਰਹਿੰਦੇ ਸਨ ਉਸ ਦਾ ਨਾਮ ਵੀ ਇਸਰਾਈਲ ਪੈ ਗਿਆ। ਯਾਕੂਬ ਦੇ ਬਾਰਾਂ ਪੁੱਤਰ ਸਨ ਅਤੇ ਯੂਸਫ਼ ਉਨ੍ਹਾਂ ਵਿਚੋਂ ਗਿਆਰਵੇਂ ਨੰਬਰ ਤੇ ਸੀ। ਯੂਸਫ਼ ਨਾਲ ਉਸ ਦੇ ਭਰਾ ਵੈਰ ਰੱਖਦੇ ਸਨ ਅਤੇ ਇਕ ਦਿਨ ਉਹਨਾਂ ਯੂਸਫ਼ ਨੂੰ ਮਿਸਰ ਦੇ ਵਪਾਰੀਆਂ ਕੋਲ ਵੇਚ ਦਿੱਤਾ। ਵਪਾਰੀ ਉਸ ਨੂੰ ਮਿਸਰ ਲੈ ਗਏ। ਉਥੇ ਉਹ ਲਗਨ ਅਤੇ ਮਿਹਨਤ ਨਾਲ ਕੰਮ ਕਰਨ ਲੱਗਾ। ਮਿਸਰ ਦਾ ਬਾਦਸ਼ਾਹ ਫਰਾਊਨ ਸੀ ਅਤੇ ਉਹ ਯੂਸਫ਼ ਦੇ ਕੰਮ ਤੋਂ ਬਹੁਤ ਪ੍ਰਭਾਵਤ ਹੋਇਆ। ਯੂਸਫ਼ ਦਾ ਪਰਿਵਾਰ ਮਿਸਰ ਵਿਚ ਵਧਣ ਲੱਗਾ। ਇਕ ਵਾਰ ਮਿਸਰ ਦੇ ਬਾਦਸ਼ਾਹ ਨੇ ਸੁਫ਼ਨਾ ਦੇਖਿਆ

ਜਿਸ ਦਾ ਵਿਖਿਆਨ ਕਰਨ ਤੋਂ ਸਭ ਅਸਮਰਥ ਸਨ। ਯੂਸਫ ਨੇ ਬਾਦਸ਼ਾਹ ਦੇ ਸੁਫਨਿਆਂ ਦਾ ਭੇਤ ਖੋਲਦੇ ਹੋਏ ਕਿਹਾ ਕਿ ਧਰਤੀ ਤੇ ਸੱਤ ਸਾਲ ਖੁਸ਼ਹਾਲੀ ਹੋਵੇਗੀ ਅਤੇ ਸੱਤ ਸਾਲ ਸੋਕਾ ਪਵੇਗਾ। ਖੁਸ਼ਹਾਲੀ ਦੇ ਸਾਲਾਂ ਦੌਰਾਨ ਮਿਸਰ ਵਿਚ ਅੰਨ ਇਕਤਰ ਕੀਤਾ ਗਿਆ ਤਾਂ ਕਿ ਔੜ ਸਮੇਂ ਕੰਮ ਆ ਸਕੇ। ਸੱਤ ਸਾਲ ਪਿੱਛੋਂ ਔੜ ਪੈਣ ਤੇ ਮਿਸਰ ਤੋਂ ਇਲਾਵਾ ਕਿਸੇ ਆਲੇ-ਦੁਆਲੇ ਦੇ ਇਲਾਕੇ ਕੋਲ ਆਨਾਜ ਨਹੀਂ ਸੀ ਅਤੇ ਉਹ ਆਪਣੇ ਅਤੇ ਆਪਣੇ ਪਸ਼ੂਆਂ ਦੇ ਅਨਾਜ ਦੀ ਪੂਰਤੀ ਲਈ ਮਿਸਰ ਪਹੁੰਚੇ। ਇਥੇ ਯੂਸਫ਼ ਦੇ ਭਰਾ ਵੀ ਆਏ। ਯੂਸਫ਼ ਨੇ ਉਹਨਾਂ ਨੂੰ ਰਹਿਣ ਲਈ ਥਾਂ ਅਤੇ ਅਨਾਜ ਦਿੱਤਾ ਅਤੇ ਇਹ ਕਬੀਲਾ ਮਿਸਰ ਵਿਚ ਹੀ ਰਹਿ ਕੇ ਵਧਣ-ਫੁਲਣ ਲੱਗਾ।

ਯਹੂਦੀਆਂ ਨੂੰ ਮਿਸਰ ਦੀ ਗੁਲਾਮੀ ਤੋਂ ਆਜ਼ਾਦ ਕਰਾਉਣਾ: ਯਾਕੂਬ ਦੇ ਬਾਰਾਂ ਪੁੱਤਰਾਂ ਤੋਂ ਬਾਰਾਂ ਕਬੀਲੇ ਚੱਲੇ। ਇਨਾਂ ਵਿਚੋਂ ਇਕ ਲੇਵੀ ਦਾ ਕਬੀਲਾ ਸੀ ਜਿਸ ਵਿਚ ਮੂਸਾ ਦਾ ਜਨਮ ਹੋਇਆ। ਜਦੋਂ ਮੂਸਾ ਦਾ ਜਨਮ ਹੋਇਆ ਤਾਂ ਮਿਸਰ ਵਿਚ ਯਹੂਦੀਆਂ ਦੀ ਚੋਖੀ ਗਿਣਤੀ ਸੀ ਅਤੇ ਰਾਜੇ ਨੂੰ ਉਨ੍ਹਾਂ ਤੋਂ ਖਤਰਾ ਪੈਦਾ ਹੋ ਗਿਆ। ਉਸ ਨੇ ਯਹੂਦੀਆਂ ਦੇ ਬੱਚਿਆਂ ਨੂੰ ਮਾਰਨ ਦਾ ਹੁਕਮ ਦੇ ਦਿਤਾ। ਇਸੇ ਦੌਰਾਨ ਮਿਸਰ ਦੀ ਧਰਤੀ ਤੇ ਮੂਸਾ ਦਾ ਜਨਮ ਹੋਇਆ। ਬੱਚੇ ਨੂੰ ਬਚਾਉਣ ਲਈ ਟੋਕਰੀ ਵਿਚ ਰੱਖ ਕੇ ਨੀਲ ਦਰਿਆ ਵਿਚ ਛੱਡ ਦਿੱਤਾ ਗਿਆ ਜੋ ਕਿ ਨਦੀ ਤੇ ਨਹਾਉਣ ਆਈ ਬਾਦਸ਼ਾਹ ਦੀ ਲੜਕੀ ਦੇ ਹੱਥ ਲੱਗਾ। ਉਹ ਬੱਚੇ ਨੂੰ ਲੈ ਕੇ ਮਹਿਲਾਂ ਵਿਚ ਆ ਗਈ ਅਤੇ ਬੱਚਾ ਉਥੇ ਹੀ ਜਵਾਨ ਹੋਇਆ। ਬਚਪਨ ਦੀ ਇਕ ਘਟਨਾ ਅਨੁਸਾਰ ਇਕ ਦਿਨ ਬੱਚੇ ਨੇ ਬਾਦਸ਼ਾਹ ਦਾ ਤਾਜ ਪਾ ਲਿਆ ਤਾਂ ਬਾਦਸ਼ਾਹ ਨੇ ਬੱਚੇ ਨੂੰ ਮਾਰਨ ਦਾ ਹੁਕਮ ਦੇ ਦਿੱਤਾ। ਦਰਬਾਰੀਆਂ ਨੇ ਸਮਝਾਇਆ ਕਿ ਬੱਚੇ ਨੂੰ ਰਾਜ ਦਰਬਾਰ ਦੇ ਨਿਯਮਾਂ ਦਾ ਪਤਾ ਨਹੀਂ ਹੁੰਦਾ, ਬੱਚਾ ਨਿਰਦੋਸ਼ ਹੈ, ਇਸ ਨੂੰ ਛੱਡ ਦਿੱਤਾ ਜਾਵੇ। ਬਾਦਸ਼ਾਹ ਨੇ ਬੱਚੇ ਦੀ ਪ੍ਰੀਖਿਆ ਲੈਣ ਲਈ ਉਸ ਅੱਗੇ ਗਰਮ ਕੋਲੇ ਰਖੇ ਜੋ ਕਿ ਲਾਲ ਹੋ ਜਾਣ ਕਾਰਨ ਬੱਚੇ ਦੀ ਖਿਚ ਦਾ ਕਾਰਨ ਬਣੇ। ਬੱਚੇ ਨੇ ਇਕ ਕੋਲਾ ਚੁਕ ਕੇ ਮੂੰਹ ਵਿਚ ਪਾ ਲਿਆ ਅਤੇ ਉਸ ਦੀ ਜੁਬਾਨ ਸੜ ਗਈ। ਉਸ ਦਿਨ ਤੋਂ ਮੂਸਾ ਤੁਤਲਾ ਕੇ ਬੋਲਦਾ ਸੀ। ਮੂਸਾ ਜਵਾਨ ਹੋਇਆ ਤਾਂ ਉਸਨੇ ਇਕ ਦਿਨ ਇਕ ਮਿਸਰੀ ਨੂੰ ਇਕ ਯਹੂਦੀ ਤੇ ਜ਼ੁਲਮ ਕਰਦੇ ਵੇਖਿਆ। ਮੂਸਾ ਤੋਂ ਇਹ ਸਹਿਣ ਨਾ ਹੋਇਆ ਅਤੇ ਉਸ ਨੇ ਇਸ ਮਿਸਰੀ ਨੂੰ ਕੁੱਟ-ਕੁੱਟ ਕੇ ਜਾਨ ਤੋਂ ਮਾਰ ਦਿੱਤਾ। ਭੇਤ ਖੁਲ ਜਾਣ ਦੇ ਡਰ ਤੋਂ ਭਜ ਕੇ ਉਹ ਉੱਥੋਂ ਮਿਦਯਾਨ ਦੇਸ਼ ਆ ਗਿਆ ਜਿਥੇ ਉਸ ਨੇ ਯਿਥਰੋ ਨਾਮਕ ਪੁਜਾਰੀ ਦੀ ਲੜਕੀ ਨਾਲ ਵਿਆਹ ਕਰਵਾ ਲਿਆ ਅਤੇ ਉਥੇ ਹੀ ਵਸ ਗਿਆ। ਇਕ ਦਿਨ ਪਸ਼ੂ ਚਾਰਦੇ ਸਮੇਂ ਇਕ ਪਹਾੜੀ ਤੇ ਉਸ ਨੇ ਇਕ ਝਾੜੀ ਨੂੰ ਅੱਗ ਲਗੀ ਵੇਖੀ। ਝਾੜੀ ਨੂੰ ਅੱਗ ਲਗੀ ਹੋਈ ਸੀ ਪਰ ਝਾੜੀ ਜਲ ਨਹੀਂ ਸੀ ਰਹੀ। ਇਹ ਰਹਸਮਈ ਦ੍ਰਿਸ਼ ਯਹੋਵਾਹ ਦੀ ਹੋਂਦ ਦੀ ਨਿਸ਼ਾਨੀ ਸੀ। ਉਸ ਨੇ ਮੂਸਾ ਨੂੰ ਬੁਲਾ ਕੇ ਮਿਸਰ ਵਿਚੋਂ

ਯਹੂਦੀਆਂ ਨੂੰ ਗੁਲਾਮੀ ਤੋਂ ਆਜ਼ਾਦ ਕਰਾਉਣ ਲਈ ਕਿਹਾ ਅਤੇ ਨਾਲ ਹੀ ਉਸ ਦੇਸ਼ ਵਿਚ ਚਲੇ ਜਾਣ ਦਾ ਹੁਕਮ ਦੇ ਦਿੱਤਾ ਜੋ ਕਿ ਈਸ਼ਵਰ ਨੇ ਉਸ ਦੇ ਬਜ਼ੁਰਗਾਂ ਨੂੰ ਦਿੱਤਾ ਸੀ।

ਈਸ਼ਵਰ (ਯਹੋਵਾਹ) ਦਾ ਹੁਕਮ ਮੰਨ ਕੇ ਮੂਸਾ ਮਿਸਰ ਵਿਚ ਆ ਗਿਆ ਅਤੇ ਉਥੇ ਦੇ ਬਾਦਸ਼ਾਹ ਫਰਾਊਨ ਨੂੰ ਈਸ਼ਵਰ ਦਾ ਸੁਨੇਹਾ ਦਿਤਾ ਤਾਂ ਬਾਦਸ਼ਾਹ ਭੜਕ ਉਠਿਆ, ਉਸ ਨੇ ਯਹੂਦੀਆਂ ਨੂੰ ਛਡਣ ਦੀ ਬਜਾਏ ਉਨ੍ਹਾਂ ਤੇ ਜ਼ੁਲਮ ਤੇਜ ਕਰ ਦਿੱਤੇ। ਮੂਸਾ ਨੇ ਜਦੋਂ ਇਕ ਤੋਂ ਬਾਅਦ ਇਕ ਦਸ ਕਰਾਮਾਤਾਂ ਦਿਖਾਈਆਂ ਤਾਂ ਬਾਦਸ਼ਾਹ ਨੇ ਯਹੂਦੀਆਂ ਨੂੰ ਮਿਸਰ ਵਿਚੋਂ ਚਲੇ ਜਾਣ ਦੀ ਆਗਿਆ ਦੇ ਦਿੱਤੀ। ਯਹੂਦੀਆਂ ਵਿਚ ਇਸ ਦਿਨ ਨੂੰ 'ਪਸਾਹ ਦਾ ਪੁਰਬ' (Feasts of Passover) ਵਜੋਂ ਮਨਾਇਆ ਜਾਂਦਾ ਹੈ। ਲਗਪਗ ੪੦ ਸਾਲ ਤੱਕ ਸਿਨਾਈ ਦੇ ਜੰਗਲਾਂ ਵਿਚ ਘੁੰਮਣ ਤੋਂ ਬਾਅਦ ਯਹੂਦੀ ਮੂਸਾ ਦੀ ਅਗਵਾਈ ਵਿਚ ਕਨਾਨ ਦੇਸ਼ ਆ ਗਏ। ਮੂਸਾ ਕਨਾਨ ਦੀ ਧਰਤੀ ਤੇ ਪੈਰ ਰੱਖਣ ਤੋਂ ਪਹਿਲਾਂ ਹੀ ਪਰਲੋਕ ਸਿਧਾਰ ਗਏ ਅਤੇ ਜੋਸ਼ੂਆਂ ਨੇ ਮੂਸਾ ਦਾ ਇਹ ਕਾਰਜ ਪੂਰਾ ਕੀਤਾ।

ਇਸਰਾਈਲ (ਕਨਾਨ) ਦੀ ਧਰਤੀ ਤੇ ਯਹੂਦੀਆਂ ਦਾ ਰਾਜ ਕਾਇਮ ਹੋ ਗਿਆ। ਇਹਨਾਂ ਦੇ ਪਰਿਵਾਰ ਵਧੇ ਫੁਲੇ। ਪ੍ਰਮੁੱਖ ਤੌਰ ਤੇ ਉਹੀ ਬਾਰਾਂ ਕਬੀਲੇ ਕਾਇਮ ਰਹੇ ਜੋ ਕਿ ਯਾਕੂਬ ਦੇ ਬਾਰਾਂ ਪੁਤਰਾਂ ਤੋਂ ਹੋਂਦ ਵਿਚ ਆਏ ਸਨ ਇਨ੍ਹਾਂ ਵਿਚੋਂ ਇਕ ਪੁੱਤਰ (Judah) ਸੀ ਜਿਸ ਤੋਂ ਇਸ ਕੌਮ ਦੀ ਪਛਾਣ ਯਹੂਦੀ ਧਰਮ ਅਤੇ ਕੌਮ ਵਜੋਂ ਹੋਈ। ਯਹੂਦੀਆਂ ਦੇ ਵਧਦੇ ਪ੍ਰਭਾਵ ਨੇ ਇਸਰਾਈਲ ਵਿਚ ਉਹਨਾਂ ਦੀ ਹਕੂਮਤ ਦੀ ਸਥਾਪਨਾ ਕਰਨ ਵਿਚ ਸਹਾਇਤਾ ਕੀਤੀ। ਦਾਊਦ ਦੀਆਂ ੧੯ ਪੀੜ੍ਹੀਆਂ ਨੇ ਉਥੇ ਰਾਜ ਕੀਤਾ। ਬਾਅਦ ਵਿਚ ਯਹੂਦੀਆਂ ਵਿਚਕਾਰ ਫੁੱਟ ਪੈਦਾ ਹੋ ਗਈ ਤੇ ਬਾਦਸ਼ਾਹੀ ਦੋ ਹਿੱਸਿਆਂ - ਉਤਰੀ ਤੇ ਦੱਖਣੀ ਰਿਆਸਤਾਂ ਵਿਚ ਵੰਡੀ ਗਈ। ਹੌਲੀ ਹੌਲੀ ਬਾਹਰੀ ਹਮਲਾਵਰਾਂ ਦੇ ਆਉਣ ਅਤੇ ਆਪਸੀ ਫੁੱਟ ਵਧ ਜਾਣ ਕਾਰਨ ੫੮੬ ਬੀ.ਸੀ. ਵਿਚ ਬੈਬੀਲੋਨੀਆਂ ਦੇ ਬਾਦਸ਼ਾਹ ਨੇ ਯੈਰੋਸਲਮ ਉਪਰ ਕਬਜ਼ਾ ਕਰ ਲਿਆ ਤੇ ਯਹੂਦੀਆਂ ਨੂੰ ਬਨਵਾਸ ਦੇ ਵਜੋਂ ਦੇਸ਼ ਨਿਕਾਲਾ ਦੇ ਦਿੱਤਾ। ਯਹੂਦੀਆਂ ਉਪਰ ਬਹੁਤ ਜ਼ੁਲਮ ਹੋਏ ਅਤੇ ਅਖੀਰ ੧੯੪੮ ਈਸਵੀ ਵਿਚ ਇਸਰਾਈਲ ਰਾਜ ਦੀ ਸਥਾਪਨਾ ਹੋਣ ਨਾਲ ਯਹੂਦੀਆਂ ਦੀ ਹਕੂਮਤ ਕਾਇਮ ਹੋ ਗਈ ਜੋ ਕਿ ਨਿਰੰਤਰ ਅੱਜ ਤੱਕ ਜਾਰੀ ਹੈ।

**ਯਹੂਦੀਆਂ ਦੇ ਧਰਮ ਗ੍ਰੰਥ:** ਯਹੂਦੀਆਂ ਦੇ ਧਰਮ ਗ੍ਰੰਥ ਨੂੰ ਪੁਰਾਣਾ ਅਹਿਦਨਾਮਾ (Old Testament) ਕਹਿੰਦੇ ਹਨ ਇਸ ਵਿਚ ੩੯ ਪੁਸਤਕਾਂ ਦਰਜ ਹਨ। ਇਸ ਗ੍ਰੰਥ ਦੇ ਤਿੰਨ ਭਾਗ ਹਨ:

ੳ. ਤੋਰਾਹ      ਅ. ਨਬੀਮ      ੲ. ਕੈਥੂਬੀਮ

ੳ. ਤੋਰਾਹ: ਇਸ ਨੂੰ ਯਹੂਦੀਆਂ ਦੇ ਨਿਯਮ ਦੀ ਕਿਤਾਬ ਮੰਨਿਆ ਜਾਂਦਾ ਹੈ। ਇਸ ਦੇ ਪੰਜ ਭਾਗ ਹਨ। ਜਿਨ੍ਹਾਂ ਨੂੰ ਵੱਖ-ਵੱਖ ਪੋਥੀਆਂ ਦੇ ਰੂਪ ਵਿਚ ਵਰਣਿਤ ਕੀਤਾ ਗਿਆ ਹੈ - ਉਤਪਤੀ, ਕੂਚ, ਲੇਵੀਆਂ ਦੀ ਪੋਥੀ, ਗਿਣਤੀ ਅਤੇ ਬਿਵਸਥਾਸਾਰ। ਪਹਿਲੀ ਕਿਤਾਬ ਵਿਚ ਸ੍ਰਿਸ਼ਟੀ ਦੀ ਉਤਪਤੀ ਦਾ ਵਰਣਨ ਹੈ ਇਸ ਵਿਚੋਂ ਯਹੂਦੀਆਂ ਦੇ ਪੁਰਾਤਨ ਇਤਿਹਾਸ ਦਾ ਪਤਾ ਲਗਦਾ ਹੈ। ਕੂਚ ਨਾਮਕ ਪੋਥੀ ਯਹੂਦੀਆਂ ਦੇ ਮਿਸਰ ਤੋਂ ਆਜ਼ਾਦ ਹੋ ਕੇ ਇਸਰਾਈਲ ਵੱਲ ਕੂਚ ਕਰਨ ਨਾਲ ਸੰਬੰਧਤ ਹੈ ਅਤੇ ਲੇਵੀਆਂ ਨਾਮਕ ਪੋਥੀ ਵਿਚ ਯਹੂਦੀਆਂ ਦੇ ਸਮਾਜਕ ਅਤੇ ਧਾਰਮਿਕ ਰੀਤੀ-ਰਿਵਾਜਾਂ ਦਾ ਵਰਣਨ ਮਿਲਦਾ ਹੈ। ਗਿਣਤੀ ਵਿਚ ਯਹੂਦੀਆਂ ਦੀ ਬੰਸਾਵਲੀ ਅਤੇ ਲੰਮੇ ਸਫਰ ਦਾ ਜ਼ਿਕਰ ਮਿਲਦਾ ਹੈ ਅਤੇ ਆਖਰੀ ਪੋਥੀ ਬਿਵਸਥਾ ਸਾਰ ਜਾਰਡਨ ਦਰਿਆ ਨੂੰ ਪਾਰ ਕਰਨ ਅਤੇ ਈਸ਼ਵਰ ਦੇ ਨਿਯਮ ਅਤੇ ਅਹਿਦ ਨਾਲ ਸੰਬੰਧਤ ਹੈ।

ਅ. ਨਬੀਮ: ਈਸ਼ਵਰ ਦਾ ਸੁਨੇਹਾ ਦੇਣ ਵਾਲੇ ਨੂੰ ਨਬੀ ਕਿਹਾ ਜਾਂਦਾ ਹੈ। ਇਸ ਭਾਗ ਵਿਚ ਬਹੁਤ ਸਾਰੇ ਨਬੀਆਂ ਦੇ ਜੀਵਨ ਅਤੇ ਵਿਖਿਆਨ ਦਰਜ ਹਨ ਇਸ ਕਰਕੇ ਇਸ ਦਾ ਨਾਮ ਹੀ ਨਬੀਮ ਰੱਖਿਆ ਗਿਆ ਹੈ। ਇਸ ਵਿਚ ਕੁਲ ੨੧ ਪੁਸਤਕਾਂ ਦਰਜ ਹਨ। ਇਸ ਭਾਗ ਨੂੰ ਦੋ ਹਿੱਸਿਆਂ ਵਿਚ ਵੰਡਿਆ ਗਿਆ ਹੈ - ਪੂਰਵ ਨਬੀ (Former Prophets) ਅਤੇ ਉਤਰ ਕਾਲੀਨ ਨਬੀ (Later Prophets)।

ਪੂਰਵ ਨਬੀਆਂ ਵਾਲੇ ਭਾਗ ਵਿਚ ਛੇ ਪੁਸਤਕਾਂ ਦਰਜ ਹਨ - ਜੋਸ਼ੂਆ ਨਿਆਇਆਂ ਦੀ ਪੋਥੀ, ਸੈਮੂਅਲ ਦੀ ਪਹਿਲੀ ਪੋਥੀ, ਸੈਮੂਅਲ ਦੀ ਦੂਜੀ ਪੋਥੀ, ਰਾਜਿਆਂ ਦੀ ਪਹਿਲੀ ਪੋਥੀ, ਰਾਜਿਆਂ ਦੀ ਦੂਜੀ ਪੋਥੀ।

ਉਤਰ-ਕਾਲੀਨ ਨਬੀਆਂ ਵਾਲੇ ਭਾਗ ਵਿਚ ੧੫ ਪੁਸਤਕਾਂ ਹਨ ਜਿਨ੍ਹਾਂ ਵਿਚ ਯਸਾਯਾਹ, ਯਿਰਮਿਯਾਹ, ਹਿਜ਼ਕੀਏਲ, ਹੋਸ਼ੇਆ, ਯੋਏਲ, ਅਮੋਸ, ਓਬਦਯਾਹ, ਯੂਨਾਹ, ਮੀਕਾਹ, ਨਹੂਮ, ਹਬੱਕੂਕ, ਸਫਨਯਾਹ, ਹੱਜਈ, ਜ਼ਕਰਯਾਹ, ਅਤੇ ਮਲਾਕੀ ਦੇ ਨਾਮ ਆਉਂਦੇ ਹਨ।

ਰਾਜਿਆਂ ਨਾਲ ਸੰਬੰਧਤ ਇਹਨਾਂ ਪੋਥੀਆਂ ਵਿਚ ਜੋਸ਼ੂਆ ਦੀ ਪੁਸਤਕ ਮਹੱਤਵਪੂਰਨ ਮੰਨੀ ਜਾਂਦੀ ਹੈ ਜਿਸ ਨੇ ਇਸਰਾਈਲ ਕੌਮ ਨੂੰ ਮੂਸਾ ਦੇ ਦੇਹਾਂਤ ਉਪਰੰਤ ਕਨਾਨ ਦੇਸ਼ ਵਿਚ ਲਿਜਾਣ ਦੀ ਅਗਵਾਈ ਕੀਤੀ ਸੀ। ਇਸ ਪੋਥੀ ਵਿਚ ਕਨਾਨ ਦੀ ਜਿਤ ਅਤੇ ਉਥੇ ਦੇ ਦੇਸ਼ ਨੂੰ ਯਾਕੂਬ ਦੇ ਬਾਰਾਂ ਪੁੱਤਰਾਂ ਤੋਂ ਪੈਦਾ ਹੋਏ ਬਾਰਾਂ ਕਬੀਲੀਆਂ ਵਿਚ ਵੰਡੇ ਜਾਣ ਦਾ ਵਰਣਨ ਕੀਤਾ ਗਿਆ ਹੈ। ਨਿਆਇਆਂ ਦੀ ਪੋਥੀ ਯਹੂਦੀਆਂ ਦੇ ਕਾਨੂੰਨ ਅਤੇ ਸ਼ਾਸਨ ਨਾਲ ਸੰਬੰਧਤ ਹੈ। ਸੈਮੂਅਲ ਦੀਆਂ ਦੋਵੇਂ ਪੋਥੀਆਂ ਯਹੂਦੀਆਂ ਦੇ ਪ੍ਰਮੁੱਖ ਰਾਜਿਆਂ ਸਾਊਲ ਅਤੇ ਦਾਊਦ ਨਾਲ ਸੰਬੰਧਤ ਹਨ। ਬਾਕੀ ਦੀਆਂ ਸਮੂਹ ਪੋਥੀਆਂ ਵੀ ਯਹੂਦੀਆਂ ਦੇ ਰਾਜਿਆਂ ਦੇ ਸ਼ਾਸਨ ਪ੍ਰਬੰਧ, ਸਮਾਜਕ

ਵਰਤਾਰੇ, ਧਾਰਮਿਕ ਨਿਯਮਾਂ ਦਾ ਪ੍ਰਗਟਾਵਾ ਕਰਦੀਆਂ ਹਨ।

ਏ. ਕੈਥੂਬੀਮ: ਇਸ ਭਾਗ ਵਿਚ ੧੩ ਪੁਸਤਕਾਂ ਹਨ ਜਿਨ੍ਹਾਂ ਨੂੰ ਲਿਖਤਾਂ (The Writings) ਦੇ ਰੂਪ ਵਿਚ ਜਾਣਿਆ ਜਾਂਦਾ ਹੈ। ਇਹ ਲਿਖਤਾਂ ਪ੍ਰਭੂ-ਭਗਤੀ ਦਾ ਪ੍ਰਗਟਾਵਾ ਕਰਦੀਆਂ ਹਨ। ਇਹਨਾਂ ਦੇ ਨਾਮ ਹਨ - ਜ਼ਬੂਰਾਂ ਦੀ ਪੋਥੀ, ਕਹਾਵਤਾਂ, ਅਯੂਬ, ਉਪਦੇਸ਼ਕ ਦੀ ਪੋਥੀ, ਸ੍ਰੇਸ਼ਟ ਗੀਤ, ਰੂਥ, ਵਿਰਲਾਪ, ਅਸਤਰ, ਦਾਨੀਅਲ, ਅਜ਼ਰਾ, ਨਹਮਯਾਹ, ਅਤੇ ਇਤਿਹਾਸ ਦੀਆਂ ਦੋਵੇਂ ਪੋਥੀਆਂ।

ਜ਼ਬੂਰਾਂ ਦੀ ਪੋਥੀ ਵਿਚ ਈਸ਼ਵਰ ਦੀ ਉਸਤਤਿ ਦੇ ਭਜਨ ਲਿਖੇ ਹੋਏ ਹਨ ਇਸ ਕਰਕੇ ਇਸ ਨੂੰ ਭਜਨਾਵਲੀ ਵੀ ਕਹਿੰਦੇ ਹਨ। ਇਸ ਵਿਚ ੧੫੦ ਭਜਨ ਸ਼ਾਮਲ ਹਨ। ਬਾਦਸ਼ਾਹ ਦਾਊਦ ਦੇ ਪੁੱਤਰ ਸੁਲੇਮਾਨ ਬਾਦਸ਼ਾਹ ਦੁਆਰਾ ਲਿਖੀਆਂ ਰਚਨਾਵਾਂ, ਕਹਾਵਤਾਂ ਦੇ ਰੂਪ ਵਿਚ ਸਾਹਮਣੇ ਆਉਂਦੀਆਂ ਹਨ। ਛੋਟੇ-ਛੋਟੇ ਮੁਹਾਵਰਿਆਂ ਵਿਚ ਵਿਸਤਰਿਤ ਤੇ ਗੰਭੀਰ ਗੱਲਾਂ ਦਾ ਨਿਰੂਪਣ ਕੀਤਾ ਗਿਆ ਹੈ। ਅਯੂਬ ਇਕ ਅਮੀਰ ਅਤੇ ਭਲਾ ਵਿਅਕਤੀ ਸੀ ਜੋ ਕਿ ਲੋੜਵੰਦਾਂ ਦੀ ਮਦਦ ਕਰਦਾ ਸੀ। ਇਸ ਵਿਚ ਉਸ ਦੀ ਆਤਮਕਥਾ ਦਾ ਜ਼ਿਕਰ ਮਿਲਦਾ ਹੈ। ਉਦੇਸ਼ਕ ਦੀ ਪੋਥੀ ਮਨੁੱਖ ਨੂੰ ਸੁਨੇਹਾ ਦਿੰਦੀ ਹੈ ਕਿ ਉਹ ਉਦੋਂ ਤਕ ਦੁਖਾਂ ਵਿਚ ਰਹਿੰਦਾ ਹੈ ਜਦੋਂ ਤਕ ਪ੍ਰਭੂ ਕ੍ਰਿਪਾ ਹਾਸਲ ਨਹੀਂ ਕਰ ਲੈਂਦਾ। ਇਸ ਵਿਚ ਦਾਰਸ਼ਨਿਕ ਵਿਚਾਰਾਂ ਦਾ ਵਰਣਨ ਮਿਲਦਾ ਹੈ। ਸ੍ਰੇਸ਼ਟ ਗੀਤ ਵਿਚ ਭੌਤਿਕਤਾ ਤੋਂ ਅਧਿਆਤਮਕਤਾ ਵੱਲ ਮੁੜਨ ਦਾ ਗੀਤ ਹੈ ਜੋ ਕਿ ਯਹੂਦੀ ਆਮ ਤੌਰ ਤੇ ਪਸਾਹ ਦੇ ਪੁਰਬ ਸਮੇਂ ਗਾਉਂਦੇ ਹਨ। ਰੂਥ ਇਕ ਮੁਆਬੀ ਔਰਤ ਹੈ ਜਿਸ ਦੀ ਕਹਾਣੀ ਇਸ ਪੁਸਤਕ ਵਿਚ ਦਰਜ ਹੈ। ਇਸ ਦੇ ਨਾਮ ਤੇ ਹੀ ਇਸ ਪੁਸਤਕ ਦਾ ਨਾਮ ਰੂਥ ਪੈ ਗਿਆ। ਵਿਰਲਾਪ ਦੀ ਪੋਥੀ ਵਿਚ ਯਹੂਦੀਆਂ ਦੇ ਬੁਰੇ ਦਿਨਾਂ ਦਾ ਵਰਣਨ ਕੀਤਾ ਮਿਲਦਾ ਹੈ। ਅਸਤਰ ਨਾਮਕ ਪੋਥੀ ਇਕ ਯਹੂਦੀ ਔਰਤ ਦੀ ਕਹਾਣੀ ਬਿਆਨ ਕਰਦੀ ਹੈ। ਦਾਨੀਅਲ ਵਿਚ ਇਕ ਸੰਤ ਪੁਰਖ ਦਾਨੀਅਲ ਦੀ ਕਥਾ ਦਾ ਜ਼ਿਕਰ ਹੈ ਜੋ ਗੈਰ-ਯਹੂਦੀ ਹਾਕਮ ਨਬੂਕਦਨਜ਼ਰ ਦੀ ਕੈਦ ਵਿਚ ਰਿਹਾ। ਉਸ ਨੇ ਬਾਦਸ਼ਾਹ ਦੇ ਸੁਪਨੇ ਦੀ ਵਿਆਖਿਆ ਕੀਤੀ ਅਤੇ ਆਪਣੇ ਧਰਮ ਵਿਚ ਪਰਪੱਕ ਰਹਿਣ ਦਾ ਸਬੂਤ ਦਿੱਤਾ। ਅਜ਼ਰਾ ਅਤੇ ਨਹਮਯਾਹ ਵਿਚ ਅਜਿਹੇ ਨਬੀਆਂ ਦਾ ਜ਼ਿਕਰ ਹੈ ਜਿਨ੍ਹਾਂ ਨੇ ਯਹੂਦੀ ਕੌਮ ਨੂੰ ਬੇਬੀਲੋਨ ਤੋਂ ਨਿਕਲਣ ਅਤੇ ਵਾਪਸ ਯੇਰੂਸ਼ਲਮ ਵਿਚ ਲਿਆਉਣ ਸਮੇਂ ਅਗਵਾਈ ਅਤੇ ਮਦਦ ਕੀਤੀ ਸੀ। ਇਤਿਹਾਸ ਦੀਆਂ ਦੋਵੇਂ ਪੋਥੀਆਂ, ਯਹੂਦੀਆਂ ਦੀਆਂ ਜਾਤੀਆਂ ਅਤੇ ਵੰਸ਼ਾਂ ਦਾ ਵਿਸਤਰਿਤ ਵਰਣਨ ਕਰਦੀਆਂ ਹਨ।

**ਇਸਾਈ ਧਰਮ:-** ਇਸਾਈ ਧਰਮ ਪੱਛਮੀ ਏਸ਼ੀਆ ਦੇ ਧਰਮਾਂ ਨਾਲ ਸੰਬੰਧਤ ਹੈ ਇਸ ਧਰਮ ਦਾ ਆਰੰਭ ਯਿਸੂ ਮਸੀਹ ਤੋਂ ਮੰਨਿਆ ਜਾਂਦਾ ਹੈ ਜਿਸ ਦਾ ਜਨਮ ਯਹੂਦੀ ਪਰਿਵਾਰ ਵਿਚ ਹੋਇਆ। ਯਾਕੂਬ ਦੇ ਬਾਰਾਂ ਕਬੀਲਿਆਂ ਵਿਚੋਂ ਇਕ

ਯਹੂਦਾ ਦਾ ਕਬੀਲਾ ਸੀ ਜਿਸ ਦੇ ਵੰਸ਼ ਵਿਚ ਅੱਗੇ ਜਾ ਕੇ ਯਿਸੂ ਮਸੀਹ ਦਾ ਜਨਮ ਹੋਇਆ। ਇਸ ਤਰ੍ਹਾਂ ਇਸਾਈ ਮਤ ਦਾ ਆਧਾਰ ਯਹੂਦੀ ਧਰਮ ਬਣਦਾ ਹੈ। ਯਿਸੂ ਦੇ ਨਾਮ ਤੇ ਚੱਲੇ ਇਸ ਧਰਮ ਨੂੰ ਇਸਾਈ ਧਰਮ ਵੱਜੋਂ ਜਾਣਿਆ ਜਾਂਦਾ ਹੈ ਅਤੇ ਦੁਨੀਆਂ ਦੇ ਪ੍ਰਮੁੱਖ ਧਰਮਾਂ ਵਿਚ ਇਸ ਦੀ ਗਿਣਤੀ ਹੁੰਦੀ ਹੈ। ਅਜਕਲ ਦੁਨੀਆਂ ਦੇ ਲਗਪਗ ਹਰ ਦੇਸ਼ ਵਿਚ ਇਸ ਧਰਮ ਦੇ ਪੈਰੋਕਾਰਾਂ ਦੀ ਗਿਣਤੀ ਵੇਖੀ ਜਾ ਸਕਦੀ ਹੈ। ਦੁਨੀਆਂ ਵਿਚ ਸਭ ਤੋਂ ਵਧੇਰੇ ਪ੍ਰਚੱਲਿਤ ਕੈਲੰਡਰ ਈਸਾ ਸੰਨ ਨਾਲ ਚਲ ਰਿਹਾ ਹੈ।

ਯਿਸੂ ਮਸੀਹ ਦਾ ਮੁੱਢਲਾ ਜੀਵਨ: ਯਿਸੂ ਮਸੀਹ ਦਾ ਜੀਵਨ ਕਰਾਮਾਤਾਂ ਭਰਪੂਰ ਹੈ। ਇਨ੍ਹਾਂ ਨੂੰ ਪਰਮੇਸ਼ਰ ਦਾ ਪੁੱਤਰ ਕਿਹਾ ਜਾਂਦਾ ਹੈ ਇਸ ਲਈ ਇਨ੍ਹਾਂ ਦੇ ਜਨਮ ਵਿਚ ਕਿਸੇ ਦੁਨਿਆਵੀ ਪੁਰਖ ਦਾ ਯੋਗਦਾਨ ਨਹੀਂ ਮੰਨਿਆ ਗਿਆ। ਜਨਮ ਤੋਂ ਪਹਿਲਾਂ ਹੀ ਯਿਸੂ ਬਾਰੇ ਭਵਿਖਬਾਣੀਆਂ ਹੋਣੀਆਂ ਆਰੰਭ ਹੋ ਗਈਆਂ ਸਨ ਜੋ ਸਮਾਂ ਆਉਣ ਤੇ ਸੱਚ ਸਾਬਤ ਹੋਈਆਂ। ਈਸ਼ਵਰ ਦੇ ਫਰਿਸ਼ਤੇ ਅਤੇ ਮਰੀਯਮ ਦੇ ਵਾਰਤਾਲਾਪ ਵਿਚ ਦੱਸਿਆ ਗਿਆ ਹੈ ਕਿ ਫਰਿਸ਼ਤੇ ਨੇ ਮਰੀਯਮ ਨੂੰ ਕਿਹਾ, "ਹੇ ਮਰੀਯਮ ਤੂੰ ਨਾ ਡਰ ਕਿਉਂ ਜੋ ਤੇਰੇ ਉਤੇ ਪਰਮੇਸ਼ਰ ਦੀ ਕਿਰਪਾ ਹੋਈ ਅਤੇ ਵੇਖ ਤੂੰ ਗਰਭਵਤੀ ਹੋਵੇਂਗੀ ਅਤੇ ਪੁੱਤਰ ਜਣੇਂਗੀ ਅਤੇ ਉਸ ਦਾ ਨਾਮ ਯਿਸੂ ਰੱਖਣਾ। ਉਹ ਮਹਾਨ ਹੋਵੇਗਾ ਅਤੇ ਅੱਤ ਮਹਾਨ ਦਾ ਪੁੱਤਰ ਸਦਾਵੇਗਾ ਅਤੇ ਪ੍ਰਭੂ ਪਰਮੇਸ਼ਰ ਉਸਦੇ ਪਿਤਾ ਦਾਊਦ ਦਾ ਤਖਤ ਉਸਨੂੰ ਦੇਵੇਗਾ।ਉਹ ਜੁਗੋ ਜੁਗ ਯਾਕੂਬ ਦੇ ਘਰਾਣੇ ਉਤੇ ਰਾਜ ਕਰੇਗਾ ਅਤੇ ਉਸ ਦੇ ਰਾਜ ਦਾ ਅੰਤ ਨਾ ਹੋਵੇਗਾ। ਤਦ ਮਰੀਯਮ ਨੇ ਦੂਤ ਨੂੰ ਪੁਛਿਆ, ਇਹ ਕਿਵੇਂ ਹੋਵੇਗਾ, ਜਦ ਮੈਂ ਪੁਰਸ਼ ਨੂੰ ਨਹੀਂ ਜਾਣਦੀ। ਦੂਤ ਨੇ ਉਸ ਨੂੰ ਉੱਤਰ ਦਿੱਤਾ ਕਿ ਪਵਿਤਰ ਆਤਮਾ ਤੇਰੇ ਉਪਰ ਆਵੇਗਾ ਪਰ ਅੱਤ ਮਹਾਨ ਦੀ ਕੁਦਰਤ ਤੇਰੇ ਉਤੇ ਛਾਇਆ ਕਰੇਗੀ ਇਸ ਕਰਕੇ ਜਿਹੜਾ ਜੰਮੇਗਾ ਉਹ ਪਵਿਤ੍ਰ ਅਤੇ ਪਰਮੇਸ਼ਰ ਦਾ ਪੁਤਰ ਕਹਾਵੇਗਾ (ਲੂਕਾ, ਅਧਿਆਇ ੧.੩੦-੩੫)। ਅਜਿਹਾ ਹੀ ਇਕ ਸੰਦੇਸ਼ ਫਰਿਸ਼ਤੇ ਨੇ ਮਰੀਯਮ ਦੇ ਮੰਗੇਤਰ ਯੂਸਫ਼ ਨੂੰ ਦਿੱਤਾ ਜਿਸ ਵਿਚ ਕਿਹਾ ਗਿਆ, 'ਹੇ ਯੂਸਫ਼ ਦਾਊਦ ਦੇ ਪੁੱਤਰ ਤੂੰ ਆਪਣੀ ਪਤਨੀ ਮਰੀਯਮ ਨੂੰ ਆਪਣੇ ਘਰ ਲਿਆਉਣ ਤੋਂ ਨਾ ਡਰ ਕਿਉਂਕਿ ਜਿਹੜਾ ਉਸ ਦੀ ਕੁੱਖ ਵਿਚ ਆਇਆ ਹੈ ਉਹ ਪਵਿਤ੍ਰ ਆਤਮਾ ਤੋਂ ਹੈ ਅਤੇ ਤੂੰ ਉਸ ਦਾ ਨਾਮ ਯਿਸੂ ਰੱਖੀਂ ਕਿਉਂ ਜੋ ਉਹ ਲੋਕਾਂ ਨੂੰ ਉਨ੍ਹਾਂ ਦੇ ਪਾਪਾਂ ਤੋਂ ਬਚਾਵੇਗਾ'(ਮਤੀ, ਅਧਿਆਇ ੧.੨੦-੨੧)।

ਜਦੋਂ ਯਿਸੂ ਦਾ ਜਨਮ ਹੋਇਆ ਤਾਂ ਫਲਸਤੀਨ ਵਿਚ ਰੋਮ ਦਾ ਬਾਦਸ਼ਾਹ ਹੈਰੋਦਸ ਦਾ ਰਾਜ ਸੀ। ਜੋਤਸ਼ੀਆਂ ਅਤੇ ਨਜੂਮੀਆਂ ਨੇ ਭਵਿਖਬਾਣੀ ਕੀਤੀ ਕਿ ਇਕ ਮੁਕਤੀਦਾਤਾ ਪੈਦਾ ਹੋਇਆ ਹੈ ਜੋ ਯਹੂਦੀਆਂ ਨੂੰ ਆਜ਼ਾਦ ਕਰਾਏਗਾ। ਰਾਜੇ ਨੂੰ ਇਹ ਗੱਲ ਚੁਭਵੀਂ ਲੱਗੀ ਕਿਉਂਕਿ ਉਸ ਨੂੰ ਡਰ ਸੀ ਕਿ ਇਸ ਨਾਲ ਉਸ ਦੇ ਰਾਜ ਵਿਚ

ਖਤਰਾ ਖੜ੍ਹਾ ਹੋ ਜਾਵੇਗਾ। ਉਸ ਨੇ ਦੋ ਸਾਲ ਤੱਕ ਦੇ ਸਭ ਬੱਚਿਆਂ ਨੂੰ ਮਰਵਾਉਣ ਦੇ ਹੁਕਮ ਦੇ ਦਿੱਤੇ। ਰਾਜੇ ਦੇ ਹੁਕਮ ਤੋਂ ਡਰ ਕੇ ਯੂਸਫ਼ ਅਤੇ ਮਰੀਯਮ ਭੱਜ ਕੇ ਮਿਸਰ ਚਲੇ ਗਏ। ਇਸ ਤਰ੍ਹਾਂ ਯਿਸੂ ਤਾਂ ਬਚ ਗਿਆ ਪਰ ਦੋ ਸਾਲ ਤਕ ਦੇ ਹੋਰ ਬਹੁਤ ਸਾਰੇ ਬੱਚੇ ਮਾਰ ਦਿੱਤੇ ਗਏ। ਯੂਸਫ਼, ਮਰੀਯਮ ਅਤੇ ਯਿਸੂ ਉਸ ਸਮੇਂ ਤੱਕ ਮਿਸਰ ਵਿਚ ਰਹੇ ਜਦੋਂ ਤੱਕ ਹੈਰੋਦਸ ਰਾਜੇ ਦੀ ਮੌਤ ਨਾ ਹੋ ਗਈ।

ਯਿਸੂ ਦੇ ਮੁੱਢਲੇ ਜੀਵਨ ਬਾਰੇ ਕੁਝ ਪਤਾ ਨਹੀਂ ਲਗਦਾ। ਇਕ ਘਟਨਾ ਦਾ ਵਿਸ਼ੇਸ਼ ਉਲੇਖ ਕੀਤਾ ਜਾਂਦਾ ਹੈ ਜਦੋਂ ਯਿਸੂ ੧੨ ਸਾਲ ਦੀ ਉਮਰ ਵਿਚ ਆਪਣੇ ਮਾਤਾ ਪਿਤਾ ਨਾਲ ਪਸਾਹ ਦੇ ਪੁਰਬ ਤੇ ਯੇਰੂਸ਼ਲਮ ਗਿਆ ਅਤੇ ਉਥੋਂ ਦੇ ਪ੍ਰੋਹਿਤਾਂ ਅਤੇ ਪ੍ਰਚਾਰਕਾਂ ਨਾਲ ਬਹਿਸ ਕਰਦਾ ਹੋਇਆ ਆਪਣੇ ਮਾਪਿਆਂ ਤੋਂ ਵਿਛੜ ਗਿਆ। ਤਿੰਨ ਦਿਨਾਂ ਬਾਅਦ ਉਹਨਾਂ ਯਿਸੂ ਨੂੰ ਲੱਭਿਆ ਅਤੇ ਨਾਲ ਲੈ ਕੇ ਨਾਸਰਤ ਨਾਮਕ ਸ਼ਹਿਰ ਵਿਚ ਆ ਗਏ। ਯਿਸੂ ਦੇ ਪਹਿਲੇ ਤੀਹ ਸਾਲ ਦੇ ਜੀਵਨ ਬਾਰੇ ਇਸ ਤੋਂ ਬਿਨਾਂ ਹੋਰ ਕੋਈ ਵਿਸ਼ੇਸ਼ ਜਾਣਕਾਰੀ ਨਹੀਂ ਮਿਲਦੀ। ਤੀਹ ਸਾਲ ਦੀ ਉਮਰ ਵਿਚ ਯਿਸੂ ਨੇ ਉਸ ਸਮੇਂ ਦੇ ਇਕ ਧਾਰਮਿਕ ਪੁਰਖ ਯਹੂੰਨਾ ਤੋਂ ਬਪਤਿਸਮਾ ਲਿਆ ਜੋ ਮੁਕਤੀਦਾਤਾ ਦੇ ਆਉਣ ਦੀ ਭਵਿਖਬਾਣੀ ਕਰਿਆ ਕਰਦਾ ਸੀ। ਉਹ ਅਕਸਰ ਕਹਿੰਦਾ ਸੀ ਕਿ ਮੈਂ ਤੁਹਾਨੂੰ ਪਾਣੀ ਨਾਲ ਬਪਤਿਸਮਾ ਦਿੰਦਾ ਹਾਂ ਪਰ ਜੋ ਮੁਕਤੀਦਾਤਾ ਆਉਣ ਵਾਲਾ ਹੈ ਉਹ ਤੁਹਾਨੂੰ ਅੱਗ ਨਾਲ ਬਪਤਿਸਮਾ ਦੇਵੇਗਾ, ਮੈਂ ਉਸ ਦੀਆਂ ਜੁਤੀਆਂ ਦੇ ਬਰਾਬਰ ਵੀ ਨਹੀਂ। ਜਦੋਂ ਯਿਸੂ ਯਹੂੰਨਾ ਤੋਂ ਬਪਤਿਸਮਾ ਲੈਣ ਲਈ ਉਸ ਦੇ ਕੋਲ ਪੁੱਜਾ ਤਾਂ ਯੂਹੰਨਾ ਨੇ ਬਪਤਿਸਮਾ ਦੇਣ ਦੀ ਥਾਂ ਉਸ ਤੋਂ ਬਪਤਿਸਮਾ ਲੈਣ ਦੀ ਇਛਾ ਪ੍ਰਗਟਾਈ। ਯਿਸੂ ਨੇ ਕਿਹਾ ਕਿ, "ਹੁਣ ਹੋਣ ਦੇ ਕਿਉਂਕਿ ਇਹ ਸਾਨੂੰ ਜੋਗ ਹੈ। ਜੋ ਸਾਰੇ ਧਰਮ ਨੂੰ ਇਸੇ ਤਰ੍ਹਾਂ ਪੂਰਾ ਕਰੀਏ"(ਮਤੀ ੩.੧੫)। ਯਹੂੰਨਾ ਨੇ ਯਿਸੂ ਨੂੰ ਜਾਰਡਨ ਦਰਿਆ ਵਿਚ ਡੁਬਕੀ ਲਗਾਉਣ ਉਪਰੰਤ ਇਹ ਰਸਮ ਨਿਭਾਈ। ਧਰਮ ਪ੍ਰਵੇਸ਼ ਦੀ ਰਸਮ ਹਰ ਧਰਮ ਵਿਚ ਕਿਸੇ ਨਾ ਕਿਸੇ ਰੂਪ ਵਿਚ ਵੇਖਣ ਨੂੰ ਮਿਲਦੀ ਹੈ। ਇਸ ਰਸਮ ਉਪਰੰਤ ਯਿਸੂ ਇਕਾਂਤ ਵਿਚ ਚਲੇ ਗਏ ਅਤੇ ਚਾਲੀ ਦਿਨ ਬਗੈਰ ਕੁਝ ਖਾਣ-ਪੀਣ ਦੇ ਬਤੀਤ ਕੀਤੇ।

ਯਿਸੂ ਨੇ ਤੀਹ ਸਾਲ ਦੀ ਉਮਰ ਵਿਚ ਪ੍ਰਚਾਰ ਦਾ ਕਾਰਜ ਆਰੰਭਿਆ ਜੋ ਤਿੰਨ ਸਾਲ ਤਕ ਜਾਰੀ ਰਿਹਾ। ਯਿਸੂ ਦੇ ਬਾਰਾਂ ਪ੍ਰਮੁੱਖ ਚੇਲੇ ਬਣੇ ਅਤੇ ਉਸ ਦੇ ਪ੍ਰਚਾਰ ਨਾਲ ਲੋਕਾਂ ਦੀ ਭੀੜ ਜਮਾਂ ਹੋਣ ਲੱਗੀ ਜਿਸ ਤੋਂ ਰੋਮਨ ਸਾਮਰਾਜ ਅਤੇ ਯਹੂਦੀ ਪ੍ਰੋਹਿਤ ਘਬਰਾ ਗਏ। ਉਹ ਯਿਸੂ ਨੂੰ ਮਾਰਨ ਦੀਆਂ ਵਿਉਂਤਾਂ ਬਣਾਉਣ ਲੱਗੇ। ਪ੍ਰਚਾਰ ਅਤੇ ਸੇਵਾ ਦੇ ਤਿੰਨ ਸਾਲ ਵਿਚ ਹੀ ਯਿਸੂ ਦੀ ਪ੍ਰਸਿੱਧੀ ਅਤੇ ਵਿਰੋਧਤਾ ਜੋਰ ਫੜ੍ਹ ਗਈ। ਤੇਤੀ ਸਾਲ ਦੀ ਉਮਰ ਵਿਚ ਉਸ ਦੇ ਬਾਰਾਂ ਪ੍ਰਮੁੱਖ ਚੇਲਿਆਂ ਵਿਚੋਂ ਯਹੂਦਾ ਨਾਮਕ ਇਕ ਚੇਲੇ ਨੇ ਧਨ ਦੇ ਲਾਲਚ ਵਿਚ ਯਿਸੂ ਨੂੰ ਫੜਵਾ ਦਿਤਾ। ਯਿਸੂ ਉਤੇ ਰੋਮਨ ਰਾਜ

ਵਿਚ ਬਗਾਵਤ ਫੈਲਾਉਣ ਦਾ ਦੋਸ਼ ਲਾਇਆ ਗਿਆ ਅਤੇ ਮੌਤ ਦੀ ਸਜ਼ਾ ਦਾ ਫਰਮਾਨ ਜਾਰੀ ਕਰ ਦਿੱਤਾ ਗਿਆ। ਸ਼ੁਕਰਵਾਰ ਦੇ ਦਿਨ ਯਿਸੂ ਨੂੰ ਸਲੀਬ ਤੇ ਲਟਕਾ ਦਿਤਾ ਗਿਆ ਅਤੇ ਯਿਸੂ ਆਪਣੇ ਕੀਤੇ ਵਾਅਦੇ ਅਨੁਸਾਰ ਤੀਜੇ ਦਿਨ ਐਤਵਾਰ ਨੂੰ ਪੁਨਰ-ਜੀਵਿਤ ਹੋ ਉਠੇ ਅਤੇ ੪੦ ਦਿਨ ਲੋਕਾਂ ਵਿਚ ਪ੍ਰਚਾਰ ਕਰਨ ਉਪਰੰਤ ਸਵਰਗ ਨੂੰ ਚਲੇ ਗਏ। ਦਸ ਦਿਨ ਬਾਅਦ ਯੇਰੂਸ਼ਲਮ ਵਿਖੇ ਯਿਸੂ ਦੇ ੧੨੦ ਚੇਲੇ ਇਕੱਠੇ ਹੋਏ ਜਿਨ੍ਹਾਂ ਤੇ ਯਿਸੂ ਦੀ ਆਤਮਾ ਪਵਿੱਤਰ ਆਤਮਾ ਦੇ ਰੂਪ ਵਿਚ ਪ੍ਰਗਟ ਹੋਈ। ਪਵਿੱਤਰ ਆਤਮਾ ਨੇ ਇਕਤਰ ਹੋਏ ਚੇਲਿਆਂ ਨੂੰ ਪ੍ਰਭੂ ਦੇ ਸੰਦੇਸ਼ ਦਾ ਪ੍ਰਚਾਰ ਕਰਨ ਦਾ ਹੁਕਮ ਦਿੱਤਾ। ਸ਼ੁਕਰਵਾਰ ਜਿਸ ਦਿਨ ਯਿਸੂ ਨੂੰ ਸਲੀਬ ਤੇ ਚੜ੍ਹਾਇਆ ਗਿਆ ਸੀ ਉਹ ਦਿਨ ਇਸਾਈ ਮਤ ਵਾਲੇ ਗੁੱਡ ਫਰਾਈਡੇ ਦੇ ਰੂਪ ਵਿਚ ਮਨਾਉਂਦੇ ਹਨ ਅਤੇ ਉਨ੍ਹਾਂ ਦੇ ਐਤਵਾਰ ਨੂੰ ਪੁਨਰ-ਜੀਵਿਤ ਹੋਣ ਵਾਲੇ ਦਿਨ ਨੂੰ ਈਸਟਰ ਸੰਡੇ ਦੇ ਰੂਪ ਵਿਚ ਮਨਾਇਆ ਜਾਂਦਾ ਹੈ।

**ਇਸਾਈ ਧਰਮ ਦੇ ਧਰਮ ਗ੍ਰੰਥ**: ਇਸਾਈਆਂ ਦੇ ਧਰਮ ਗ੍ਰੰਥ ਨੂੰ ਨਵਾਂ ਅਹਿਦਨਾਮਾ (ਅੰਜ਼ੀਲ) ਕਹਿੰਦੇ ਹਨ। ਇਹ ਬਾਈਬਲ ਦਾ ਦੂਜਾ ਭਾਗ ਹੈ, ਇਸ ਵਿਚ ੨੭ ਪੁਸਤਕਾਂ ਦਰਜ ਹਨ ਜਿਨ੍ਹਾਂ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ ਹੈ:

ੳ. ਇਤਿਹਾਸਕ ਵਿਖਿਆਨ (Historical Narratives)
ਅ. ਪੱਤਰ (Epistles)
ੲ. ਪ੍ਰਕਾਸ਼ ਦੀ ਪੋਥੀ (Apocalypse)

ੳ. ਇਤਿਹਾਸਕ ਵਿਖਿਆਨ: ਇਸ ਵਿਚ ਪੰਜ ਪੁਸਤਕਾਂ ਸ਼ਾਮਲ ਹਨ ਜਿਨਾਂ ਵਿਚ ਚਾਰ ਅੰਜ਼ੀਲਾਂ ਅਤੇ ਇਕ ਚੇਲਿਆਂ ਦੇ ਕਰਤਬ ਨਾਮਕ ਪੁਸਤਕ ਸ਼ਾਮਲ ਕੀਤੀ ਗਈ ਹੈ। ਅੰਜ਼ੀਲਾਂ ਵਿਚ ਮਤੀ ਦੀ ਅੰਜ਼ੀਲ, ਮਰਕਸ ਦੀ ਅੰਜ਼ੀਲ, ਲੂਕਾ ਦੀ ਇੰਜ਼ੀਲ ਅਤੇ ਯੂਹੰਨਾ ਦੀ ਇੰਜ਼ੀਲ ਸ਼ਾਮਲ ਹੈ।

ਮਤੀ ਦੀ ਇੰਜ਼ੀਲ ਵਿਚ ੨੮ ਅਧਿਆਇ ਹਨ ਜਿਨ੍ਹਾਂ ਵਿਚ ਯਿਸੂ ਦੇ ਪੂਰਵਜਾਂ ਦਾ ਜ਼ਿਕਰ ਕੀਤਾ ਮਿਲਦਾ ਹੈ। ਯਹੂਦੀਆਂ ਨਾਲ ਯਿਸੂ ਦੇ ਸੰਬੰਧਾਂ ਨੂੰ ਉਜਾਗਰ ਕਰਦੀ ਇਹ ਪੁਸਤਕ ਯਿਸੂ ਨੂੰ ਮੁਕਤੀਦਾਤਾ ਦੇ ਰੂਪ ਵਿਚ ਪ੍ਰਗਟ ਕਰਦੀ ਹੈ। ਪਹਾੜੀ ਦੇ ਉਪਦੇਸ਼ ਨਾਲ ਜਾਣੀਆਂ ਜਾਂਦੀਆਂ ਯਿਸੂ ਦੀਆਂ ਸਦਾਚਾਰਕ ਸਿਖਿਆਵਾਂ ਇਸੇ ਅੰਜ਼ੀਲ ਵਿਚ ਸ਼ਾਮਿਲ ਹਨ।

ਮਰਕਸ ਦੀ ਅੰਜ਼ੀਲ ਦੇ ਕੁਲ ੧੬ ਅਧਿਆਇ ਹਨ ਜਿਨ੍ਹਾਂ ਵਿਚ ਯਿਸੂ ਨੂੰ ਸ਼ੁਭ ਸਮਾਚਾਰ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਇਸ ਨੂੰ ਸਭ ਤੋਂ ਪਹਿਲਾਂ ਲਿਖੀ ਹੋਈ ਮੰਨਿਆ ਜਾਂਦਾ ਹੈ, ਇਸ ਤਰ੍ਹਾਂ ਇਹ ਪੁਸਤਕ ਬਾਕੀਆਂ ਦਾ ਆਧਾਰ ਸ੍ਰੋਤ ਮੰਨੀ ਗਈ ਹੈ।

ਲੂਕਾ ਦੀ ਅੰਜ਼ੀਲ ਦੇ ੨੪ ਅਧਿਆਇ ਹਨ ਜਿਸ ਵਿਚ ਯਿਸੂ ਦੇ ਜੀਵਨ ਅਤੇ ਸਿਖਿਆਵਾਂ ਦਾ ਵੇਰਵਾ ਮਿਲਦਾ ਹੈ।

ਯੂਹੰਨਾ ਦੀ ਅੰਜ਼ੀਲ ਦੇ ੨੧ ਅਧਿਆਇ ਹਨ ਜਿਸ ਵਿਚ ਡੂੰਘੇ ਵਿਸ਼ੇ ਲਏ ਗਏ ਹਨ ਜਿਵੇਂ ਕਿ ਯਿਸੂ ਨੂੰ ਪ੍ਰਭੂ ਦਾ ਪੁੱਤਰ ਦਰਸਾਉਣ ਲਈ ਇਸ ਦੇ ਪਹਿਲੇ ਅਧਿਆਇ ਦਾ ਸਿਰਲੇਖ ਰੱਖਿਆ ਗਿਆ ਕਿ ਸ਼ਬਦ ਦੇਹਧਾਰੀ ਹੋਇਆ। ਯੂਹੰਨਾ ਯਿਸੂ ਨੂੰ ਸ਼ਬਦ ਦੇ ਰੂਪ ਵਿਚ ਪੇਸ਼ ਕਰਦਾ ਹੋਇਆ ਗਹਿਰ ਗੰਭੀਰ ਵਿਚਾਰਧਾਰਾ ਦਾ ਸਹਾਰਾ ਲੈਂਦਾ ਹੈ। ਇਸ ਵਿਚ ਦਾਰਸ਼ਨਿਕ ਵਿਸ਼ਿਆਂ ਨੂੰ ਸਮਝਾਉਣ ਲਈ ਯਿਸੂ ਦੇ ਜੀਵਨ ਵਿਚੋਂ ਸਾਖੀਆਂ ਦਾ ਵਰਣਨ ਕੀਤਾ ਮਿਲਦਾ ਹੈ।

ਚੇਲਿਆਂ ਦੇ ਕਰਤਬ ਸਿਰਲੇਖ ਅਧੀਨ ਪੁਸਤਕ ਦੇ ੨੮ ਅਧਿਆਇ ਹਨ ਅਤੇ ਇਹ ਅਹਿਦਨਾਮੇ ਦੀ ਪੰਜਵੀਂ ਪੁਸਤਕ ਹੈ। ਇਸ ਪੁਸਤਕ ਵਿਚ ਦਰਸਾਇਆ ਗਿਆ ਹੈ ਕਿ ਯਿਸੂ ਦੇ ਇਸ ਜਗਤ ਤੋਂ ਚਲੇ ਜਾਣ ਤੋਂ ਬਾਅਦ ਉਹ ਪਵਿੱਤਰ ਆਤਮਾ ਦੇ ਰੂਪ ਵਿਚ ਆਪਣੇ ਚੇਲਿਆਂ ਦਾ ਮਾਰਗ ਦਰਸ਼ਨ ਕਰਦਾ ਹੈ ਅਤੇ ਉਨ੍ਹਾਂ ਨੂੰ ਇਸਾਈ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਉਤਸ਼ਾਹਿਤ ਕਰਦਾ ਹੈ।ਯਿਸੂ ਮਸੀਹ ਤੋ ਬਾਅਦ ਉਸ ਦੇ ਚੇਲਿਆਂ ਤੇ ਬਹੁਤ ਜ਼ੁਲਮ ਹੋਏ ਪਰ ਉਹ ਚਰਚ ਦੀ ਸਥਾਪਨਾ ਕਰਨ ਅਤੇ ਇਸ ਨੂੰ ਅੱਗੇ ਵਧਾਉਣ ਵਿਚ ਸਫਲ ਹੋਏ।ਇਸ ਤਰ੍ਹਾਂ ਇਹ ਪੁਸਤਕ ਇਸਾਈ ਧਰਮ ਦੇ ਇਤਿਹਾਸ ਦੀ ਪੁਸਤਕ ਸਿੱਧ ਹੁੰਦੀ ਹੈ।

ਅ. ਪੱਤਰ: ਇਸ ਭਾਗ ਵਿਚ ਉਨ੍ਹਾਂ ਪੱਤਰਾਂ ਦਾ ਜ਼ਿਕਰ ਮਿਲਦਾ ਹੈ ਜਿਨ੍ਹਾਂ ਦੀ ਸਹਾਇਤਾ ਨਾਲ ਚਰਚ ਦੇ ਨਿਯਮਾਂ ਨੂੰ ਦੂਰ ਦੁਰਾਡੇ ਇਲਾਕਿਆਂ ਤੱਕ ਲਿਜਾਣ ਵਿਚ ਮਦਦ ਮਿਲੀ। ਇਨ੍ਹਾਂ ਪੱਤਰਾਂ ਦੀ ਗਿਣਤੀ ੨੧ ਹੈ ਜਿਸ ਵਿਚੋਂ ੧੪ ਪੱਤਰ ਸੇਂਟ ਪਾਲ ਨਾਲ ਸੰਬੰਧਤ ਹਨ। ਸੇਂਟ ਪਾਲ ਨੇ ੧੩ ਪੱਤਰ ਇਸਾਈ ਪਾਦਰੀਆਂ ਦੇ ਨਾਮ ਲਿਖੇ ਜਿਸ ਵਿਚ ਇਸਾਈ ਧਰਮ ਨਾਲ ਸੰਬੰਧਤ ਨਿਯਮਾਂ ਦਾ ਵਿਖਿਆਨ ਮਿਲਦਾ ਹੈ ਉਸ ਦਾ ਇੱਕ ਪੱਤਰ ਇਬਰਾਨੀਆਂ ਦੇ ਨਾਮ ਹੈ ਜਿਸ ਬਾਰੇ ਵਿਦਵਾਨਾਂ ਵਿਚ ਮਤਭੇਦ ਹਨ। ਬਾਕੀ ਦੇ ਸੱਤ ਪੱਤਰਾਂ ਵਿਚੋਂ ਯੂਹੰਨਾ ਦੇ ਤਿੰਨ, ਪਤਰਸ ਦੇ ਦੋ, ਯਾਕੂਬ ਦਾ ਇਕ ਅਤੇ ਯਹੂਦਾ ਦਾ ਇਕ ਪੱਤਰ ਸ਼ਾਮਲ ਹੈ।

ਈਸਾ ਮਸੀਹ ਤੋਂ ਬਾਅਦ ਜਦੋਂ ਉਸ ਦੇ ਚੇਲਿਆ ਤੇ ਜ਼ੁਲਮ ਵਧੇ ਤਾਂ ਉਹ ਯੇਰੂਸ਼ਲਮ ਨੂੰ ਛੱਡ ਕੇ ਦੂਰ-ਦੁਰਾਡੇ ਦੇਸ਼ਾਂ ਵਿਚ ਚਲੇ ਗਏ। ਨਵੀਆਂ ਥਾਵਾਂ ਤੇ ਧਰਮ ਪ੍ਰਚਾਰ ਲਈ ਨਵੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਇਨ੍ਹਾਂ ਮੁਸ਼ਕਲਾਂ ਵਿਚੋਂ ਬਚ ਨਿਕਲਣ ਲਈ ਇਕ ਦੂਜੇ ਤੋਂ ਸਲਾਹ ਮਸ਼ਵਰਾ ਲਿਆ ਗਿਆ। ਸੇਂਟ ਪਾਲ ਇਨ੍ਹਾਂ ਵਿਚੋਂ ਹੀ ਇਕ ਸੀ ਜੋ ਕਿ ਗ੍ਰੀਕ ਦੇ ਏਥਨਜ਼ ਸ਼ਹਿਰ ਵਿਚ ਗਿਆ ਅਤੇ ਉਸ ਨੇ ਮੂਰਤੀ ਪੂਜਕਾਂ ਨੂੰ ਪ੍ਰਭੂ ਦੀ ਬੰਦਗੀ ਵਲ ਲਾਇਆ ਅਤੇ ਇਸਾਈ ਧਰਮ ਦਾ ਪ੍ਰਚਾਰ ਕੀਤਾ। ਉਸ ਨੂੰ ਪਾਦਰੀਆਂ ਦੀ ਸ਼੍ਰੇਣੀ ਵਿਚ ਸਭ ਤੋਂ ਸੂਝਵਾਨ ਸਮਝਿਆ

ਜਾਂਦਾ ਸੀ ਇਸ ਕਰਕੇ ਸਭ ਤੋਂ ਵਧੇਰੇ ਪੱਤਰ ਉਸੇ ਦੇ ਲਿਖੇ ਮਿਲਦੇ ਹਨ ਜਿਨ੍ਹਾਂ ਵਿਚ ਇਸਾਈ ਸਿਧਾਂਤ, ਪਾਪ ਤੋਂ ਮੁਕਤੀ, ਯਿਸੂ ਤੇ ਵਿਸ਼ਵਾਸ, ਪ੍ਰਭੂ ਦੀ ਕ੍ਰਿਪਾ ਦਾ ਵਰਣਨ ਕੀਤਾ ਮਿਲਦਾ ਹੈ। ਇਸ ਤੋਂ ਇਲਾਵਾ ਇਨ੍ਹਾਂ ਪੱਤਰਾਂ ਵਿਚ ਪਾਦਰੀਆਂ ਦੇ ਜੀਵਨ ਬਾਰੇ ਵੀ ਚਰਚਾ ਕੀਤੀ ਮਿਲਦੀ ਹੈ ਕਿ ਪਾਦਰੀ ਦਾ ਜੀਵਨ ਕਿਹੋ ਜਿਹਾ ਹੋਵੇ? ਉਸ ਦੇ ਕਰਤਵ ਕੀ ਹਨ? ਆਦਿ। ਬਾਕੀ ਪੱਤਰ ਵੀ ਇਹੋ ਜਿਹੇ ਹੀ ਹਨ ਜੋ ਕਿ ਯਿਸੂ ਨੂੰ ਸਿਖਿਆ ਦਾ ਕੇਂਦਰ ਬਣਾ ਕੇ ਲਿਖੇ ਗਏ ਹਨ।

ੲ. ਪ੍ਰਕਾਸ਼ ਦੀ ਪੋਥੀ: ਇਸ ਦਾ ਕਰਤਾ ਯੂਹੰਨਾ ਹੈ ਅਤੇ ਇਹ ਨਵੇਂ ਅਹਿਦਨਾਮੇ(ਬਾਈਬਲ) ਦੀ ਅੰਤਿਮ ਪੁਸਤਕ ਹੈ। ਇਸ ਦੇ ੨੨ ਅਧਿਆਇ ਹਨ। ਇਸ ਪੁਸਤਕ ਦੇ ਆਰੰਭ ਤੋਂ ਹੀ ਇਸ ਪੋਥੀ ਵਿਚ ਲਿਖੇ ਜਾਣ ਵਾਲੇ ਵਿਸ਼ਿਆਂ ਦਾ ਪਤਾ ਲਗਦਾ ਹੈ ਜਿਸ ਵਿਚ ਕਿਹਾ ਗਿਆ ਹੈ, "ਯਿਸੂ ਮਸੀਹ ਦਾ ਪ੍ਰਕਾਸ਼ ਜਿਹੜਾ ਪਰਮੇਸ਼ਰ ਨੇ ਆਪਣਿਆਂ ਦਾਸਾਂ ਨੂੰ ਵਿਖਾਉਣ ਲਈ ਉਸ ਨੂੰ ਦਿੱਤਾ ਅਰਥਾਤ ਉਹ ਗੱਲਾਂ ਜਿਹੜੀਆਂ ਛੇਤੀ ਹੋਣ ਵਾਲੀਆਂ ਹਨ ਅਤੇ ਉਸ ਨੇ ਆਪਣੇ ਦੂਤ ਦੇ ਹੱਥੀਂ ਭੇਜ ਕੇ ਆਪਣੇ ਦਾਸ ਯੂਹੰਨਾ ਨੂੰ ਉਸ ਦਾ ਪਤਾ ਦਿੱਤਾ" (ਯੂਹੰਨਾ, ਅਧਿਆਇ ੧.੧)। ਇਸ ਵਿਚ ਹੋਰ ਵੀ ਬਹੁਤ ਸਾਰੀਆਂ ਭਵਿਖਬਾਣੀਆਂ ਦਰਜ ਹਨ। ਇਸ ਤੋਂ ਇਲਾਵਾ ਬਹੁਤ ਸਾਰੀ ਸੰਕੇਤਕ ਅਤੇ ਰਹੱਸਮਈ ਸ਼ਬਦਾਵਲੀ ਦਾ ਪ੍ਰਯੋਗ ਵੀ ਇਸ ਵਿਚ ਕੀਤਾ ਗਿਆ ਹੈ ਜਿਵੇਂ 'ਨਵਾਂ ਅਕਾਸ਼ ਅਤੇ ਨਵੀਂ ਧਰਤੀ' ਵਾਲਾ ਸਿਰਲੇਖ ਕਿਸੇ ਹੋਰ ਦੁਨੀਆਂ ਵੱਲ ਇਸ਼ਾਰਾ ਕਰਦਾ ਹੈ।'ਜੀਵਨ ਦਾ ਬਿਰਛ' ਵਾਲਾ ਅਧਿਆਇ ਜੀਵਨ ਦੀਆਂ ਸਚਾਈਆਂ ਨੂੰ ਪੇਸ਼ ਕਰਦਾ ਹੈ। ਅਖੀਰ ਵਿਚ ਸਭ ਨੂੰ ਪ੍ਰਭੂ ਯਿਸੂ ਦੀ ਕ੍ਰਿਪਾ ਦਾ ਪਾਤਰ ਬਣਨ ਲਈ ਪ੍ਰੇਰਿਤ ਕੀਤਾ ਗਿਆ ਹੈ ਤਾਂ ਕਿ ਜੀਵਨ ਹਮੇਸ਼ਾਂ ਉਜਲ ਅਤੇ ਪ੍ਰਕਾਸ਼ਮਈ ਹੋਵੇ।

### ਸ. ਇਸਲਾਮ

ਇਸਲਾਮ ਵਿਚ ਹਜ਼ਰਤ ਆਦਮ ਨੂੰ ਪਹਿਲਾ ਮਨੁੱਖ ਅਤੇ ਪਹਿਲਾ ਪੈਗੰਬਰ ਮੰਨਿਆ ਜਾਂਦਾ ਹੈ। ਇਸ ਦ੍ਰਿਸ਼ਟੀ ਤੋਂ ਮੁਸਲਮਾਨ ਇਸਲਾਮ ਦਾ ਆਰੰਭ ਸ੍ਰਿਸ਼ਟੀ ਦੇ ਅਰੰਭ ਤੋਂ ਮੰਨਦੇ ਹਨ। ਇਸੇ ਲੜੀ ਵਿਚ ਮੁਹੰਮਦ ਸਾਹਿਬ ਆਖਰੀ ਪੈਗੰਬਰ ਮੰਨੇ ਜਾਂਦੇ ਹਨ। ਅਜੋਕੇ ਸਮੇਂ ਵਿਚ ਇਸਲਾਮ ਦਾ ਮੌਜੂਦਾ ਸਰੂਪ ਮੁਹੰਮਦ ਸਾਹਿਬ ਰਾਹੀਂ ਪੇਸ਼ ਕੀਤਾ ਜਾਂਦਾ ਹੈ। ਅਬਰਾਹਮ ਅਤੇ ਇਸਮਾਈਲ ਨਾਲ ਇਨ੍ਹਾਂ ਦਾ ਪਿਛੋਕੜ ਜਾ ਮਿਲਦਾ ਹੈ ਜੋ ਕਿ ਈਸ਼ਵਰ ਦੀ ਬੰਦਗੀ ਕਰਨ ਅਤੇ ਉਸ ਦੇ ਦਰਸਾਏ ਹੋਏ ਮਾਰਗ ਤੇ ਚੱਲਣ ਨੂੰ ਆਪਣਾ ਕਰਤਵ ਅਤੇ ਜੀਵਨ ਉਦੇਸ਼ ਸਮਝਦੇ ਸਨ। ਮੁਹੰਮਦ ਸਾਹਿਬ ਦੇ ਜਨਮ ਸਮੇਂ ਅਰਬ ਜਗਤ ਅਤੇ ਵਿਸ਼ੇਸ਼ ਤੌਰ ਤੇ ਮੱਕੇ ਵਿਚ ਮੂਰਤੀ ਪੂਜਾ ਜੋਰਾਂ ਤੇ ਸੀ। ਅਬਰਾਹਮ ਦੁਆਰਾ ਮੱਕੇ ਵਿਚ ਆਰੰਭ ਕੀਤੀ ਇਕ ਈਸ਼ਵਰ ਦੀ ਪੂਜਾ ਨੇ

੩੬੦ ਮੂਰਤੀਆਂ ਦਾ ਸਥਾਨ ਲੈ ਲਿਆ। ਮੁਹੰਮਦ ਸਾਹਿਬ ਨੇ ਬੁੱਤ ਪ੍ਰਸਤਾਂ ਨੂੰ ਖੁਦਾ ਪ੍ਰਸਤ ਬਨਾਉਣ ਅਤੇ ਉਨ੍ਹਾਂ ਨੂੰ ਇਕ ਅੱਲਾਹ ਦੀ ਬੰਦਗੀ ਵੱਲ ਲਾਉਣ ਵਿਚ ਆਪਣਾ ਸੰਪੂਰਨ ਜੀਵਨ ਅਰਪਿਤ ਕਰ ਦਿੱਤਾ ਇਥੋਂ ਤਕ ਕਿ ਇਸ ਕਾਰਜ ਲਈ ਉਨ੍ਹਾਂ ਨੂੰ ਆਪਣੇ ਹੀ ਕੁਰੈਸ਼ ਕਬੀਲੇ ਵਾਲਿਆਂ ਨਾਲ ਯੁੱਧ ਵੀ ਕਰਨਾ ਪਿਆ। ਮੁਹੰਮਦ ਸਾਹਿਬ ਇਸ ਕਾਰਜ ਵਿਚ ਸਫਲ ਹੋਏ ਅਤੇ ਇਸਲਾਮ ਧਰਮ ਦੀ ਇਸ ਪਰੰਪਰਾ ਨੇ ਦੁਨੀਆਂ ਦੇ ਪ੍ਰਮੁੱਖ ਧਰਮਾਂ ਵਿਚ ਸਥਾਨ ਗ੍ਰਹਿਣ ਕਰ ਲਿਆ।

ਹਜ਼ਰਤ ਮੁਹੰਮਦ ਸਾਹਿਬ ਦਾ ਜੀਵਨ: ਹਜ਼ਰਤ ਮੁਹੰਮਦ ਸਾਹਿਬ ਦਾ ਜਨਮ ੫੭੦ ਈਸਵੀ ਨੂੰ ਅਬਦੁੱਲਾ ਕੁਰੈਸ਼ੀ ਅਤੇ ਬੀਬੀ ਆਮਨਾ ਦੇ ਘਰ ਮੱਕੇ ਵਿਖੇ ਹੋਇਆ। ਮੁਹੰਮਦ ਸਾਹਿਬ ਦੇ ਜਨਮ ਤੋਂ ਪਹਿਲਾਂ ਹੀ ਉਸ ਦੇ ਪਿਤਾ ਸੁਰਗਵਾਸ ਹੋ ਗਏ ਸਨ ਅਤੇ ਉਨ੍ਹਾਂ ਦੀ ਮ੍ਰਿਤੂ ਤੋਂ ਬਾਅਦ ਉਨ੍ਹਾਂ ਦੇ ਦਾਦਾ ਅਬਦੁਲ ਮੁਤਲਿਬ ਨੇ ਘਰ ਵਿਚ ਪੋਤੇ ਦੇ ਜਨਮ ਤੇ ਖੁਸ਼ੀ ਮਨਾਈ ਸੀ। ਮੁਹੰਮਦ ਸਾਹਿਬ ਛੇ ਸਾਲ ਦੇ ਸਨ ਕਿ ਮਾਤਾ ਨਾਲ ਆਪਣੇ ਨਾਨਕੇ ਮਦੀਨੇ ਗਏ ਜਿਥੋਂ ਵਾਪਸੀ ਸਮੇਂ ਰਾਹ ਵਿਚ ਉਨ੍ਹਾਂ ਦੀ ਮਾਤਾ ਦਾ ਦੇਹਾਂਤ ਹੋ ਗਿਆ। ਅੱਠ ਸਾਲ ਦੇ ਸਨ ਕਿ ਦਾਦਾ ਅਬਦੁਲ ਮੁਤਲਿਬ ਦਾ ਵੀ ਸਾਥ ਛੁਟ ਗਿਆ। ਮੁਹੰਮਦ ਸਾਹਿਬ ਦੀ ਦੇਖਭਾਲ ਦਾ ਜਿੰਮਾ ਚਾਚੇ ਅਬੂ ਤਾਲਿਬ ਨੇ ਲਿਆ ਅਤੇ ਉਨ੍ਹਾਂ ਇਸ ਕਾਰਜ ਨੂੰ ਬਾਖੂਬੀ ਨਿਭਾਇਆ।

ਅਬੂ ਤਾਲਿਬ ਵਪਾਰੀ ਸਨ ਅਤੇ ਉਹ ਵਪਾਰ ਲਈ ਆਪਣੇ ਭਤੀਜੇ ਮੁਹੰਮਦ ਸਾਹਿਬ ਨੂੰ ਵੀ ਨਾਲ ਲੈ ਕੇ ਜਾਣ ਲੱਗੇ ਜਿਸ ਕਾਰਨ ਉਹਨਾਂ ਨੂੰ ਇਸ ਕਾਰਜ ਵਿਚ ਛੇਤੀ ਹੀ ਮੁਹਾਰਤ ਹਾਸਲ ਹੋ ਗਈ। ਮੁਹੰਮਦ ਸਾਹਿਬ ਨੇ ਦੋ ਸਾਲ ਤੱਕ ਖਦੀਜਾ ਦੇ ਵਪਾਰਕ ਕਾਫਲਿਆਂ ਦੀ ਅਗਵਾਈ ਕੀਤੀ ਅਤੇ ਵਪਾਰ ਕਰਦੇ ਸਮੇਂ ਮੁਹੰਮਦ ਸਾਹਿਬ ਨੇ ਮਿਹਨਤ, ਲਗਨ, ਸਚਾਈ ਅਤੇ ਇਮਾਨਦਾਰੀ ਦੀ ਮਿਸਾਲ ਕਾਇਮ ਕੀਤੀ ਜੋ ਕਿ ਉਨ੍ਹਾਂ ਦੇ ਮੁਕਾਬਲੇ ਦੂਜੇ ਵਪਾਰੀਆਂ ਵਿਚ ਬਹੁਤ ਘੱਟ ਵੇਖਣ ਨੂੰ ਮਿਲਦੀ ਸੀ। ਮੁਹੰਮਦ ਸਾਹਿਬ ਦੇ ਇਸੇ ਗੁਣ ਨੇ ਖਦੀਜਾ ਦੇ ਮਨ ਵਿਚ ਉਨ੍ਹਾਂ ਪ੍ਰਤੀ ਖਿੱਚ ਪੈਦਾ ਕੀਤੀ। ਖਦੀਜਾ ਨੇ ਮੁਹੰਮਦ ਸਾਹਿਬ ਨੂੰ ਵਿਆਹ ਦਾ ਸੰਦੇਸ਼ ਭੇਜਿਆ ਜਿਸ ਨੂੰ ਮੁਹੰਮਦ ਸਾਹਿਬ ਨੇ ਆਪਣੇ ਰਿਸ਼ਤੇਦਾਰਾਂ ਨਾਲ ਮਸ਼ਵਰੇ ਪਿਛੋਂ ਪ੍ਰਵਾਨ ਕਰ ਲਿਆ। ਵਿਆਹ ਸਮੇਂ ਮੁਹੰਮਦ ਸਾਹਿਬ ਦੀ ਉਮਰ ੨੫ ਸਾਲ ਅਤੇ ਖਦੀਜਾ ਦੀ ਉਮਰ ੪੦ ਸਾਲ ਦੀ ਸੀ।

ਹਜ਼ਰਤ ਮੁਹੰਮਦ ਸਾਹਿਬ ਅੱਲਾਹ ਦੀ ਬੰਦਗੀ ਕਰਨ ਵਾਲੇ ਪੁਰਖ ਸਨ ਅਤੇ ਅਕਸਰ ਇਸ ਕਾਰਜ ਲਈ ਇਕ ਪਹਾੜੀ ਉਤੇ ਬਣੀ ਹਿਰਾ ਨਾਮਕ ਗੁਫਾ ਵਿਚ ਚਲੇ ਜਾਂਦੇ ਅਤੇ ਗੁਜਾਰੇ ਲਈ ਪਾਣੀ ਅਤੇ ਸੱਤੂ ਵੀ ਨਾਲ ਲੈ ਜਾਂਦੇ ਸਨ। ਲਗਾਤਾਰ ਕਈ ਸਾਲ ਸਾਧਨਾ ਕਰਨ ਪਿਛੋਂ ਇਕ ਦਿਨ ਅਚਾਨਕ ਉਨ੍ਹਾਂ ਨੂੰ ਇਕ ਫਰਿਸ਼ਤੇ ਦੇ ਦਰਸ਼ਨ ਹੋਏ ਜਿਸ ਨੇ ਆਪ ਜੀ ਨੂੰ ਅੱਲਾਹ ਦੇ ਰਸੂਲ ਹੋਣ ਤੇ ਵਧਾਈ

ਦਿੱਤੀ। ਇਸ ਸਮੇਂ ਮੁਹੰਮਦ ਸਾਹਿਬ ਦੀ ਉਮਰ ਲਗਪਗ ੪੦ ਸਾਲ ਸੀ। ਇਸ ਗੱਲ ਦੀ ਖਬਰ ਸਭ ਤੋਂ ਪਹਿਲਾਂ ਉਨ੍ਹਾਂ ਦੀ ਪਤਨੀ ਖਦੀਜਾ ਨੂੰ ਲੱਗੀ ਅਤੇ ਉਹੀ ਉਨ੍ਹਾਂ ਦੀ ਸਭ ਤੋਂ ਪਹਿਲੀ ਸ਼ਰਧਾਲੂ ਬਣੀ। ਇਸ ਤਰ੍ਹਾਂ ਦੀ ਇਕ ਹੋਰ ਘਟਨਾ ਵਿਚ ਫਰਿਸ਼ਤੇ ਨੇ ਪ੍ਰਗਟ ਹੋ ਕੇ ਉਨ੍ਹਾਂ ਨੂੰ ਕੁਝ ਪੜ੍ਹਨ ਲਈ ਕਿਹਾ। ਮੁਹੰਮਦ ਸਾਹਿਬ ਨੇ ਕਿਹਾ ਕਿ ਉਹ ਤਾਂ ਅਨਪੜ੍ਹ ਹਨ ਅਤੇ ਕੁਝ ਵੀ ਪੜ੍ਹਨ ਤੋਂ ਅਸਮਰਥ ਹਨ ਫਰਿਸ਼ਤੇ ਨੇ ਉਨ੍ਹਾਂ ਨੂੰ ਫੜ੍ਹ ਕੇ ਜੋਰ ਨਾਲ ਘੁਟਿਆ ਅਤੇ ਉਹ ਅੱਲਾਹ ਦਾ ਪੈਗਾਮ ਪੜ੍ਹਨ ਵਿਚ ਸਮਰੱਥ ਹੋ ਗਏ। ਇਹਨਾਂ ਵੱਖ-ਵੱਖ ਸਮੇਂ ਵਿਚ ਨਾਜ਼ਿਲ ਹੋਏ ਅਲਾਹ ਦੇ ਪੈਗਾਮਾਂ ਨੂੰ ਇਸਲਾਮ ਵਿਚ ਪਵਿਤਰ ਆਇਤਾਂ ਕਿਹਾ ਜਾਂਦਾ ਹੈ। ਪਹਿਲੇ ਇਲਹਾਮ ਵਿਚ ਮੁਹੰਮਦ ਸਾਹਿਬ ਨੂੰ ਪੰਜ ਆਇਤਾਂ ਨਾਜ਼ਿਲ ਹੋਈਆਂ ਸਨ ਜੋ ਕਿ ਕੁਰਾਨ ਦੀ ਸੂਰਤ ਅਲ-ਅਲਕਾ ਵਿਚ ਦਰਜ ਹਨ।

ਮੁਹੰਮਦ ਸਾਹਿਬ ਨੂੰ ਇਲਹਾਮੀ ਸੰਦੇਸ਼ ਪ੍ਰਾਪਤ ਹੋਇਆ ਤਾਂ ਉਨ੍ਹਾਂ ਨੇ ਇਸ ਗੈਬੀ ਸੰਦੇਸ਼ ਨੂੰ ਰੱਬੀ ਹੁਕਮ ਅਨੁਸਾਰ ਮੱਕੇ ਅਤੇ ਅਰਬ ਦੇ ਲੋਕਾਂ ਤੱਕ ਲਿਜਾਣ ਦਾ ਕਾਰਜ ਆਰੰਭ ਕੀਤਾ, ਇਹੀ ਕਾਰਜ ਉਨ੍ਹਾ ਦਾ ਜੀਵਨ-ਉਦੇਸ਼ ਬਣਿਆ। ਸਭ ਤੋਂ ਮੁੱਢਲਾ ਕਾਰਜ ਲੋਕਾਂ ਨੂੰ ਬਹੁ- ਈਸ਼ਵਾਰਵਾਦ ਤੋਂ ਇਕ-ਈਸ਼ਵਰਵਾਦ ਵਲ ਮੋੜ ਕੇ ਅੱਲਾਹ ਦੀ ਬੰਦਗੀ ਵੱਲ ਲਾਉਣ ਦਾ ਮਿਥਿਆ ਗਿਆ। ਇਹ ਇਕ ਬਹੁਤ ਹੀ ਸੰਵੇਦਨਸ਼ੀਲ ਅਤੇ ਔਖਾ ਕਾਰਜ ਸੀ। ਇਸ ਕਾਰਜ ਵਿਚ ਉਨ੍ਹਾਂ ਦਾ ਸਭ ਤੋਂ ਵਧੇਰੇ ਵਿਰੋਧ ਉਨ੍ਹਾਂ ਦੇ ਕੁਰੈਸ਼ ਕਬੀਲੇ ਵਾਲਿਆਂ ਨੇ ਹੀ ਕੀਤਾ। ਇਕ ਅੱਲਾਹ ਦੀ ਬੰਦਗੀ ਲਈ ਸਥਾਪਤ ਹੋਇਆ ਕਾਅਬਾ, ਮੂਰਤੀ ਪੂਜਾ ਦਾ ਸਥਾਨ ਬਣ ਗਿਆ ਸੀ ਅਤੇ ਇਸ ਤੋਂ ਕਈਆਂ ਦੇ ਸਵਾਰਥਾਂ ਦੀ ਪੂਰਤੀ ਹੁੰਦੀ ਸੀ ਜਿਸ ਕਰਕੇ ਉਨ੍ਹਾਂ ਮੁਹੰਮਦ ਸਾਹਿਬ ਦੇ ਇਕ ਈਸ਼ਵਰ ਦੀ ਬੰਦਗੀ ਦੇ ਐਲਾਨ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ। ਮੁਹੰਮਦ ਸਾਹਿਬ ਦੇ ਪ੍ਰਭਾਵ ਅਧੀਨ ਬਣੇ ਮੁਸਲਮਾਨਾਂ ਉਪਰ ਕੁਰੈਸ਼ੀਆਂ ਨੇ ਜ਼ੁਲਮ ਕਰਨੇ ਆਰੰਭ ਕਰ ਦਿੱਤੇ ਅਤੇ ਅਖੀਰ ਨਬੀ ਨੂੰ ਸ਼ਹੀਦ ਕਰਨ ਦੇ ਮਨਸੂਬੇ ਘੜੇ ਜਾਣ ਲੱਗੇ ਜਿਸ ਦੇ ਨਤੀਜੇ ਵਜੋਂ ਉਨ੍ਹਾਂ ਨੂੰ ੬੨੨ ਈਸਵੀ ਵਿੱਚ ਹਿਜ਼ਰਤ ਕਰਕੇ ਮੱਕੇ ਤੋਂ ਮਦੀਨੇ ਆਉਣਾ ਪਿਆ। ਇਸਲਾਮ ਵਿਚ ਪ੍ਰਚਲਤ ਹਿਜ਼ਰਤ ਦੇ ਸਾਲ ਤੋਂ ਹਿਜ਼ਰੀ ਕੈਲੰਡਰ ਚਲ ਰਿਹਾ ਹੈ।

ਮਦੀਨਾ ਨਿਵਾਸੀਆਂ ਨੇ ਮੁਹੰਮਦ ਸਾਹਿਬ ਦਾ ਦਿਲ ਖੋਲ੍ਹ ਕੇ ਸੁਆਗਤ ਕੀਤਾ ਅਤੇ ਇਹੀ ਧਰਤੀ ਉਨ੍ਹਾਂ ਦੇ ਅੱਲਾਹੀ ਸੰਦੇਸ਼ ਪ੍ਰਚਾਰਨ ਦੀ ਕਰਮ-ਭੂਮੀ ਬਣ ਗਈ। ਬਹੁਤ ਸਾਰੇ ਮਦੀਨਾ ਵਾਸੀਆਂ ਨੇ ਇਸਲਾਮ ਕਬੂਲ ਕੀਤਾ ਅਤੇ ਉਹ ਮੁਹੰਮਦ ਸਾਹਿਬ ਦੇ ਹਰ ਵਾਕ ਤੇ ਫੁੱਲ ਚੜ੍ਹਾਉਣ ਲਈ ਤਿਆਰ ਸਨ। ਨਬੀ ਨੇ ਵੀ ਉਨ੍ਹਾਂ ਨੂੰ ਅੱਲਾਹ ਦੇ ਮਾਰਗ ਤੇ ਚੱਲਣ ਲਈ ਤਿਆਰ ਕੀਤਾ। ਮੱਕਾ ਨਿਵਾਸੀਆਂ ਨੂੰ ਵਪਾਰ ਲਈ ਮਦੀਨੇ ਦੇ ਕੋਲੋਂ ਦੀ ਲੰਘਣਾ ਪੈਂਦਾ ਸੀ। ਜਿਸ ਨਾਲ ਉਹਨਾਂ ਦੇ ਮਨ ਵਿਚ ਚਲ

ਰਹੀ ਕੁੜੱਤਣ ਹੋਰ ਤੀਖਣ ਹੋ ਗਈ ਅਤੇ ਉਨ੍ਹਾਂ ਮਦੀਨੇ ਤੇ ਹਮਲਾ ਕਰਨ ਦਾ ਮਨ ਬਣਾ ਲਿਆ। ਫੌਜੀ ਸਮਾਨ ਇਕਤਰ ਕਰਕੇ ਜਦੋਂ ਮਦੀਨੇ ਤੇ ਹਮਲਾ ਕੀਤਾ ਤਾਂ ਮੁਹੰਮਦ ਸਾਹਿਬ ਨੇ ਇਸ ਦਾ ਜੁਆਬ ਦੇਣ ਦਾ ਮਨ ਬਣਾ ਲਿਆ। ਮੱਕਾ ਨਿਵਾਸੀਆਂ ਦੇ ਇਸ ਅੜੀਅਲ ਰਵਈਏ ਕਾਰਨ ਮੁਹੰਮਦ ਸਾਹਿਬ ਨੂੰ ਉਨ੍ਹਾਂ ਨਾਲ ਯੁੱਧ ਵੀ ਕਰਨੇ ਪਏ। ਬਦਰ, ਉਹਦ, ਖੰਦਕ ਅਤੇ ਖੈਬਰ ਦੀਆਂ ਮਹੱਤਵਪੂਰਨ ਜੰਗਾਂ ਇਸੇ ਪਰਿਪੇਖ ਵਿਚ ਰੱਖ ਕੇ ਵੇਖੀਆਂ ਜਾਂਦੀਆਂ ਹਨ। ਇਹਨਾਂ ਜੰਗਾਂ ਤੋਂ ਬਾਅਦ ਅਖੀਰ ਮੁਹੰਮਦ ਸਾਹਿਬ ਆਪਣੇ ਮਿਸ਼ਨ ਵਿਚ ਕਾਮਯਾਬ ਹੋ ਗਏ। ਉਨ੍ਹਾਂ ਮੱਕੇ ਤੇ ਜਿੱਤ ਪ੍ਰਾਪਤ ਕਰਕੇ ਕਾਅਬੇ ਨੂੰ ਮੂਰਤੀਆਂ ਤੋਂ ਮੁਕਤੀ ਦਿਵਾਈ ਅਤੇ ਅੱਲਾਹ ਦੀ ਬੰਦਗੀ ਦੇ ਸਥਾਨ ਨੂੰ ਉਜਾਗਰ ਕੀਤਾ। ਅਖੀਰ ੬੩੨ ਈਸਵੀ ਨੂੰ ਮੁਹੰਮਦ ਸਾਹਿਬ ਬੀਮਾਰ ਰਹਿਣ ਕਾਰਨ ਅੱਲਾਹ ਨੂੰ ਪਿਆਰੇ ਹੋ ਗਏ। ਉਨ੍ਹਾਂ ਤੋਂ ਬਾਅਦ ਇਸਲਾਮ ਦੇ ਪ੍ਰਚਾਰ ਵਿਚ ਪਹਿਲੇ ਚਾਰ ਖਲੀਫ਼ਿਆਂ ਦਾ ਮਹੱਤਵਪੂਰਨ ਯੋਗਦਾਨ ਮੰਨਿਆ ਜਾਂਦਾ ਹੈ ਜਿਨ੍ਹਾਂ ਦੇ ਨਾਮ ਸਨ - ਹਜ਼ਰਤ ਅਬੂ ਬਕਰ, ਹਜ਼ਰਤ ਉਮਰ, ਹਜ਼ਰਤ ਉਸਮਾਨ, ਅਤੇ ਹਜ਼ਰਤ ਅਲੀ।

**ਇਸਲਾਮ ਦੇ ਮੂਲ ਤੱਤ:** ਇਸਲਾਮ ਧਰਮ ਦੇ ਮੂਲ ਤੱਤਾਂ ਵਿਚ ਪੰਜ ਥੰਮਾਂ ਨੂੰ ਪ੍ਰਮੁੱਖਤਾ ਨਾਲ ਲਿਆ ਜਾਂਦਾ ਹੈ ਜੋ ਕਿ ਇਸ ਪ੍ਰਕਾਰ ਹਨ:

ੳ. ਈਮਾਨ: ਈਮਾਨ ਦਾ ਭਾਵ ਹੈ ਵਿਸ਼ਵਾਸ ਜੋ ਕਿ ਹਰ ਮੁਸਲਮਾਨ ਨੇ ਦ੍ਰਿੜਤਾ ਪੂਰਵਕ ਧਾਰਨ ਕਰਨਾ ਹੈ। ਅੱਲਾਹ ਇਕ ਹੈ ਅਤੇ ਉਸ ਦਾ ਕੋਈ ਸ਼ਰੀਕ ਨਹੀਂ, ਮੁਹੰਮਦ ਸਾਹਿਬ ਅੱਲਾਹ ਦੇ ਰਸੂਲ ਸਨ। ਇਸ ਲਈ ਹਰ ਇੱਕ ਮੁਸਲਮਾਨ ਅੱਲਾਹ ਉਤੇ ਵਿਸ਼ਵਾਸ ਲਿਆਉਂਦਾ ਹੈ ਅਤੇ ਕਲਮੇ ਵਿਚ ਉਚਾਰਨ ਕਰਦਾ ਹੈ - "ਲਾ ਇਲਾਹ ਇਲ ਅੱਲਾਹ ਮੁਹੰਮਦ ਉਲ ਰਸੂਲ ਅੱਲਾਹ"। ਹਰ ਇਕ ਮੁਸਲਮਾਨ ਲਈ ਅੱਲਾਹ, ਅੱਲਾਹ ਦੇ ਫਰਿਸ਼ਤਿਆਂ, ਅੱਲਾਹ ਦੇ ਰਸੂਲ ਅਤੇ ਕੁਰਾਨ ਉਤੇ ਈਮਾਨ ਲਿਆਉਣਾ ਜਰੂਰੀ ਹੈ।

ਅ. ਸਲਾਤ (ਨਮਾਜ਼): ਸਲਾਤ ਦਾ ਅਰਥ ਹੈ ਝੁਕਣਾ ਜਾਂ ਨਿਉਣਾ। ਇਹ ਇਕ ਅਜਿਹਾ ਸਾਧਨ ਹੈ ਜਿਸ ਰਾਹੀਂ ਹਰ ਇਕ ਮੁਸਲਮਾਨ ਅੱਲਾਹ ਦੀ ਬੰਦਗੀ ਕਰਦਾ ਹੈ। ਹਰ ਮੁਸਲਮਾਨ ਲਈ ਪੰਜ ਨਮਾਜ਼ਾਂ ਪੜ੍ਹਨੀਆਂ ਜ਼ਰੂਰੀ ਹਨ ਜਿਨ੍ਹਾਂ ਲਈ ਦਿਨ ਵਿਚ ਵੱਖ ਵੱਖ ਸਮਾਂ ਨੀਯਤ ਕੀਤਾ ਗਿਆ ਹੈ। ਨਮਾਜ਼-ਏ-ਫ਼ਜ਼ਰ, ਜੋ ਸੂਰਜ ਚੜ੍ਹਨ ਤੋਂ ਪਹਿਲਾਂ ਪੜ੍ਹੀ ਜਾਂਦੀ ਹੈ। ਨਮਾਜ਼-ਏ-ਜ਼ੁਹਰੀ, ਜੋ ਉਸ ਸਮੇਂ ਪੜ੍ਹੀ ਜਾਂਦੀ ਹੈ ਜਦੋਂ ਸੂਰਜ ਦੀਆਂ ਕਿਰਨਾਂ ਸਿਧੀਆਂ ਧਰਤੀ ਤੇ ਪੈਂਦੀਆਂ ਹਨ, ਇਸ ਦਾ ਭਾਵ ਹੈ ਕਿ ਇਹ ਦੁਪਹਿਰ ਵੇਲੇ ਪੜ੍ਹੀ ਜਾਂਦੀ ਹੈ। ਨਮਾਜ਼-ਏ-ਅਸਰ ਜੋ ਬਾਅਦ ਦੁਪਹਿਰ ਪੜ੍ਹੀ ਜਾਂਦੀ ਹੈ ਇਸ ਦਾ ਸਮਾਂ ਸ਼ਾਮ ਨੂੰ ਸੂਰਜ ਛਿਪਣ ਤਕ ਰਹਿੰਦਾ ਹੈ। ਨਮਾਜ਼-ਏ-ਮਗਰਿਬ, ਇਸ ਦਾ ਸਮਾਂ ਸੂਰਜ ਛਿਪਣ ਤੋਂ ਬਾਅਦ ਦਾ ਮੰਨਿਆ ਗਿਆ ਹੈ।

ਨਮਾਜ਼-ਏ-ਇਸ਼ਾ ਰਾਤ ਸਮੇਂ ਪੜ੍ਹੀ ਜਾਂਦੀ ਹੈ। ਇਨ੍ਹਾਂ ਪੰਜ ਨਮਾਜ਼ਾਂ ਤੋਂ ਇਲਾਵਾ ਜੁਮੇ ਦੀ ਨਮਾਜ਼, ਈਦ ਦੀ ਨਮਾਜ਼ ਅਤੇ ਜਨਾਜ਼ੇ ਦੀ ਨਮਾਜ਼ ਨੀਯਤ ਸਮਾਂ ਆਉਣ ਤੇ ਪੜ੍ਹੀਆਂ ਜਾਂਦੀਆਂ ਹਨ।

ੲ. ਜ਼ਕਾਤ: ਜ਼ਕਾਤ ਦਾ ਅਰਥ ਹੈ ਦਾਨ ਦੇਣਾ। ਦਾਨ ਉਹਨਾਂ ਵਸਤਾਂ ਜਾਂ ਧਨ ਵਿਚੋਂ ਦੇਣਾ ਹੈ ਜੋ ਕਿ ਜੀਵਨ ਦੀਆਂ ਮੁੱਢਲੀਆਂ ਲੋੜਾਂ ਪੂਰੀਆਂ ਕਰਨ ਉਪਰੰਤ ਮੁਸਲਮਾਨ ਕੋਲ ਬਾਕੀ ਬਚਦੀਆਂ ਹਨ। ਇਹ ਦਾਨ ਧਨ ਤਕ ਹੀ ਸੀਮਤ ਨਹੀਂ ਇਸ ਵਿਚ ਸੋਨਾ, ਚਾਂਦੀ, ਭੇਡ ਜਾਂ ਬੱਕਰੀ ਕੁਝ ਵੀ ਹੋ ਸਕਦਾ ਹੈ। ਹਰ ਮੁਸਲਮਾਨ ਨੇ ਇਹ ਦਾਨ ਮੁਸਲਮਾਨਾਂ ਦੀ ਭਲਾਈ ਅਤੇ ਇਸਲਾਮ ਦੇ ਪ੍ਰਚਾਰ ਲਈ ਦੇਣਾ ਹੈ। ਜ਼ਕਾਤ ਦੇਣ ਵਾਲੇ ਨੇ ਇਹ ਦਾਨ ਸਰਕਾਰ ਨੂੰ ਦੇਣਾ ਹੈ ਤਾਂ ਕਿ ਦੇਣ ਵਾਲੇ ਦੇ ਮਨ ਵਿਚ ਹੰਕਾਰ ਪੈਦਾ ਨਾ ਹੋਵੇ ਅਤੇ ਦਿਤਾ ਗਿਆ ਦਾਨ ਸਹੀ ਕਾਰਜ ਲਈ ਇਸਤੇਮਾਲ ਕੀਤਾ ਜਾ ਸਕੇ।

ਸ. ਰੋਜ਼ਾ: ਜੋ ਮੁਸਲਮਾਨ ਹੈ, ਖ਼ੁਦਾ ਦੀ ਬੰਦਗੀ ਕਰਦਾ ਹੈ ਉਹ ਰੋਜ਼ਾ ਰੱਖਦਾ ਹੈ। ਰੋਜ਼ੇ ਭੁੱਖਾ ਰਹਿ ਕੇ ਸਰੀਰ ਨੂੰ ਕਸ਼ਟ ਦੇਣਾ ਨਹੀਂ ਬਲਕਿ ਮਨ ਅਤੇ ਸਰੀਰ ਦੀ ਸ਼ੁੱਧੀ ਦੇ ਨਾਲ ਨਾਲ ਅੱਲਾਹ ਦੀ ਬੰਦਗੀ ਦਾ ਪ੍ਰਤੀਕ ਹਨ। ਰੋਜ਼ੇ ਰਮਜ਼ਾਨ ਦੇ ਪਵਿੱਤਰ ਦਿਨਾਂ ਵਿਚ ਰੱਖੇ ਜਾਂਦੇ ਹਨ ਕਿਉਂਕਿ ਇਸ ਮਹੀਨੇ ਮੁਹੰਮਦ ਸਾਹਿਬ ਨੂੰ ਰੱਬੀ ਸੰਦੇਸ਼ ਹਾਸਲ ਹੋਇਆ ਸੀ। ਇਹ ਇਕ ਮਹੀਨਾ ਹਰ ਮੁਸਲਮਾਨ ਲਈ ਇਬਾਦਤ ਦਾ ਸਮਾਂ ਹੁੰਦਾ ਹੈ ਜਿਸ ਵਿਚ ਉਸ ਨੇ ਮਨ ਨੂੰ ਕਾਬੂ ਕਰਕੇ ਸਚਾਈ ਦੇ ਮਾਰਗ ਨਾਲ ਜੁੜਨਾ ਹੈ, ਅਤੇ ਜੀਵਨ ਵਿਚ ਸਦਾਚਾਰ ਧਾਰਨ ਕਰਨਾ ਹੈ। ਰੋਜ਼ੇ ਰੱਖਣ ਅਤੇ ਖੋਲਣ ਦਾ ਸਮਾਂ ਹਰ ਇਲਾਕੇ ਵਿਚ ਵੱਖ ਵੱਖ ਹੁੰਦਾ ਹੈ।

ਹ. ਹੱਜ: ਹੱਜ ਇਕ ਅਜਿਹੀ ਪਵਿਤਰ ਯਾਤਰਾ ਹੈ ਜੋ ਕਿ ਮੱਕੇ ਵਿਖੇ ਮੌਜੂਦ ਕਾਅਬੇ ਦੀ ਕੀਤੀ ਜਾਂਦੀ ਹੈ। ਇਹ ਇਕ ਨਵੇਂ ਜੀਵਨ ਦਾ ਪ੍ਰਤੀਕ ਹੈ ਜਿਸ ਵਿਚ ਇਹ ਸਮਝਿਆ ਜਾਂਦਾ ਹੈ ਕਿ ਹੱਜ ਕਰਨ ਵਾਲੇ ਦੇ ਪਹਿਲਾਂ ਤੋਂ ਮੌਜੂਦ ਕੁਕਰਮ ਖਤਮ ਹੋ ਜਾਂਦੇ ਹਨ। ਹੱਜ ਅਰਬੀ ਮਹੀਨੇ ਜ਼ਿਲਹਿੱਜਾ ਵਿਚ ਕੀਤਾ ਜਾਂਦਾ ਹੈ। ਸਰੀਰ ਦੇ ਉਪਰਲੇ ਅਤੇ ਹੇਠਲੇ ਹਿੱਸੇ ਨੂੰ ਢੱਕਣ ਲਈ ਦੋ ਚਾਦਰਾਂ ਦਾ ਇਸਤੇਮਾਲ ਕੀਤਾ ਜਾਂਦਾ ਹੈ ਅਤੇ ਅੱਲਾਹ ਦੀ ਵਡਿਆਈ ਵਾਲੇ ਸ਼ਬਦ ਬੋਲੇ ਜਾਂਦੇ ਹਨ। ਖਾਨਾ ਕਾਅਬਾ ਦੀ ਇਕ ਦੀਵਾਰ ਵਿੱਚ ਇਕ ਪੱਥਰ ਸਥਾਪਿਤ ਹੈ ਜਿਸ ਨੂੰ ਮੁਸਲਮਾਨ ਚੁੰਮਦੇ ਹਨ, ਇਸ ਨੂੰ 'ਸੰਗੇ ਅਸਵਦ' ਕਿਹਾ ਜਾਂਦਾ ਹੈ। ਇਸ ਤੋਂ ਕੁਝ ਦੂਰੀ ਤੇ ਸਥਿਤ ਇਕ ਜਗ੍ਹਾ ਹੈ, ਮੀਨਾਹ, ਜਿਥੇ ਜਾ ਕੇ ਸ਼ੈਤਾਨ ਨੂੰ ਸੰਕੇਤਕ ਤੌਰ ਤੇ ਪੱਥਰ ਮਾਰਨ ਦਾ ਕਾਰਜ ਕੀਤਾ ਜਾਂਦਾ ਹੈ। ਜੇਕਰ ਕਿਸੇ ਵਿਅਕਤੀ ਕੋਲ ਧਨ ਹੈ ਪਰ ਸਰੀਰਕ ਤੌਰ ਤੇ ਹੱਜ ਕਰਨ ਵਿਚ ਅਸਮਰਥ ਹੈ ਤਾਂ ਉਹ ਆਪਣੇ ਕੋਲੋਂ ਪੈਸੇ ਦੇ ਕੇ ਕਿਸੇ ਗਰੀਬ ਮੁਸਲਮਾਨ ਨੂੰ ਹੱਜ ਤੇ ਭੇਜ ਸਕਦਾ ਹੈ। ਹਰ ਮੁਸਲਮਾਨ ਲਈ ਜੀਵਨ

ਵਿਚ ਇਕ ਵਾਰ ਹੱਜ ਦੀ ਯਾਤਰਾ ਜਰੂਰੀ ਹੈ।

**ਇਸਲਾਮ ਦਾ ਪਵਿੱਤਰ ਧਰਮ ਗ੍ਰੰਥ (ਕੁਰਾਨ):** ਕੁਰਾਨ ਮੁਸਲਮਾਨਾਂ ਦਾ ਧਾਰਮਿਕ ਗ੍ਰੰਥ ਹੈ। ਇਸ ਨੂੰ ਮਨੁੱਖੀ ਕਿਰਤ ਨਹੀਂ ਮੰਨਿਆ ਜਾਂਦਾ। ਇਸ ਨੂੰ ਕੁਰਾਨ ਮਜੀਦ, ਕੁਰਾਨ ਸ਼ਰੀਫ਼, ਅਲ ਕਿਤਾਬ, ਅਲ ਫੁਰਕਾਨ ਅਲ ਨੂਰ ਜਿਹੇ ਵਿਸ਼ੇਸ਼ਣਾਂ ਨਾਲ ਸੰਬੋਧਿਤ ਕੀਤਾ ਜਾਂਦਾ ਹੈ। ਮੁਹੰਮਦ ਸਾਹਿਬ ਨੂੰ ਸਮੇਂ ਸਮੇਂ ਤੇ ਫਰਿਸ਼ਤੇ ਰਾਹੀਂ ਜੋ ਰੱਬੀ ਸੰਦੇਸ਼ ਹਾਸਲ ਹੋਏ ਉਹ ਪਵਿਤਰ ਕੁਰਾਨ ਦੀਆਂ ਆਇਤਾਂ ਦੇ ਰੂਪ ਵਿਚ ਸਦੀਵੀ ਰੂਪ ਧਾਰਨ ਕਰ ਗਏ। ਪਵਿਤਰ ਕੁਰਾਨ ਵਿਚ ਦਰਜ ਹੈ ਕਿ "ਰਮਜ਼ਾਨ ਉਹ ਮਹੀਨਾ ਹੈ ਜਿਸ ਵਿਚ ਕੁਰਾਨ ਉਤਾਰਿਆ ਗਿਆ" (ਅਧਿਆਇ, ੨.੧੮੫)। ਕੁਰਾਨ ਦੇ ੧੧੪ ਅਧਿਆਇ ਹਨ ਜਿਨ੍ਹਾਂ ਨੂੰ ਸੂਰਤਾਂ ਕਿਹਾ ਜਾਂਦਾ ਹੈ। ਇਕ ਮਹੀਨੇ ਵਿਚ ਪੜ੍ਹਨ ਲਈ ਇਸ ਨੂੰ ੩੦ ਜੁਜ਼ਾਂ ਜਾਂ ਪਾਰਿਆਂ ਵਿਚ ਵੰਡਿਆ ਜਾਂਦਾ ਹੈ। ਇਸੇ ਪ੍ਰਕਾਰ ਇਕ ਹਫਤੇ ਵਿਚ ਪੂਰਾ ਪੜ੍ਹਨ ਦੇ ਮੰਤਵ ਨਾਲ ਕੀਤੀ ਗਈ ਵੰਡ ਦੀ ਇਕਾਈ ਨੂੰ ਮੰਜ਼ਿਲ ਦਾ ਨਾਂ ਦਿੱਤਾ ਜਾਂਦਾ ਹੈ। ਸੂਰਤਾਂ ਦੀ ਤਰਤੀਬ ਨਾਜ਼ਲ ਹੋਣ ਦੇ ਕਾਲਕ੍ਰਮ ਅਨੁਸਾਰ ਨਹੀਂ ਹੈ। ਸਗੋਂ ਪੂਰਾ ਕੁਰਾਨ ਨਾਜ਼ਲ ਹੋ ਜਾਣ ਪਿਛੋਂ ਹਜ਼ਰਤ ਮੁਹੰਮਦ ਸਾਹਿਬ ਵੱਲੋਂ ਅੱਲਾਹ ਤਾਅਲਾ ਵੱਲੋਂ ਮਿਲੀ ਅਗਵਾਈ ਅਨੁਸਾਰ ਇਸ ਨੂੰ ਤਰਤੀਬ ਦਿੱਤਾ ਗਿਆ ਹੈ। ਜੇਕਰ ਕਾਲ ਕ੍ਰਮ ਅਨੁਸਾਰ ਤਰਤੀਬ ਹੁੰਦੀ ਤਾਂ ਸੂਰਤ ਅਲ-ਅਲਕ ਦੀਆਂ ਪਹਿਲੀਆਂ ਪੰਜ ਆਯਤਾਂ ਨੂੰ ਸਭ ਤੋਂ ਪਹਿਲਾਂ ਥਾਂ ਮਿਲਦੀ। ਹਿਜ਼ਰਤ ਤੋਂ ਪਹਿਲਾਂ ਉਤਰੀਆਂ ਸੂਰਤਾਂ ਨੂੰ ਮੱਕੀ ਅਤੇ ਬਾਅਦ ਵਿਚ ਨਾਜ਼ਲ ਹੋਣ ਵਾਲੀਆਂ ਸੂਰਤਾਂ ਨੂੰ ਮਦਨੀ ਸੂਰਤਾਂ ਆਖਿਆ ਜਾਂਦਾ ਹੈ।

ਪਵਿਤਰ ਕੁਰਾਨ ਕਿਸ ਭਾਸ਼ਾ ਵਿਚ ਨਾਜ਼ਲ ਹੋਇਆ? ਇਸ ਬਾਰੇ ਵਿਦਵਾਨਾਂ ਦਾ ਮਤ ਹੈ ਕਿ ਸੱਚ ਦੇ ਪ੍ਰਗਟਾਵੇ ਦੀ ਕੋਈ ਵਿਸ਼ੇਸ਼ ਭਾਸ਼ਾ ਜਾਂ ਸਥਾਨ ਨਹੀਂ ਹੁੰਦਾ। ਮੁਹੰਮਦ ਸਾਹਿਬ ਅਰਬ ਦੇ ਵਸਨੀਕ ਸਨ ਅਤੇ ਅਰਬੀ ਉਨ੍ਹਾਂ ਦੀ ਮਾਤ-ਭਾਸ਼ਾ ਸੀ ਇਸ ਕਰਕੇ ਕੁਰਾਨ ਅਰਬੀ ਭਾਸ਼ਾ ਵਿਚ ਨਾਜ਼ਲ ਹੋਇਆ ਹੈ। ਅਰਬ ਅਤੇ ਅਰਬੀ ਵਿਚ ਪ੍ਰਗਟ ਹੋਏ ਇਸ ਸੱਚ ਨੂੰ ਦੂਜੇ ਲੋਕਾਂ ਤਕ ਉਨ੍ਹਾਂ ਦੀਆਂ ਭਾਸ਼ਾਵਾਂ ਰਾਹੀਂ ਪਹੁੰਚਾਉਣ ਦੇ ਯਤਨ ਕੀਤੇ ਗਏ। ਕੁਰਾਨ ਮੁਸਲਿਮ ਧਰਮ ਦਾ ਆਧਾਰ ਗ੍ਰੰਥ ਹੈ ਜਿਸ ਦਾ ਸਹੀ ਅਨੁਭਵ ਅਰਬੀ ਭਾਸ਼ਾ ਰਾਹੀਂ ਹੀ ਕੀਤਾ ਜਾ ਸਕਦਾ ਹੈ ਇਸ ਕਰਕੇ ਸਮੁੱਚੀ ਦੁਨੀਆਂ ਦੇ ਮੁਸਲਮਾਨ ਪੰਜ ਵਕਤ ਦੀ ਰੋਜ਼ਾਨਾ ਨਮਾਜ਼ ਅਰਬੀ ਭਾਸ਼ਾ ਵਿਚ ਪੜ੍ਹਦੇ ਹਨ।

ਪਵਿਤਰ ਕੁਰਾਨ ਦੇ ਰੱਬੀ ਕਿਰਤ ਹੋਣ ਦੇ ਸਬੂਤ ਇਸ ਦੇ ਵਿਚੋਂ ਹੀ ਮਿਲਦੇ ਹਨ। ਸੂਰਤ ਅਲ ਬਕਰ ਵਿਚ ਆਇਤ ਹੈ ਕਿ "ਜੇ ਤੁਹਾਨੂੰ ਇਸ ਗੱਲ ਵਿਚ ਸ਼ੱਕ ਹੈ ਕਿ ਇਹ ਕਿਤਾਬ ਜੋ ਅਸਾਂ ਆਪਣੇ ਬੰਦੇ 'ਤੇ ਉਤਾਰੀ ਹੈ, ਇਹ ਸਾਡੀ ਹੈ ਜਾਂ ਨਹੀਂ, ਤਾਂ ਇਹੋ ਜਿਹੀ ਇਕੋ ਸੂਰਤ ਬਣਾ ਲਿਆਉ, ਆਪਣੇ ਮੱਤ ਦੇ ਸਾਰੇ ਲੋਕਾਂ

ਨੂੰ ਸੱਦ ਲਓ, ਇੱਕ ਅੱਲਾਹ ਨੂੰ ਛੱਡ ਕੇ ਹੋਰ ਜਿਸ ਤੋਂ ਚਾਹੋ ਸਹਾਇਤਾ ਲੈ ਲਓ, ਜੇ ਤੁਸੀਂ ਸੱਚੇ ਹੋ ਤਾਂ ਇਹ ਕਾਰਜ ਕਰ ਕੇ ਵਿਖਾਓ" (੨.੨੩-੨੪)। ਇਹ ਅੱਲਾਹ ਦੀ ਬੰਦਗੀ ਲਈ ਮੁਸਲਮਾਨ ਨੂੰ ਪ੍ਰੇਰਿਤ ਕਰਦੀ ਹੈ ਅਤੇ ਇਸ ਵਿਚ ਅੱਲਾਹ ਸੰਬੰਧੀ ਦਰਜ਼ ਕੀਤੇ ੯੯ ਨਾਉਂ ਉਸ ਦੇ ਵੱਖ ਵੱਖ ਗੁਣਾਂ ਦਾ ਪ੍ਰਗਟਾਵਾ ਕਰਦੇ ਹਨ। ਇਨ੍ਹਾਂ ਗੁਣਾਂ ਦੇ ਆਧਾਰ ਤੇ ਹੀ ਅੱਲਾਹ ਨੂੰ ਸਿਰਜਣਹਾਰ, ਪਾਲਣਹਾਰ, ਕਿਰਪਾਲੂ, ਨਿਆਂਕਾਰੀ ਆਦਿ ਦੇ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ। ਅੱਲਾਹ ਦੀ ਇਸ ਪਵਿੱਤਰ ਕਿਤਾਬ ਵਿਚੋਂ ਮਨੁੱਖੀ ਜੀਵਨ ਦੇ ਸਦਾਚਾਰਕ ਗੁਣਾਂ ਨੂੰ ਨਿਰਧਾਰਤ ਕਰਕੇ ਹਰ ਮੁਸਲਮਾਨ ਨੂੰ ਉਸੇ ਅਨੁਸਾਰ ਜੀਵਨ ਜਾਚ ਧਾਰਨ ਕਰਨ ਦਾ ਆਦੇਸ਼ ਕੀਤਾ ਗਿਆ ਹੈ। ਇਸ ਤੋਂ ਇਲਾਵਾ ਜਿੰਨੇ ਵੀ ਦੁਨਿਆਵੀ ਵਿਸ਼ੇ ਹਨ ਉਨ੍ਹਾਂ ਦਾ ਹੱਲ ਕੁਰਾਨ ਵਿਚੋਂ ਲੱਭਿਆ ਜਾਂਦਾ ਹੈ। ਇਸ ਤਰ੍ਹਾਂ ਇਹ ਪਵਿੱਤਰ ਕਿਤਾਬ ਮੁਸਲਿਮ ਧਰਮ, ਦਰਸ਼ਨ, ਜੀਵਨ ਜਾਚ (ਸ਼ਰੀਅਤ) ਦਾ ਮੂਲ ਸਰੋਤ ਹੈ।

### ਹ. ਸਿੱਖ ਧਰਮ

ਸਿੱਖ ਧਰਮ ਦੁਨੀਆਂ ਦੇ ਪ੍ਰਮੁੱਖ ਧਰਮਾਂ ਵਿਚੋਂ ਇਕ ਹੈ। ਇਹ ਆਪਣੀਆਂ ਵਿਲੱਖਣ ਵਿਸ਼ੇਸ਼ਤਾਵਾਂ ਕਰਕੇ ਬਹੁਤ ਛੇਤੀ ਹੀ ਆਮ ਲੋਕਾਂ ਦੀ ਖਿੱਚ ਦਾ ਕਾਰਨ ਬਣਿਆ ਅਤੇ ਸਭ ਤੋਂ ਬਾਅਦ ਵਿਚ ਪ੍ਰਗਟ ਹੋਣ ਦੇ ਬਾਵਜੂਦ ਵੀ ਪ੍ਰਮੁੱਖ ਧਰਮਾਂ ਵਿਚ ਸਨਮਾਨਯੋਗ ਅਤੇ ਮਹੱਤਵਪੂਰਨ ਸਥਾਨ ਗ੍ਰਹਿਣ ਕਰ ਗਿਆ ਹੈ। ਇਸ ਨੂੰ ਸਮੂਹ ਧਰਮਾਂ ਤੋਂ ਨਵੀਨ ਅਤੇ ਆਧੁਨਿਕ ਮੰਨਿਆ ਜਾਂਦਾ ਹੈ। ਨਵੀਨ ਇਸ ਕਰਕੇ ਹੈ ਕਿਉਂਕਿ ਇਹ ਪੰਜ ਕੁ ਸਦੀਆਂ ਪਹਿਲਾਂ ਹੋਂਦ ਵਿਚ ਆਇਆ ਅਤੇ ਆਧੁਨਿਕ ਇਸ ਕਰਕੇ ਕਿਹਾ ਜਾਂਦਾ ਹੈ ਕਿਉਂਕਿ ਇਸ ਵਿਚ ਨਵੇਂ ਯੁੱਗ ਦੀਆਂ ਸਮਸਿਆਵਾਂ ਦਾ ਵਰਣਨ ਕਰਕੇ ਉਨ੍ਹਾਂ ਦੀ ਨਿਸ਼ਾਨਦੇਹੀ ਕਰਦਿਆਂ ਉਨ੍ਹਾਂ ਦਾ ਵਿਸਥਾਰ ਪੂਰਵਕ ਹੱਲ ਵੀ ਪੇਸ਼ ਕੀਤਾ ਗਿਆ ਹੈ। ਭਾਰਤੀ ਅਤੇ ਸਾਮੀ ਧਾਰਮਿਕ ਪਰੰਪਰਾਵਾਂ ਦਾ ਗੁਰੂ ਸਾਹਿਬਾਨ ਦੇ ਸਮੇਂ ਬੋਲਬਾਲਾ ਸੀ, ਇਨ੍ਹਾਂ ਦੋਵੇਂ ਪਰੰਪਰਾਵਾਂ ਦਾ ਉਲੇਖ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅੰਮ੍ਰਿਤ ਬਾਣੀ ਵਿਚੋਂ ਭਲੀਭਾਂਤ ਹੋ ਜਾਂਦਾ ਹੈ। ਇਸ ਰੂਪ ਵਿਚ ਸਿੱਖ ਧਰਮ ਦੁਨੀਆਂ ਦੀਆਂ ਦੋਵੇਂ ਪ੍ਰਮੁੱਖ ਧਾਰਮਿਕ ਪਰੰਪਰਾਵਾਂ ਵਿਚ ਆਈ ਖੜੋਤ ਦਾ ਪ੍ਰਗਟਾਵਾ ਕਰਨ ਦੇ ਨਾਲ ਨਾਲ ਆਪਣੀ ਵਿਚਾਰਧਾਰਾ ਵੀ ਪੇਸ਼ ਕਰਦਾ ਹੈ।

### ਸਿੱਖ ਧਰਮ ਦੀਆਂ ਪ੍ਰਮੁੱਖ ਵਿਸ਼ੇਸ਼ਤਾਵਾਂ:

੧. ਸ੍ਰੀ ਗੁਰੂ ਨਾਨਕ ਦੇਵ ਜੀ ਇਸ ਧਰਮ ਦੇ ਮੋਢੀ ਸਨ। ਇਹਨਾਂ ਦੇ ਨੌਂ ਉਤਰਾਧਿਕਾਰੀ ਇਸ ਪ੍ਰਕਾਰ ਹਨ - ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ

ਸਾਹਿਬ ਜੀ, ਸ੍ਰੀ ਗੁਰੂ ਹਰਿ ਰਾਏ ਜੀ, ਸ੍ਰੀ ਗੁਰੂ ਹਰਿਕ੍ਰਿਸ਼ਨ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ। ਇਨ੍ਹਾਂ ਸਾਰਿਆਂ ਨੇ ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿਖਿਆਵਾਂ ਦਾ ਹੀ ਪ੍ਰਚਾਰ ਅਤੇ ਪ੍ਰਸਾਰ ਕੀਤਾ।

੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਦੀਵੀ ਅਤੇ ਪ੍ਰਕਾਸ਼ਮਾਨ ਸ਼ਬਦ ਗੁਰੂ ਹਨ। ਇਸ ਵਿਚ ਛੇ ਗੁਰੂ ਸਾਹਿਬਾਨ ਸਮੇਤ ਵੱਖ ਵੱਖ ਵਰਗਾਂ, ਜਾਤਾਂ, ਭੂਗੋਲਿਕ ਖਿਤਿਆਂ ਆਦਿ ਨਾਲ ਸੰਬੰਧਤ ਮਹਾਪੁਰਸ਼ਾਂ ਦੀ ਬਾਣੀ ਵੀ ਦਰਜ ਹੈ।

੩. ਇਸ ਵਿਚ ਇਕ ਅਕਾਲ ਦੀ ਪੂਜਾ ਅਤੇ ਭਗਤੀ ਉਤੇ ਜ਼ੋਰ ਦਿੱਤਾ ਗਿਆ ਹੈ ਜਿਸ ਨੂੰ ਸ੍ਰਿਸ਼ਟੀ ਦਾ ਕਰਤਾ, ਭਰਤਾ ਅਤੇ ਹਰਤਾ ਮੰਨਿਆ ਜਾਂਦਾ ਹੈ। ਇਸ ਤਰ੍ਹਾਂ ਇਹ ਧਰਮ ਅਵਤਾਰਵਾਦ ਵਿਚ ਵਿਸ਼ਵਾਸ ਨਹੀਂ ਰਖਦਾ।

੪. ਸਮੁੱਚੀ ਸ੍ਰਿਸ਼ਟੀ ਦੇ ਜੀਵਾਂ ਵਿਚ ਮਨੁੱਖੀ ਜੂਨ ਦੀ ਸਰਵੋਤਮਤਾ ਮੰਨੀ ਗਈ ਹੈ, ਜਿਨ੍ਹਾਂ ਦਾ ਸਿਰਜਣਹਾਰ ਇਕ ਪਰਮਾਤਮਾ ਨੂੰ ਮੰਨਿਆ ਗਿਆ ਹੈ। ਇਸ ਦ੍ਰਿਸ਼ਟੀਕੋਣ ਤੋਂ ਵੱਖ ਵੱਖ ਰੂਪਾਂ, ਜਾਤਾਂ, ਭੂਗੋਲਿਕ ਖਿਤਿਆਂ, ਨਸਲਾਂ ਆਦਿ ਨਾਲ ਸੰਬੰਧਤ ਹੋਣ ਦੇ ਬਾਵਜੂਦ ਵੀ ਇਕ ਪਰਮਾਤਮਾ ਦੀ ਉਪਜ ਹੋਣ ਕਾਰਨ ਸਭ ਮਨੁੱਖ ਇਕ ਭਾਈਚਾਰੇ ਨਾਲ ਸੰਬੰਧ ਰਖਦੇ ਹਨ।

੫. ਮਨੁੱਖੀ ਭਾਈਚਾਰੇ ਦੀ ਭਾਵਨਾ ਨੂੰ ਮਜ਼ਬੂਤ ਕਰਨ ਲਈ ਸੰਗਤ ਅਤੇ ਪੰਗਤ ਜਿਹੀਆਂ ਸੰਸਥਾਵਾਂ ਦੀ ਸਥਾਪਨਾ ਕੀਤੀ ਗਈ ਹੈ ਜੋ ਕਿ ਗੁਰਮਤਿ ਸਿਧਾਂਤਾਂ ਦਾ ਵਿਹਾਰਕ ਪ੍ਰਗਟਾਵਾ ਕਰਦੀਆਂ ਹਨ।

੬. ਨਾਮ ਜਪੋ, ਕਿਰਤ ਕਰੋ, ਵੰਡ ਛਕੋ ਇਸ ਧਰਮ ਦੀਆਂ ਪ੍ਰਮੁੱਖ ਸਿਖਿਆਵਾਂ ਹਨ ਜੋ ਕਿ ਮਨੁੱਖੀ ਭਾਈਚਾਰੇ ਵਿਚ ਬਰਾਬਰੀ ਦੀ ਭਾਵਨਾ ਪੈਦਾ ਕਰਨ ਦੇ ਨਾਲ ਨਾਲ ਅਕਾਲ ਪੁਰਖ ਨਾਲ ਜੋੜਨ ਦਾ ਕਾਰਜ ਕਰਦੀਆਂ ਹਨ।

੭. ਫਜ਼ੂਲ ਦੀਆਂ ਰਹੁ-ਰੀਤਾਂ ਅਤੇ ਕਰਮਕਾਂਡਾਂ ਦੀ ਕੋਈ ਲੋੜ ਨਹੀਂ, ਇਸ ਲਈ ਇਸ ਧਰਮ ਵਿਚ ਸੁਚਮ ਧਾਰਨ ਕਰਨ ਲਈ ਤੀਰਥ ਇਸ਼ਨਾਨ, ਮੋਨ ਧਾਰਨ ਕਰਨ, ਤ੍ਰਿਸ਼ਨਾਵਾਂ ਵਿਚ ਬੇਲੋੜਾ ਵਾਧਾ ਕਰਨ, ਚਤੁਰਾਈ ਨਾਲ ਅੱਗੇ ਵਧਣ, ਵਰਤ ਰੱਖਣ ਆਦਿ ਨੂੰ ਕੋਈ ਸਥਾਨ ਨਹੀਂ ਦਿੱਤਾ ਗਿਆ।

੮. ਸਤ, ਸੰਤੋਖ, ਦਯਾ, ਧਰਮ ਅਤੇ ਧੀਰਜ ਵਰਗੇ ਗੁਣਾਂ ਨੂੰ ਧਾਰਨ ਕਰਕੇ ਸਦਾਚਾਰਕ ਅਤੇ ਅਧਿਆਤਮਕ ਕਦਰਾਂ ਕੀਮਤਾਂ ਵਿਚ ਵਾਧਾ ਕਰਨ ਤੇ ਜ਼ੋਰ ਦਿੱਤਾ ਗਿਆ ਹੈ।

੯. ਇਹ ਧਰਮ ਜ਼ੁਲਮ ਅਤੇ ਅਨਿਆਂ ਵਿਰੁਧ ਆਵਾਜ਼ ਬੁਲੰਦ ਕਰਨ ਦੀ ਭਾਵਨਾ ਪੈਦਾ ਕਰਦਾ ਹੈ।

੧੦. ਜਨਮ ਅਤੇ ਨਾਮ ਸੰਸਕਾਰ, ਅੰਮ੍ਰਿਤ ਸੰਸਕਾਰ, ਅਨੰਦ ਸੰਸਕਾਰ ਅਤੇ ਮਿਰਤਕ ਸੰਸਕਾਰ ਤੋਂ ਇਲਾਵਾ ਹੋਰ ਕੋਈ ਵੀ ਸੰਸਕਾਰ ਇਸ ਧਰਮ ਦਾ ਅੰਗ

ਨਹੀਂ ਹੈ।

**ਸਿੱਖ ਧਰਮ ਦਾ ਧਰਮ ਗ੍ਰੰਥ:** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਿੱਖ ਧਰਮ ਦੇ ਇਕੋ ਇਕ ਸਰਵੋਤਮ ਧਰਮ ਗ੍ਰੰਥ ਹਨ, ਜਿਨਾਂ ਨੂੰ 'ਗੁਰੂ' ਦਾ ਦਰਜਾ ਹਾਸਲ ਹੈ। ਇਸ ਧਰਮ ਦੀ ਬਾਕੀ ਧਰਮਾਂ ਦੇ ਧਰਮ ਗ੍ਰੰਥਾਂ ਨਾਲੋਂ ਵਿਲਖਣਤਾ ਇਹ ਹੈ ਕਿ ਇਸ ਦੀ ਸੰਪਾਦਨਾ ਗੁਰੂ ਸਾਹਿਬਾਨ ਨੇ ਆਪਣੇ ਕਰ-ਕਮਲਾਂ ਨਾਲ ਕਰ ਕੇ ਪ੍ਰਮਾਣੀਕਤਾ ਬਾਰੇ ਸਭ ਤਰ੍ਹਾਂ ਦੇ ਸ਼ੰਕਿਆਂ ਤੋਂ ਇਸਨੂੰ ਮੁਕਤ ਕੀਤਾ ਹੈ। ਸਿੱਖਾਂ ਦੇ ਪੰਜਵੇਂ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ੧੬੦੪ ਈਸਵੀ ਵਿਚ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਇਸ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਕੇ ਇਸ ਦਾ ਪਹਿਲਾ ਪ੍ਰਕਾਸ਼ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਤਾ। ਉਸ ਸਮੇਂ ਇਸ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ 'ਆਦਿ ਗ੍ਰੰਥ' ਕਿਹਾ ਜਾਂਦਾ ਸੀ। ਆਦਿ ਗ੍ਰੰਥ ਸਾਹਿਬ ਜੀ ਦੇ ੩੦ ਰਾਗਾਂ ਵਿਚ ਵਿਭਿੰਨ ਮਹਾਪੁਰਸ਼ਾਂ ਦੀ ਬਾਣੀ ਦਰਜ ਸੀ। ਇਸ ਗ੍ਰੰਥ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੭੦੬ ਈਸਵੀ ਵਿਚ ਤਲਵੰਡੀ ਸਾਬੋ, ਜ਼ਿਲਾ ਬਠਿੰਡਾ, ਵਿਖੇ ਸੰਪੂਰਨਤਾ ਬਖਸ਼ੀ। ਇਸ ਪਾਵਨ ਗ੍ਰੰਥ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸ਼ਾਮਲ ਕੀਤੀ ਗਈ ਜਿਸ ਨਾਲ ਰਾਗਾਂ ਦੀ ਗਿਣਤੀ ੩੧ ਅਤੇ ਇਸ ਵਿਚ ਸ਼ਾਮਲ ਸਿੱਖ ਗੁਰੂ ਸਾਹਿਬਾਨ ਬਾਣੀਕਾਰਾਂ ਦੀ ਸੰਖਿਆ ੬ ਹੋ ਗਈ। ਸੰਪੂਰਨਤਾ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਾਂਦੇੜ ਦੇ ਸਥਾਨ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਗੁਰੂ' ਦਾ ਦਰਜਾ ਦੇ ਕੇ ਸਦੀਵੀ ਤੌਰ ਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦੇ ਰੂਪ ਵਿਚ ਪ੍ਰਗਟ ਕੀਤਾ। ਇਸ ਵਿਚ ੫੮੯੪ ਸ਼ਬਦ ਅਤੇ ਸਲੋਕ ਦਰਜ ਹਨ ਜਿਨ੍ਹਾਂ ਵਿਚੋਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਦੀ ਗਿਣਤੀ ਸਭ ਤੋਂ ਵਧੇਰੇ ਹੈ। ਅਜੋਕੇ ਸਮੇਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪ੍ਰਮਾਣਿਤ ਬੀੜਾਂ ਦੇ ੧੪੩੦ ਅੰਗ ਹਨ।

ਗੁਰੂ ਸਾਹਿਬਾਨ ਤੋਂ ਇਲਾਵਾ ਜਿਨ੍ਹਾਂ ਮਹਾਂਪੁਰਸ਼ਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ ਉਹ ਵੱਖ ਵੱਖ ਧਰਮ, ਨਸਲ, ਵਰਣ, ਭੂਗੋਲਿਕ ਖਿਤੇ ਆਦਿ ਨਾਲ ਸੰਬੰਧਤ ਸਨ ਜੋ ਕਿ ਇਸ ਗੱਲ ਦਾ ਪ੍ਰਤੀਕ ਹੈ ਕਿ ਧਰਮ, ਜਾਤ-ਪਾਤ, ਊਚ-ਨੀਚ, ਅਮੀਰ-ਗਰੀਬ, ਵਰਗ ਵੰਡ ਦੇ ਅਧਾਰ ਤੇ ਕਿਸੇ ਨਾਲ ਵਿਤਕਰਾ ਕਰਨ ਵਾਲੇ ਦਾ ਇਸ ਧਰਮ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੋਈ ਸਥਾਨ ਨਹੀਂ। ਸਮੂਹ ਮਹਾਂਪੁਰਸ਼ਾਂ ਦੀ ਬਾਣੀ ਨੂੰ 'ਧੁਰ ਕੀ ਬਾਣੀ' ਮੰਨਿਆ ਗਿਆ ਹੈ ਜਿਸ ਵਿਚੋਂ "ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ" ਦੀ ਭਾਵਨਾ ਦਾ ਪ੍ਰਗਟਾਵਾ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੩੧ ਰਾਗ ਹਨ ਅਤੇ ਇਹਨਾਂ ਰਾਗਾਂ ਵਿਚ ਜੋ ਸ਼ਬਦ ਰੂਪ ਮਿਲਦੇ ਹਨ ਉਹ ਇਸ ਪ੍ਰਕਾਰ ਹਨ - ਦੁਪਦੇ, ਤਿਪਦੇ, ਚਉਪਦੇ, ਅਸਟਪਦੀਆਂ, ਸੋਲਹੇ, ਛੰਤ, ਪੱਟੀ, ਥਿੰਤੀ, ਸਤਵਾਰ, ਬਾਰਾਮਾਹੇ ਅਤੇ

ਵਾਰਾਂ ਆਦਿ। ਇਸ ਦੇ ਨਾਲ ਹੀ ਪ੍ਰਚਲਿਤ ਲੋਕ-ਸੰਗੀਤ ਦੀਆਂ ਗਾਇਨ ਸ਼ੈਲੀਆਂ ਦਾ ਵਰਣਨ ਕੀਤਾ ਵੀ ਮਿਲਦਾ ਹੈ ਜਿਵੇਂ ਘੋੜੀਆਂ, ਅਲਾਹੁਣੀਆਂ, ਛੰਤ, ਪਉੜੀ, ਸਦ, ਆਰਤੀ ਆਦਿ। ਇਹਨਾਂ ਦੇ ਲੋਕ-ਸੰਗੀਤ ਰੂਪ ਨੂੰ ਗੁਰੂ ਸਾਹਿਬਾਨ ਨੇ ਅਧਿਆਤਮਕ ਵਿਕਾਸ ਲਈ ਪੇਸ਼ ਕੀਤਾ ਹੈ।

ਅਧਿਆਤਮਕ ਵਿਕਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਮੁੱਖ ਵਿਸ਼ਾ ਹੈ ਜਿਸ ਵਿਚ ਧਰਮ, ਦਰਸ਼ਨ, ਇਤਿਹਾਸ, ਰਾਜਨੀਤੀ, ਸਮਾਜ-ਸ਼ਾਸਤਰ, ਸਾਹਿੱਤ, ਸੰਗੀਤ, ਮਨੋਵਿਗਿਆਨ ਆਦਿਕ ਵਿਸ਼ਿਆਂ ਨਾਲ ਸੰਬੰਧਤ ਅੰਸ਼ ਛੁਪੇ ਹੋਏ ਹਨ ਅਤੇ ਵਿਦਵਾਨ ਆਪਣੀ ਰੁਚੀ ਅਨੁਸਾਰ ਇਹਨਾਂ ਤੋਂ ਸਹਾਇਤਾ ਪ੍ਰਾਪਤ ਕਰਦੇ ਹਨ। ਬੌਧਿਕਤਾ ਪ੍ਰਧਾਨ ਸਮਾਜ ਵਿਚ ਜਿੰਨੇ ਵੀ ਦੁਨਿਆਵੀ ਵਿਸ਼ੇ ਮੰਨੇ ਜਾਂਦੇ ਹਨ ਸਭ ਦਾ ਵਿਖਿਆਨ ਕਿਸੇ ਨਾ ਕਿਸੇ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲ ਜਾਂਦਾ ਹੈ। ਵੱਖ-ਵੱਖ ਭਾਸ਼ਾਵਾਂ, ਸਭਿਆਚਾਰਾਂ ਅਤੇ ਵਾਤਾਵਰਣ ਦੀਆਂ ਸਮਸਿਆਵਾਂ ਨਾਲ ਉਲਝਿਆ ਮਨੁੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਅਗਵਾਈ ਲੈ ਸਕਦਾ ਹੈ। ਇਸ ਪਾਵਨ ਗ੍ਰੰਥ ਵਿਚ ਬਾਬਾ ਫ਼ਰੀਦ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੱਕ ਵੱਖ-ਵੱਖ ਸਮੇਂ ਹੋਏ ਗੁਰੂਆਂ, ਭਗਤਾਂ ਅਤੇ ਹੋਰਨਾਂ ਮਹਾਂਪੁਰਖਾਂ ਦੀ ਬਾਣੀ ਦਰਜ ਹੈ ਜਿਨ੍ਹਾਂ ਦਾ ਸਮਾਂ ੧੨ਵੀਂ ਸਦੀ ਤੋਂ ਲੈ ੧੭ਵੀਂ ਸਦੀ ਤਕ ਬਣ ਜਾਂਦਾ ਹੈ। ਇਹ ਪਾਵਨ ਧਰਮ ਗ੍ਰੰਥ ਵਿਚ ਛੇ ਸਦੀਆਂ ਦੀਆਂ ਪਰੰਪਰਾਵਾਂ, ਸਮਾਜਿਕ ਸਮਸਿਆਵਾਂ, ਧਾਰਮਿਕ ਵਖਰੇਵਿਆਂ, ਰਾਜਨੀਤਕ ਸਮਸਿਆਵਾਂ, ਆਪਸੀ ਭੇਦਭਾਵ, ਖਿਚੋਤਾਣ, ਬਾਹਰੀ ਹਮਲਿਆਂ, ਆਦਿ ਦਾ ਪ੍ਰਗਟਾਵਾ ਕਰਨ ਦੇ ਨਾਲ-ਨਾਲ ਮਾਨਵਤਾ ਦੀ ਭਲਾਈ ਅਤੇ ਪਰਮਾਤਮਾ ਦੀ ਏਕਤਾ ਨੂੰ ਪ੍ਰਮੁੱਖਤਾ ਨਾਲ ਉਜਾਗਰ ਕਰਦਾ ਹੈ। ਇਸ ਪਾਵਨ ਧਰਮ ਗ੍ਰੰਥ ਵਿਚ ਜੋ ਬਾਣੀ ਦਰਜ ਕੀਤੀ ਗਈ ਹੈ ਉਹ ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਦਾ ਪ੍ਰਗਟਾਵਾ ਕਰਦੀ ਹੋਈ ਮਨੁੱਖਤਾ ਨੂੰ ਤੰਗ ਦਿਲੀ ਤੋਂ ਉਪਰ ਉਠ ਕੇ ਇਕ ਪ੍ਰਭੂ ਦੇ ਲੜ ਲਾਉਂਦੀ ਹੈ, ਇਸ ਕਰਕੇ ਇਸ ਨੂੰ 'ਬਾਣੀਆਂ ਸਿਰ ਬਾਣੀ' ਕਿਹਾ ਗਿਆ ਹੈ ਜੋ 'ਇਸ ਜਗ ਮਹਿ ਚਾਨਣੁ' ਦਾ ਕਾਰਜ ਕਰਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਸ਼ੇਸ਼ ਮਹਾਨਤਾ ਸਿੱਖ ਧਰਮ ਵਿਚ ਇਸ ਲਈ ਵੀ ਹੈ ਕਿ ਇਸ ਵਿਚੋਂ ਹਰੇਕ ਸਿੱਖ ਨੂੰ ਉਸ ਦੇ ਜੀਵਨ ਨਾਲ ਜੁੜੀ ਜਨਮ-ਕ੍ਰਿਆ ਤੋਂ ਲੈ ਕੇ ਅੰਤ ਸਮੇਂ ਤਕ ਲਈ ਭਰੋਸੇਯੋਗ ਸੁਚਜੀ ਅਗਵਾਈ ਪ੍ਰਾਪਤ ਹੁੰਦੀ ਹੈ। ਇਹ ਪਾਵਨ ਗ੍ਰੰਥ ਉਸ ਨੂੰ ਜਨਮ ਤੇ ਵਿਆਹ ਸਮੇਂ ਖੁਸ਼ੀਆਂ, ਖੇੜੇ, ਅਨੰਦ ਮਾਣਨ ਅਤੇ ਮਰਨ ਸਮੇਂ ਮੌਤ ਦਾ ਗ਼ਮ ਸਹਾਰਨ ਲਈ ਇਸ ਸਮੇਂ ਨੂੰ ਪ੍ਰਭੂ-ਭਾਣਾ ਮੰਨਣ ਲਈ ਸੁਖ ਅਤੇ ਦੁਖ ਨੂੰ ਇਕ ਸਮਾਨ ਸਮਝਣ ਦੀ ਪ੍ਰੇਰਨਾ ਦਿੰਦਾ ਹੈ। ਹਰੇਕ ਗੁਰਸਿੱਖ ਆਪਣੀਆਂ ਆਸਾਂ ਮੁਰਾਦਾਂ ਦੀ ਪੂਰਤੀ ਲਈ ਇਸ ਪਾਵਨ ਗ੍ਰੰਥ ਵਿਚਲੀ ਬਾਣੀ ਦਾ ਓਟ ਆਸਰਾ ਲੈਂਦਿਆਂ ਬਾਣੀ ਤੇ ਪੂਰਨ ਨਿਸ਼ਚਾ ਦ੍ਰਿੜ ਰਖਦਾ ਹੈ। ਏਸੇ

ਲਈ ਸੰਸਾਰ ਵਿਚ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਇਕ ਅਜਿਹੇ ਪਾਵਨ-ਗ੍ਰੰਥ ਹਨ ਜਿਨ੍ਹਾਂ ਨੂੰ ਵਿਲੱਖਣ ਮਾਣ ਤੇ ਸਤਿਕਾਰ ਦਿਤਾ ਜਾਂਦਾ ਹੈ। ਇਹ ਜਦੋਂ ਆਪਣੇ ਅਸਥਾਨ ਤੋਂ ਕਿਸੇ ਵੀ ਸ਼ਰਧਾਲੂ ਦੇ ਘਰ ਲਿਜਾਏ ਜਾਂਦੇ ਹਨ ਜਾਂ ਕਿਸੇ ਰਖੇ ਗਏ ਸਮਾਗਮ ਦੀ ਥਾਂ ਤੇ ਲਿਜਾਏ ਜਾਂਦੇ ਹਨ ਤਾਂ ਇਨ੍ਹਾਂ ਨੂੰ ਸ਼ਾਹੀ-ਰੂਪ ਵਾਲਾ ਸਤਿਕਾਰ ਦਿਤਾ ਜਾਂਦਾ ਹੈ। ਇਕ ਸਥਾਨ ਤੋਂ ਦੂਸਰੇ ਸਥਾਨ ਤੇ ਲਿਜਾਣ ਸਮੇਂ ਘਟੋਂ ਘਟ ਪੰਜ ਸਿੱਖ ਸ਼ਰਧਾਲੂ, ਅਗੇ ਅਗੇ ਜਲ ਦਾ ਛਿੜਕਾਉ, ਇਕ ਸੇਵਕ ਵਲੋਂ ਚੌਰ ਸਾਹਿਬ ਕਰਦੇ ਜਾਣਾ, ਢੋਲਕੀ, ਚਿਮਟੇ, ਛੈਣੇ, ਖੜਤਾਲਾਂ, ਨਿਸ਼ਾਨ ਸਾਹਿਬ, ਫੁਲਾਂ ਦੀ ਵਰਖਾ ਆਦਿ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਾਂਦੇ ਤੇ ਆਉਂਦੇ ਹਨ। ਇਸ ਦੀ ਪਾਵਨ 'ਧੁਰ ਕੀ ਬਾਣੀ' ਸਿੱਖ ਨੂੰ ਡੋਲਣ ਨਹੀਂ ਦਿੰਦੀ, ਹੰਕਾਰ ਦਾ ਪ੍ਰਗਟਾਉ ਬਾਣੀ ਪ੍ਰਵਾਨ ਨਹੀਂ ਕਰਦੀ। ਏਸੇ ਤਰ੍ਹਾਂ ਇਸ ਬਾਣੀ ਨਾਲ ਇਕ ਸੁਰ ਹੋਇਆ ਗੁਰਸਿੱਖ ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਦੀ ਜਕੜ ਵਿਚ ਨਹੀਂ ਆਉਂਦਾ।

ਸਿੱਖ ਧਰਮ ਵਿਚ ਹਰੇਕ ਸਿੱਖ ਲਈ ਨਿਤਨੇਮ ਕਰਨਾ ਜ਼ਰੂਰੀ ਮੰਨਿਆ ਗਿਆ ਹੈ। ਇਹ ਨਿਤਨੇਮ ਇਕ ਤਰ੍ਹਾਂ ਦਾ ਗੁਰਮਤਿ ਨੇਮ ਭਾਵ ਅਧਿਆਤਮਕ ਨਿਯਮ ਹੈ। ਜਿਸ ਤਰ੍ਹਾਂ ਪਦਾਰਥਕ ਸੁਖਾਂ ਦੀ ਪ੍ਰਾਪਤੀ ਹਿਤ ਵਪਾਰੀ, ਕਰਮਚਾਰੀ, ਅਧਿਕਾਰੀ, ਵਕੀਲ, ਡਾਕਟਰ, ਅਧਿਆਪਕ, ਫੌਜੀ, ਸਿਪਾਹੀ, ਸੰਸਥਾਵਾਂ ਆਦਿ ਆਪਣਾ ਨਿਤ ਦਾ ਕਾਰ-ਵਿਹਾਰ ਇਕ ਨਿਯਮ ਬੱਧ ਢੰਗ ਨਾਲ ਕਰਨ ਉਪਰੰਤ ਹੀ ਸਫ਼ਲਤਾ ਹਾਸਲ ਕਰਦੇ ਹਨ। ਠੀਕ ਏਸੇ ਤਰ੍ਹਾਂ ਮਾਨਵ-ਜੀਵਨ ਨੂੰ ਪ੍ਰਭੂ ਨਾਲ ਇਕ ਸੁਰ ਕਰਨ ਲਈ ਅਤੇ ਠੀਕ ਰਸਤੇ ਤੇ ਚਲਣ ਲਈ ਨਿਤ ਪ੍ਰਤੀ ਅਧਿਆਤਮਿਕ ਨਿਯਮਾਂ ਦੀ ਪਾਲਣਾ ਕਰਨੀ ਸਿੱਖ ਧਰਮ ਵਿਚ ਜ਼ਰੂਰੀ ਦਸੀ ਗਈ ਹੈ।

ਇਸ ਕਾਰਜ-ਸਫ਼ਲਤਾ ਲਈ ਸਿੱਖ ਧਰਮ ਵਿਚ ਕੁੱਝ ਮੁਢਲੇ ਨਿਯਮ ਨਿਰਧਾਰਤ ਕੀਤੇ ਹੋਏ ਹਨ ਜੋ ਹਰੇਕ ਗੁਰਸਿੱਖ ਲਈ ਜ਼ਰੂਰੀ ਅਤੇ ਅਮਲ ਕਰਨ ਯੋਗ ਹਨ। ਨਾਮ ਜਪਣ, ਕਿਰਤ ਕਰਨ ਅਤੇ ਵੰਡ ਛਕਣ ਦੇ ਨਾਲ ਨਾਲ ਸਿੱਖ ਲਈ ਅੰਮ੍ਰਿਤ ਵੇਲੇ ਉਠਕੇ ਇਸ਼ਨਾਨ ਕਰਨਾ, ਪ੍ਰਭੂ ਦਾ ਸਿਮਰਨ ਕਰਨਾ ਅਤੇ ਪੰਜਾਂ ਬਾਣੀਆਂ ਦਾ ਨਿਤਨੇਮ ਕਰਨਾ ਜ਼ਰੂਰੀ ਮੰਨਿਆ ਗਿਆ ਹੈ। ਪੰਜ ਬਾਣੀਆਂ ਇਸ ਪ੍ਰਕਾਰ ਹਨ:-

੧. ਅੰਮ੍ਰਿਤ ਵੇਲੇ : ਜਪੁ ਜੀ ਸਾਹਿਬ, ਜਾਪੁ ਸਾਹਿਬ, ਤ੍ਵਪ੍ਰਸਾਦਿ ਸਵੱਯੇ।
੨. ਸੰਧਿਆ ਸਮੇਂ: ਰਹਰਾਸਿ ਸਾਹਿਬ।
੩. ਰਾਤ ਨੂੰ ਸੌਣ ਸਮੇਂ: ਸੋਹਿਲਾ ਸਾਹਿਬ।

ਸਿੱਖ ਧਰਮ ਵਿਚ ਪੰਜ ਤਖ਼ਤ ਹਨ ਜਿਨ੍ਹਾਂ ਦੀ ਆਪਣੀ ਕਿਸਮ ਦੀ ਨਿਵੇਕਲੀ ਮਹਾਨਤਾ ਪ੍ਰਵਾਨਤ ਹੈ। ਸੰਸਾਰਕ ਦ੍ਰਿਸ਼ਟੀ ਤੋਂ 'ਤਖ਼ਤ' ਬਾਦਸ਼ਾਹ ਦੀ ਗੱਦੀ ਨੂੰ ਆਖਿਆ ਤੇ ਮੰਨਿਆ ਜਾਂਦਾ ਹੈ ਪਰ ਸਿਖ-ਸੰਸਾਰ ਵਿਚ ਉਹ ਉਸ ਕਿਸਮ

ਦਾ ਅਲਾਹੀ ਤਖ਼ਤ ਮੰਨਿਆ ਜਾਂਦਾ ਹੈ ਜਿਥੇ ਸੰਸਾਰੀ ਕਾਰ-ਵਿਹਾਰ ਦੇ ਨਾਲ ਨਾਲ ਅਕਾਲ ਪੁਰਖ ਦੇ ਹੁਕਮ ਅਨੁਸਾਰ ਚਲਣ ਦੇ ਫੈਸਲੇ ਲਏ ਜਾਂਦੇ ਹਨ। ਛੇਵੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਆਰੰਭ ਹੋਈ ਤਖ਼ਤਾਂ ਦੀ ਪ੍ਰਥਾ ਅਨੁਸਾਰ ਸਿੱਖ ਗੁਰੂ ਸਾਹਿਬਾਨ ਆਪਣੇ ਜੀਵਨ-ਕਾਲ ਵਿਚ, ਇਨ੍ਹਾਂ ਤਖ਼ਤਾਂ ਤੇ ਬਿਰਾਜਮਾਨ ਹੋ ਕੇ ਜਿਥੇ 'ਧੁਰ ਕੀ ਬਾਣੀ' ਦਾ ਉਪਦੇਸ਼ ਦਿੰਦੇ ਸਨ ਉਥੇ ਸੰਸਾਰੀ ਕਾਰ-ਵਿਹਾਰ ਲਈ ਹੁਕਮਨਾਮੇ ਵੀ ਜਾਰੀ ਕਰਦੇ ਸਨ। ਇਸ ਸਮੇਂ ਦਸਾਂ ਗੁਰੂਆਂ ਦੀ ਆਤਮਿਕ ਜੋਤਿ ਦਾ ਪ੍ਰਗਾਸ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਹਨ ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜ ਸਿੰਘ ਸਾਹਿਬਾਨ ਸਿੱਖ ਧਰਮ ਨਾਲ ਸੰਬੰਧਤ ਫੈਸਲੇ ਲੈਂਦੇ ਹਨ ਅਤੇ ਹੁਕਮਨਾਮੇਂ ਜਾਰੀ ਕਰਦੇ ਹਨ। ਏਸੇ ਲਈ ਇਨ੍ਹਾਂ ਨੂੰ ਸਿਖਾਂ ਦੇ ਅਧਿਆਤਮਿਕ ਤਖ਼ਤ ਆਖਿਆ ਜਾਂਦਾ ਹੈ ਅਤੇ ਏਥੇ 'ਮੀਰੀ ਤੇ ਪੀਰੀ' ਦੋਵਾਂ ਤਰ੍ਹਾਂ ਦੇ ਫੈਸਲੇ ਲਏ ਜਾਂਦੇ ਹਨ ਪਰ ਸ੍ਰੀ ਹਰਿਮੰਦਰ ਸਾਹਿਬ ਅਤੇ ਹੋਰ ਗੁਰਦੁਆਰਾ ਸਾਹਿਬਾਨ ਵਿਚ ਕੇਵਲ ਨਾਮ, ਬਾਣੀ ਅਤੇ ਸਿਮਰਨ ਹੀ ਹੁੰਦਾ ਹੈ। ਸਿੱਖ ਧਰਮ ਵਿਚ ਪੰਜ ਤਖ਼ਤ ਸਾਹਿਬਾਨ ਹਨ:

੧. ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ: ਇਹ ਸਿੱਖ ਧਰਮ ਦਾ ਪ੍ਰਮੁਖ ਤੇ ਸਰਬੋਤਮ ਤਖ਼ਤ ਹੈ ਜੋ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਛੇਵੇਂ ਗੁਰੂ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਸ੍ਰੀ ਅੰਮ੍ਰਿਤਸਰ ਵਿਚ ਬਣਿਆ ਸੀ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੁੰਦਾ ਹੁਕਮਨਾਮਾ ਸੰਸਾਰ ਦੇ ਹਰੇਕ ਸਿੱਖ ਲਈ ਮੰਨਣਾ ਜ਼ਰੂਰੀ ਹੈ। ਇਹ ਹੁਕਮਨਾਮਾ ਕਿਸੇ ਵਿਅਕਤੀ ਵਿਸ਼ੇਸ਼ ਲਈ ਵੀ ਹੋ ਸਕਦਾ ਹੈ ਅਤੇ ਸਮੁਚੀ ਸਿੱਖ ਕੌਮ ਲਈ ਵੀ।

੨. ਤਖ਼ਤ ਸ੍ਰੀ ਪਟਨਾ ਸਾਹਿਬ: ਇਹ ਤਖ਼ਤ, ਸੂਬਾ ਬਿਹਾਰ ਦੀ ਰਾਜਧਾਨੀ ਪਟਨਾ ਸਾਹਿਬ ਵਿਚ ਬਣਿਆ ਹੋਇਆ ਹੈ। ਇਸ ਸਥਾਨ ਤੇ ਦਸਵੀਂ 'ਨਾਨਕ ਜੋਤਿ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਇਆ ਸੀ।

੩. ਤਖ਼ਤ ਸ੍ਰੀ ਕੇਸਗੜ੍ਹ ਸਾਹਿਬ: ਇਹ ਤਖ਼ਤ ਸ੍ਰੀ ਅਨੰਦਪੁਰ ਸਾਹਿਬ ਵਿਖੇ ਸਥਿਤ ਹੈ ਜੋ ਪੰਜਾਬ ਦੇ ਜਿਲ੍ਹਾ ਰੋਪੜ ਵਿਚ ਹੈ। ਇਸ ਸਥਾਨ ਤੇ ਦਸ਼ਮੇਸ਼ ਪਿਤਾ ਜੀ ਨੇ ੧੬੯੯ ਈ. ਵਿਚ ਖਾਲਸੇ ਦੀ ਸਿਰਜਨਾ ਕਰਦਿਆਂ ਪੰਜ ਪਿਆਰੇ ਸਾਜੇ ਸਨ ਅਤੇ ਉਨ੍ਹਾਂ ਤੋਂ ਖ਼ੁਦ ਖੰਡੇ ਬਾਟੇ ਦੀ ਪਾਹੁਲ ਛਕਕੇ 'ਆਪੇ ਗੁਰ ਚੇਲਾ' ਦੀ ਅਨੋਖੀ ਮਿਸਾਲ ਪੇਸ਼ ਕੀਤੀ ਸੀ।

੪. ਤਖ਼ਤ ਸ੍ਰੀ ਦਮਦਮਾ ਸਾਹਿਬ: ਇਹ ਤਖ਼ਤ ਪੰਜਾਬ ਦੇ ਜ਼ਿਲਾ ਬਠਿੰਡਾ ਦੀ ਤਹਿਸੀਲ ਤਲਵੰਡੀ ਸਾਬੋ ਵਿਚ ਸਥਾਪਤ ਹੈ। ਇਸ ਅਸਥਾਨ ਤੇ ਦਸਮ-ਗੁਰੂ ਜੀ ਨੇ ਵਿਸ਼ਰਾਮ ਕੀਤਾ ਅਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਨੌਵੀ ਨਾਨਕ ਜੋਤਿ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸ਼ਾਮਲ ਕਰਦਿਆਂ ਇਸ ਪਾਵਨ-ਗ੍ਰੰਥ ਨੂੰ ਸੰਪੂਰਨ

ਕੀਤਾ। ਏਸੇ ਲਈ ਏਥੇ ਮੁਕੰਮਲ ਕੀਤੀ ਗਈ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਨੂੰ' ਦਮਦਮੀ ਬੀੜ ਆਖਿਆ ਜਾਂਦਾ ਹੈ।

੫. ਤਖ਼ਤ ਸ੍ਰੀ ਹਜ਼ੂਰ ਸਾਹਿਬ: ਇਹ ਤਖ਼ਤ ਮਹਾਂਰਾਸ਼ਟਰ ਪ੍ਰਾਂਤ ਦੇ ਸ਼ਹਿਰ ਨਾਂਦੇੜ ਵਿਚ ਸਥਿਤ ਹੈ। ਇਸ ਸਥਾਨ ਤੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੱਚਖੰਡ ਪਿਆਨਾ ਕਰਨ ਤੋਂ ਪਹਿਲਾਂ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਨੂੰ ਗੁਰਤਾ ਗੱਦੀ ਪ੍ਰਦਾਨ ਕੀਤੀ ਅਤੇ ਸਿੱਖ ਧਰਮ ਨੂੰ ਸ਼ਬਦ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਗਾ ਦਿਤਾ।

ਏਸੇ ਤਰ੍ਹਾਂ ਸਿੱਖ ਧਰਮ ਆਪਣੇ ਇਸ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ, ਰਹਿਤ-ਮਰਯਾਦਾ ਅਤੇ ਪੰਜ ਤਖ਼ਤਾਂ ਦੀ ਹੋਂਦ ਕਾਰਨ ਸਮੁਚੇ ਸੰਸਾਰ ਲਈ ਆਦਰਸ਼ ਹੈ।

# ਪਰਚਾ ਛੇਵਾਂ

## ਭਗਤ-ਜੀਵਨੀਆਂ: ਮੁੱਢਲੀ ਜਾਣਕਾਰੀ

ੳ. ਬਾਬਾ ਫ਼ਰੀਦ ਜੀ

ਅ. ਭਗਤ ਨਾਮਦੇਵ ਜੀ

ੲ. ਭਗਤ ਕਬੀਰ ਜੀ

ਸ. ਭਗਤ ਰਵਿਦਾਸ ਜੀ

ਹ. ਭਗਤ ਧੰਨਾ ਜੀ

# ਭਗਤ-ਜੀਵਨੀਆਂ : ਮੁੱਢਲੀ ਜਾਣਕਾਰੀ

## ੳ. ਬਾਬਾ ਫ਼ਰੀਦ ਸ਼ਕਰਗੰਜ

ਨਿਰਸੰਦੇਹ ਰਬੀ-ਜੋਤਿ ਨਾਲ ਇਕਸੁਰ ਹੋਈਆਂ ਪਾਵਨ ਰੂਹਾਂ ਦੇ ਜੀਵਨ-ਸਮਾਚਾਰ, ਅੱਜ ਦੇ ਪਦਾਰਥਕ ਰੁਚੀਆਂ ਨਾਲ ਭਰਪੂਰ ਪਾਠਕਾਂ ਦੀਆਂ ਮਨੋਬਿਰਤੀਆਂ ਲਈ ਦਿਲਚਸਪੀ ਦਾ ਸਾਧਨ ਨਹੀਂ ਹੋ ਰਹੇ ਪਰ ਜੇਕਰ ਇਨ੍ਹਾਂ ਮਹਾਂਪੁਰਸ਼ਾਂ ਦੀਆਂ ਜੀਵਨ-ਘਾਲਨਾਵਾਂ ਨੂੰ ਧਿਆਨ ਨਾਲ ਸਮਝਣ ਦਾ ਜਤਨ ਕੀਤਾ ਜਾਵੇ ਤਾਂ ਅਜਿਹਾ ਕਰਨ ਨਾਲ ਮਨੁੱਖ ਦਾ ਜੀਵਨ ਇਕਸੁਰ ਹੋ ਸਕਦਾ ਹੈ। ਬਾਬਾ ਫ਼ਰੀਦ ਜੀਵਨ-ਦਰਸ਼ਨ ਏਸੇ ਭਾਵਨਾਂ ਨਾਲ ਸਮਝਣ ਅਤੇ ਅਮਲ ਵਿਚ ਲਿਆਉਣ ਦੀ ਲੋੜ ਹੈ।

ਬਾਬਾ ਫ਼ਰੀਦ ਜੀ ਦੇ ਵਡ-ਵਡੇਰੇ ਗਜ਼ਨੀ ਦੇ ਵਸਨੀਕ ਸਨ। ਇਨ੍ਹਾਂ ਦੇ ਦਾਦਾ ਜੀ ਕਾਜ਼ੀ ਸ਼ੁਐਬ ਇਕ ਚੰਗੇ ਵਿਦਵਾਨ ਤੇ ਸ਼ਾਹੀ ਖ਼ਾਨਦਾਨ ਨਾਲ ਸੰਬੰਧ ਰੱਖਦੇ ਸਨ। ਕਾਜ਼ੀ ਸ਼ੁਐਬ ਕਬਾਇਲੀਆਂ ਦੇ ਨਿਤ ਦਿਹਾੜੇ ਹੁੰਦੇ ਹਮਲਿਆਂ ਕਾਰਨ ਗਜ਼ਨੀ ਤੋਂ ਪਰਵਾਰ ਸਮੇਤ ਲਹੌਰ ਆ ਗਏ। ਲਹੌਰ ਵਿਚ ਵੀ ਰਾਜਸੀ ਉਥਲ ਪੁਥਲ ਕਾਰਨ ਅਮਨ ਚੈਨ ਦੀ ਘਾਟ ਸੀ ਜਿਸ ਕਰਕੇ ਇਹ ਲਹੌਰ ਦੀ ਥਾਂ ਬਾਲ ਬਚਿਆਂ ਸਮੇਤ ਕਸੂਰ ਆ ਵਸੇ। ਕਸੂਰ ਦੇ ਨਰਮ-ਦਿਲ ਕਾਜੀ ਦੀ ਸਿਫਾਰਸ਼ ਕਰਨ ਤੇ ਉਥੋਂ ਦੇ ਸੁਲਤਾਨ ਨੇ ਕਾਜ਼ੀ ਸ਼ੁਐਬ ਨੂੰ ਕਹਤਵਾਲ ਦਾ ਕਾਜੀ ਅਥਵਾ ਜੱਜ ਨਿਯੁਕਤ ਕਰ ਦਿਤਾ। ਕਾਜ਼ੀ ਸ਼ੁਐਬ ਦੇ ਤਿੰਨ ਜਵਾਨ ਪੁੱਤਰ ਸਨ ਜਿਨ੍ਹਾਂ ਵਿਚੋਂ ਸਭ ਤੋਂ ਵੱਡਾ ਜ਼ਮਾਲੁਦੀਨ ਸੁਲੇਮਾਨ ਸੀ। ਜ਼ਮਾਲੁਦੀਨ ਦੀ ਸ਼ਾਦੀ ਕਹਤਵਾਲ ਦੇ ਹੀ ਸ਼ੇਖ ਵਜ਼ੀਰਉਦੀਨ ਦੀ ਲੜਕੀ ਬੀਬੀ ਕੁਰਸਮ ਨਾਲ ਹੋ ਗਈ ਜਿਸ ਨੇ ਤਿੰਨ ਪੁਤਰਾਂ ਨੂੰ ਜਨਮ ਦਿੱਤਾ। ਸਭ ਤੋਂ ਵਡਾ ਲੜਕਾ ਇਜ਼ਦੁਦੀਨ ਮਹਮੂਦ ਸੀ, ਦੂਜਾ ਲੜਕਾ ਫ਼ਰੀਦੁਦੀਨ ਮਸਊਦ ਅਤੇ ਤੀਜਾ ਸਭ ਤੋਂ ਛੋਟਾ ਨਜ਼ੀਬੁਦੀਨ ਮੁਹੰਮਦ ਸੀ। ਇਨ੍ਹਾਂ ਤਿੰਨਾਂ ਵਿਚੋਂ ਵਿਚਕਾਰਲਾ ਲੜਕਾ ਫਰੀਦੁਦੀਨ ਮਸਊਦ ਕਹਤਵਾਲ ਵਿਚ ਹੀ ੧੧੭੩ ਈ. ਨੂੰ ਪੈਦਾ ਹੋਇਆ ਜੋ ਅੱਜ ਬਾਬਾ ਸ਼ੇਖ ਫ਼ਰੀਦ ਸ਼ਕਰਗੰਜ ਵਜੋਂ ਪ੍ਰਸਿੱਧ ਹੈ।

ਬਾਬਾ ਫ਼ਰੀਦ ਜੀ ਦੀ ਮਾਤਾ ਬੀਬੀ ਕੁਰਸਮ ਬਹੁਤ ਹੀ ਧਾਰਮਿਕ ਰੁਚੀਆਂ ਵਾਲੀ ਨੇਕ ਔਰਤ ਸੀ। ਵੈਸੇ ਵੀ ਬਚਿਆਂ ਦੀ ਸਖ਼ਸ਼ੀਅਤ ਨੂੰ ਸੰਵਾਰਨ ਤੇ ਸ਼ਿੰਗਰਾਨ ਵਿਚ ਮਾਵਾਂ ਦਾ ਯੋਗਦਾਨ ਕੁਦਰਤੀ ਤੌਰ ਤੇ ਵਧੇਰੇ ਹੁੰਦਾ ਹੈ। ਬਚਿਆਂ ਨੂੰ ਜਿਸ

ਪ੍ਰਕਾਰ ਦੀ ਸਿਖਿਆ ਮਾਂ ਪਾਸੋਂ ਪ੍ਰਾਪਤ ਹੁੰਦੀ ਹੈ ਉਹ ਆਪਣਾ ਸੁਭਾਉ ਵੀ ਉਸ ਤਰ੍ਹਾਂ ਦਾ ਹੀ ਬਣਾ ਲੈਂਦੇ ਹਨ। ਬਾਬਾ ਫ਼ਰੀਦ ਜੀ ਦੀ ਮਾਂ ਬੀਬੀ ਕੁਰਸਮ ਨੇ ਆਪਣੇ ਬੇਟੇ ਫ਼ਰੀਦ ਦੀ ਮਾਨਸਿਕਤਾ ਨੂੰ ਧਾਰਮਿਕ-ਰੰਗਤ ਵਿਚ ਰੰਗਣ ਲਈ ਵਿਸ਼ੇਸ਼ ਧਿਆਨ ਦਿੱਤਾ। ਦਾਦਾ ਜੀ ਕਾਜ਼ੀ ਸ਼ੁਐਬ, ਪ੍ਰਸਿੱਧ ਵਿਦਵਾਨ ਸਨ ਜਿਨ੍ਹਾਂ ਨੇ ਫਰੀਦ ਜੀ ਨੂੰ ਇਸਲਾਮ ਧਰਮ ਤੇ ਸਾਹਿੱਤ ਬਾਰੇ ਲੋੜੀਂਦੀ ਜਾਣਕਾਰੀ ਪ੍ਰਾਦਨ ਕੀਤੀ ਜਿਸ ਦੇ ਫਲਸਰੂਪ ਆਪ ਜੀ ਪੱਕੇ ਨਿਮਾਜੀ ਬਣ ਗਏ। ਕਿਹਾ ਜਾਂਦਾ ਹੈ ਕਿ ਮਾਤਾ ਕੁਰਸਮ, ਬਾਬਾ ਫ਼ਰੀਦ ਜੀ ਨੂੰ ਪੱਕਾ ਤੇ ਨਿਤਨੇਮੀ ਨਿਮਾਜ਼ੀ ਬਣਾਉਣ ਲਈ ਉਸ ਵਲੋਂ ਨਿਮਾਜ਼ ਪੜ੍ਹਨ ਸਮੇਂ ਹਰ ਰੋਜ਼ ਉਸ ਦੇ ਮੁਸਲੇ (ਨਿਮਾਜ਼ ਪੜਨ ਸਮੇਂ ਵਿਛਾਇਆ ਜਾਂਦਾ ਕਪੜਾ) ਹੇਠ ਸ਼ਕਰ ਦੀ ਪੁੜੀ ਰਖ ਦਿੰਦੀ ਸੀ। ਮਾਤਾ ਦਾ ਕਹਿਣਾ ਸੀ ਕਿ ਨਿਮਾਜ ਪੜ੍ਹਨ ਕਰਕੇ ਅਲ੍ਹਾ ਨੇ ਫ਼ਰੀਦ ਲਈ ਸ਼ਕਰ ਦੀ ਇਹ ਪੁੜੀ ਰੱਖੀ ਹੈ ਜਿਸਨੂੰ ਉਹ ਬੜੇ ਪਿਆਰ ਨਾਲ ਖਾਂਦਾ ਸੀ। ਇਸ ਤਰ੍ਹਾਂ ਬੀਬੀ ਕੁਰਸਮ ਉਨ੍ਹਾਂ ਦੀ ਪਹਿਲੀ ਧਾਰਮਿਕ ਟੀਚਰ ਬਣੀ ਜਿਸ ਨੇ ਬੜੇ ਸੁਚੱਜੇ ਢੰਗ ਨਾਲ ਬਾਬਾ ਫ਼ਰੀਦ ਨੂੰ ਬਚਪਨ ਤੋਂ ਹੀ ਰੱਬੀ-ਪ੍ਰੇਮ ਤੇ ਬੰਦਗੀ ਨਾਲ ਜੋੜਿਆ। ਰਬੀ-ਬੰਦਗੀ ਦੇ ਮਾਧਿਅਮ ਰਾਂਹੀ ਉਨ੍ਹਾਂ ਦਾ ਸਮੁੱਚਾ ਜੀਵਨ ਪਵਿਤਰਤਾ ਦਾ ਮੁਜਸਮਾ ਬਣ ਗਿਆ।

੧੮ ਸਾਲ ਦੀ ਉਮਰ ਵਿਚ ਬਾਬਾ ਫ਼ਰੀਦ ਜੀ ਉਚ-ਵਿਦਿਆ ਲਈ ਮੁਲਤਾਨ ਚਲੇ ਗਏ। ਅਜਿਹਾ ਉਨ੍ਹਾਂ ਨੂੰ ਇਸ ਲਈ ਕਰਨਾ ਪਿਆ ਕਿਉਂਕਿ ਉਸ ਸਮੇਂ ਵਿਦਿਆ ਪ੍ਰਾਪਤੀ ਦੇ ਸੋਮੇ ਅਥਵਾ ਸਕੂਲ, ਕਾਲਜ ਮਸੀਤਾਂ ਹੀ ਹੁੰਦੀਆਂ ਸਨ। ਮੁਲਤਾਨ, ਪਾਕਿਸਤਾਨ ਦਾ ਪ੍ਰਸਿੱਧ ਸ਼ਹਿਰ ਹੈ ਜੋ ਲਹੌਰ ਤੋਂ ੨੦੭ ਅਤੇ ਕਰਾਚੀ ਤੋਂ ਪ੫੮ ਮੀਲ ਦੀ ਦੂਰੀ ਤੇ ਵਸਿਆ ਹੋਇਆ ਹੈ। ਆਰੰਭ ਵਿਚ ਇਸਦਾ ਨਾਂ ਮੂਲਸਥਾਨ ਹੋਇਆ ਕਰਦਾ ਸੀ ਜੋ ਆਰੀਆਂ ਲੋਕਾਂ ਦੀ ਆਮਦ ਪਿਛੋਂ ਬਦਲਕੇ ਮੁਲਤਾਨ ਬਣ ਗਿਆ। ਮੁਲਤਾਨ ਵਿਚ ਚਾਰ ਚੀਜ਼ਾਂ ਸ਼ੁਰੂ ਤੋਂ ਹੀ ਬਹੁਤ ਪ੍ਰਸਿਧ ਹਨ ੧.ਮਿੱਟੀ ਘੱਟਾ, ੨. ਗਰਮੀ ੩. ਫਕੀਰ, ੪. ਕਬਰਸਤਾਨ।

ਜਨਮਸਾਖੀਆਂ ਵਿਚ ਵੀ ਹਵਾਲਾ ਮਿਲਦਾ ਹੈ ਕਿ ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਮੁਲਤਾਨ ਸ਼ਹਿਰ ਪੁਜੇ ਤਾਂ ਓਥੇ ਰਹਿੰਦੇ ਫ਼ਕੀਰਾਂ ਦੇ ਆਗੂਆਂ ਨੇ ਦੁਧ ਦਾ ਕਟੋਰਾ ਭਰਕੇ ਗੁਰੂ ਜੀ ਵਲ ਭੇਜਿਆ ਜਿਸ ਦਾ ਭਾਵ ਸੀ ਕਿ ਮੁਲਤਾਨ ਤਾਂ ਪਹਿਲਾਂ ਹੀ ਫਕੀਰਾਂ ਨਾਲ ਭਰਿਆ ਪਿਆ ਹੈ ਇਸ ਲਈ ਤੁਹਾਡੀ ਏਥੇ ਲੋੜ ਨਹੀਂ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੁਧ ਦੇ ਕਟੋਰੇ ਉਪਰ ਚੰਬੇਲੀ ਦਾ ਫੁਲ ਰਖ ਕੇ ਸੰਕੇਤ ਦਿਤਾ ਕਿ ਮੈਂ ਇਸ ਫੁਲ ਵਾਂਗ ਕੇਵਲ ਸੁਗੰਧੀ ਹੀ ਦੇਵਾਂਗਾ ਕੋਈ ਥਾਂ ਜਾਂ ਜ਼ਮੀਨ ਆਦਿ ਨਹੀਂ ਮਲਾਂਗਾ।

ਬਾਬਾ ਫ਼ਰੀਦ ਜੀ ਨੇ 'ਹਲਵਾਈ ਦੀ ਸਰਾਂ' ਨਾਮ ਨਾਲ ਪ੍ਰਸਿਧ ਇਲਾਕੇ

ਵਿਚ ਬਣੀ ਇਕ ਮਸੀਤ ਵਿਚ ਪੜ੍ਹਨਾ ਆਰੰਭ ਕੀਤਾ ਅਤੇ ਸਾਰਾ ਕੁਰਆਨ ਮਜ਼ੀਦ ਜ਼ਬਾਨੀ ਯਾਦ ਕਰ ਲਿਆ। ਫ਼ਰੀਦ ਜੀ ਦਿਨ ਵਿਚ ਇਕ ਵਾਰ ਜ਼ਰੂਰ ਸਾਰਾ ਕੁਰਆਨ-ਮਜ਼ੀਦ ਜ਼ਬਾਨੀ ਪੜਦੇ ਸਨ ਜਿਸ ਕਰਕੇ ਲੋਕ ਇਨ੍ਹਾਂ ਨੂੰ 'ਹਾਫ਼ਜ਼ੀ' ਆਖਣ ਲਗ ਪਏ। ਮੁਸਲਮਾਨਾਂ ਵਿਚ 'ਹਾਫ਼ਜ਼ੀ' ਉਸ ਵਿਅਕਤੀ ਨੂੰ ਆਖਿਆ ਜਾਂਦਾ ਹੈ ਜਿਸ ਨੂੰ ਸਾਰਾ ਕੁਰਆਨ-ਸ਼ਰੀਫ ਜ਼ਬਾਨੀ ਯਾਦ ਹੋਵੇ। ਉਨ੍ਹਾਂ ਦੀ ਧਾਰਮਿਕ ਨਿਸ਼ਠਾ ਅਤੇ ਜਨ-ਸਾਧਾਰਨ ਨੂੰ ਜੀਵਨ-ਸੁਧਾਰਨ ਲਈ ਉਸ ਦੇ ਜੀਵਨ ਨਾਲ ਜੁੜੀਆਂ ਸਮੱਸਿਆਵਾਂ ਦਾ ਜ਼ਮੀਨੀ-ਪੱਧਰ 'ਤੇ (Grass root level) ਕੀਤੇ ਅਧਿਐਨ ਨੇ ਉਨ੍ਹਾਂ ਨੂੰ ਅਧਿਆਤਮਿਕ ਅਤੇ ਵਿਵਹਾਰਕ ਪੱਧਰ ਤੇ ਬੁਲੰਦੀਆਂ 'ਤੇ ਪਹੁੰਚਾਇਆ। ਇਸ ਦਾ ਸਬੂਤ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਾਮਿਲ ਕੀਤੇ ਗਏ ਉਨ੍ਹਾਂ ਦੇ ੪ ਸ਼ਬਦ (੨ ਰਾਗ ਆਸਾ ਤੇ ੨ ਸੂਹੀ) ਅਤੇ ੧੧੨ ਸਲੋਕ ਜੋ ਅੱਜ ਵੀ ਮਨੁੱਖ ਨੂੰ ਆਪਣਾ ਜੀਵਨ ਸੁਧਾਰਨ ਤੇ ਸੰਵਾਰਨ ਲਈ 'ਗਾਡੀਰਾਹ' ਵਜੋਂ ਭੂਮਿਕਾ ਨਿਭਾਉਣ ਲਈ ਸਾਰਥਿਕ ਤੇ ਸਮਰਥ ਹਨ। ਵਿਸ਼ੇਸ਼ਤਾ ਇਹ ਹੈ ਕਿ ਵਿਦਵਾਨਾਂ ਵਲੋਂ ਜਿਨੀ ਮਾਨਤਾ ਤੇ ਪ੍ਰਮਾਣਿਕਤਾ ਬਾਬਾ ਫ਼ਰੀਦ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤੇ ਗਏ ਇਨ੍ਹਾਂ ੪ ਸ਼ਬਦਾਂ ਤੇ ੧੧੨ ਸਲੋਕਾਂ ਨੂੰ ਦਿਤੀ ਜਾਂਦੀ ਹੈ ਉਤਨੀ ਉਨ੍ਹਾਂ ਦੀਆਂ ਬਾਕੀ ਰਚਨਾਵਾਂ ਨੂੰ ਪ੍ਰਾਪਤ ਨਹੀਂ ਹੋ ਸਕੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਾਪਤ ਫਰੀਦ-ਬਾਣੀ ਵਿਚ ਸੰਸਾਰੀ ਜੀਵਨ ਅਤੇ ਨਿਰੰਕਾਰੀ ਜੀਵਨ ਦੇ ਬਹੁ-ਬਿੱਧ ਰੰਗਾਂ ਨੂੰ ਬੜੀ ਖ਼ੂਬਸੂਰਤੀ ਨਾਲ ਪ੍ਰਗਟਾਇਆ ਗਿਆ ਹੈ। ਸਾਧਾਰਨ ਪੱਧਰ ਤੇ ਕੀਤਾ ਗਿਆ ਇਸ ਦਾ ਅਧਿਐਨ ਤਾਂ ਇੰਝ ਲਗੇਗਾ ਜਿਵੇਂ ਇਸ ਬਾਣੀ ਵਿਚ ਮਾਨਵ-ਜੀਵਨ ਨੂੰ ਕਾਲ-ਪ੍ਰਵਾਹ ਦੇ ਚੱਕਰ ਵਿਚ ਇਕ ਡਰਾਉਣੇ ਸਖਤ-ਪ੍ਰਬੰਧ ਅਧੀਨ ਪੇਸ਼ ਕੀਤਾ ਗਿਆ ਹੋਵੇ। ਇਹ ਠੀਕ ਹੈ ਕਿ ਜੀਵਨ ਨੂੰ ਸੁਪਨਾ, ਸੰਸਾਰ ਨੂੰ ਮ੍ਰਿਗ ਤ੍ਰਿਸ਼ਨਾ, ਜਗਤ ਦੀ ਨਾਸ਼ਮਾਨਤਾ, ਮੌਤ ਦੇ ਭੈਅ ਆਦਿ ਦਾ ਵਾਰ ਵਾਰ ਜ਼ਿਕਰ ਮਨੁੱਖ ਨੂੰ ਭੈ ਭੀਤ ਕਰਨ ਵਾਲੇ ਸੰਕੇਤ ਹਨ ਪਰ ਇਸ ਦੇ ਬਾਵਜੂਦ ਸਮੁੱਚੀ ਫਰੀਦ-ਬਾਣੀ ਵਿਚ ਸੰਸਾਰ ਦੇ ਤਿਆਗ ਦੀ ਗੱਲ ਨਹੀਂ ਕੀਤੀ ਗਈ ਸਗੋਂ ਇਸ ਨੂੰ ਮਾਨਵ-ਜੀਵਨ ਦੇ ਸੁਧਾਰ ਅਤੇ ਪ੍ਰਭੂ ਪ੍ਰੇਮ ਦੇ ਮੇਲ ਲਈ ਕਰਮ-ਖੇਤਰ ਮੰਨਿਆ ਗਿਆ ਹੈ। ਇਸ ਬਾਣੀ ਅਨੁਸਾਰ ਮਨੁੱਖਾ ਜੀਵਨ ਨੂੰ ਨਾਸ਼ਮਾਨ ਅਤੇ ਮੌਤ ਦਾ ਸਮਾਂ ਪਹਿਲਾਂ ਨਿਸ਼ਚਿਤ ਅਤੇ ਅਟਲ ਮੰਨਿਆ ਗਿਆ ਹੈ। ਏਸੇ ਲਈ ਸੰਸਾਰੀ ਰੰਗ ਰਲੀਆਂ ਵਿਚ ਗਲਤਾਨ ਮਨੁੱਖ ਲਈ ਬਗਲਾ ਅਤੇ ਮੌਤ ਲਈ ਬਾਜ਼ ਅਤੇ ਜਵਾਨੀ ਤੋਂ ਬੁਢਾਪੇ ਦਾ ਸਫ਼ਰ, ਰੁਤ ਫਿਰਨ ਵਾਂਗ ਦੱਸਿਆ ਗਿਆ ਹੈ। ਦੁਨੀਆਂ ਬੇਸ਼ਕ ਸੁਹਾਵਾ ਬਾਗ ਹੈ ਪਰ ਮਨੁੱਖ ਇਕ ਪੰਛੀ ਵਾਂਗ ਏਥੇ ਪ੍ਰਹੁਣਾ ਹੀ ਹੈ। ਜੀਵਨ ਦੀ ਅਸਥਿਰਤਾ, ਨਦੀ ਕਿਨਾਰੇ ਉੱਗੇ ਹੋਏ ਇਕ ਰੁੱਖ ਵਾਂਗ ਹੈ। ਲਾਲਚੀ

ਦਾ ਹਸ਼ਰ ਟੁੱਟੇ ਛੱਪਰ ਵਰਗਾ ਅਤੇ ਮੰਦੇ ਕਰਮ ਕਰਨ ਵਾਲੇ ਲਈ ਕਪਾਹ, ਅਤੇ ਕਮਾਦ ਵਾਂਗ ਪੀੜੇ ਜਾਣ ਅਤੇ ਹਾਂਡੀ ਵਾਂਗ ਸੜਨ ਆਦਿ ਦੀ ਸਜ਼ਾ ਦਾ ਜ਼ਿਕਰ ਹੈ। ਦਰਅਸਲ ਇਹ ਸਾਰੇ ਹਵਾਲੇ ਮਨੁੱਖ ਨੂੰ ਸੁਚੇਤ ਕਰਦੇ ਹਨ ਕਿ ਉਹ ਆਪਣੇ ਅਨਮੋਲ ਮੋਤੀ ਰੂਪ ਜੀਵਨ ਨੂੰ ਭੰਗ ਦੇ ਭਾੜੇ ਨਾ ਗੁਆਏ ਸਗੋਂ ਚੰਗੇ ਕਰਮ ਕਰਦਿਆਂ ਇਸ ਜੀਵਨ ਨੂੰ ਸੰਵਾਰੇ ਤੇ ਸ਼ਿੰਗਾਰੇ। ਬਾਬਾ ਫਰੀਦ ਬਾਣੀ ਅਨੁਸਾਰ ਮਨੁੱਖ ਨੂੰ ਸਰੀਰ ਤੇ ਸੰਸਾਰ ਦੀ ਨਾਸ਼ਮਾਨਤਾ ਦਾ ਡਰ ਹੀ ਮੰਦੇ ਕਰਮ ਛੱਡਣ ਅਤੇ ਚੰਗੇ ਕਰਮ ਕਰਨ ਦਾ ਪਾਂਧੀ ਬਣਨ ਦੀ ਪ੍ਰੇਰਨਾ ਕਰ ਸਕਦਾ ਹੈ। ਜਿਸ ਤਰ੍ਹਾਂ ਅੱਜ ਵਿਸ਼ਵ ਪੱਧਰ ਤੇ ਮਾਨਵ-ਸੋਚ ਪਦਾਰਥਕ ਸੁਖਾਂ ਵਿਚ ਗਲਤਾਨ ਹੋ ਕੇ ਨਿਜ ਜੀਵਨ ਨੂੰ ਸਦੀਵ-ਕਾਲ ਮੰਨਦਿਆਂ ਮਾਨਵਤਾ ਨੂੰ ਲਹੂ ਲੁਹਾਨ ਕਰ ਕੇ ਨਿਜ ਲਾਭ ਲਈ ਕੋਠੇ ਮੰਡਪ ਮਾੜੀਆਂ ਉਸਾਰਨ ਅਤੇ ਧਨ ਜੋੜਨ ਦੀ ਹੋੜ ਵਿਚ ਲਗੀ ਹੋਈ ਹੈ। ਇਹ ਬਾਣੀ ਉਨ੍ਹਾਂ ਨੂੰ ਸਾਵਧਾਨ ਕਰਦੀ ਹੈ ਕਿ ਸੱਚੀ ਗੱਲ ਤਾਂ ਇਹ ਹੈ ਕਿ ਅਜਿਹੀ ਜੀਵਨ-ਸ਼ੈਲੀ ਕਬਰਾਂ ਵਿਚ ਹੀ ਰਹਿ ਜਾਂਦੀ ਹੈ ਪਰ ਪ੍ਰਭੂ ਪ੍ਰੇਮ-ਰੰਗ ਵਿਚ ਰੰਗੀਆਂ ਨਿਰੰਕਾਰੀ ਰੂਹਾਂ ਕਰਤਾਰੀ ਦੇਸ਼ ਵਿਚ ਜਾਣ ਦਾ ਵੀਜ਼ਾ ਪ੍ਰਾਪਤ ਕਰ ਲੈਂਦੀਆਂ ਹਨ। ਏਸੇ ਲਈ ਉਹ ਇਕ ਪਾਸੇ, ਉਨ੍ਹਾਂ ਧਨੀ ਪੁਰਸ਼ਾਂ ਨੂੰ ਦਇਆਵਾਨ ਹੋਣ ਲਈ ਅਤੇ ਦੂਜੇ ਪਾਸੇ ਗਰੀਬਾਂ ਨੂੰ ਰੁੱਖਾਂ ਦੀ ਜੀਰਾਂਦ ਵਾਂਗ ਆਪਣੇ ਪੈਰ੍ਹਾਂ ਤੇ ਖੜਾ ਹੋਣ ਦੀ ਪ੍ਰੇਰਨਾ ਕਰਦੇ ਹਨ। ਏਸੇ ਖ਼ਿਆਲ ਨਾਲ ਸਾਨੂੰ ਬਾਬਾ ਫ਼ਰੀਦ-ਬਾਣੀ ਰਾਂਹੀ ਮਨੁੱਖ ਨੂੰ ਜੀਵਨ-ਸੁਧਾਰਨ ਲਈ ਦਿੱਤੇ ਗਏ ਹੇਠ ਲਿਖੇ ਪ੍ਰਮੁੱਖ ਸੰਦੇਸ਼ ਯਾਦ ਰਖਣ ਦੀ ਲੋੜ ਹੈ:

੧. ਫਰੀਦ ਜੀ ਭਲੀ ਪ੍ਰਕਾਰ ਜਾਣਦੇ ਸਨ ਕਿ ਪ੍ਰਭੂ ਨੇ ੮੪ ਲਖ ਜੂਨਾਂ ਵਿਚੋਂ ਮਨੁੱਖ ਨੂੰ ਹੀ ਸੂਝ ਬੂਝ ਦੀ ਸਭ ਤੋਂ ਵੱਧ ਅਕਲ ਅਤੇ ਬੋਲਣ ਦੀ ਸ਼ਕਤੀ ਬਖਸ਼ਿਸ਼ ਕੀਤੀ ਹੈ ਜਿਸ ਕਰਕੇ ਇਹ ਪਸੂ ਜੂਨਾਂ ਨਾਲੋਂ ਸ੍ਰੇਸ਼ਟ ਹੈ। ਏਸੇ ਲਈ ਬਾਬਾ ਫਰੀਦ ਜੀ ਮਨੁੱਖ ਨੂੰ ਸੰਪੂਰਨ ਮਨੁੱਖ ਬਣਨ ਬਣਾਉਣ ਤੇ ਬਲ ਦਿੰਦਿਆਂ ਆਖਦੇ ਹਨ ਕਿ:

ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥

ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੧੩੮੧

ਏਸੇ ਲਈ ਆਪ ਜੀ ਇਸ ਮਾਰਗ ਦਾ ਪਾਂਧੀ ਬਣਨ ਲਈ ਮਨੁੱਖ ਨੂੰ ਮਸ਼ਵਰਾ ਦਿੰਦੇ ਹਨ ਕਿ ਉਹ ਆਪਣੇ ਅੰਤਰ-ਆਤਮੇ ਤੇ ਝਾਤੀ ਮਾਰੇ ਕਿ ਉਸ ਵਲੋਂ ਕੀਤੇ ਜਾ ਰਹੇ ਕਰਮ ਚੰਗੇ ਹਨ ਜਾਂ ਮੰਦੇ:

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ ॥

ਉਹੀ, ਅੰਗ ੧੩੭੮

ਇਹ ਇਕ ਅਜਿਹਾ ਉਪਦੇਸ਼ ਹੈ ਜੋ ਮਨੁੱਖ ਨੂੰ ਆਪਾ ਪ੍ਰਖਣ ਦੀ ਸੂਝ ਬੂਝ ਪ੍ਰਦਾਨ ਕਰਦਾ ਹੈ। ਕਿਉਂਕਿ ਪਸ਼ੂਆਂ ਕੋਲ ਕੇਵਲ ਖਾਣ-ਪੀਣ ਅਤੇ ਵਿਕਾਰਾਂ ਭਰੀ ਸੂਝ ਹੀ ਹੁੰਦੀ ਹੈ ਪਰ ਮਨੁੱਖ ਆਪੇ ਦੀ ਪਛਾਣ ਕਰਨ ਦੇ ਸਮਰਥ ਹੁੰਦਾ ਹੈ ਜੇ ਉਹ ਕਰਨੀ ਚਾਹੇ ਤਾਂ। ਆਪਾ ਪਛਾਨਣ ਵਾਲੇ ਮਨੁੱਖ ਨੂੰ ਹੀ ਹਰ ਪਾਸੇ ਪ੍ਰਭੂ-ਰਚਨਾ ਦਾ ਜਲਵਾ ਨਜ਼ਰ ਆਉਂਦਾ ਹੈ। ਉਸਦਾ ਕੋਈ ਦੋਸਤ ਜਾਂ ਦੁਸ਼ਮਣ ਨਹੀਂ ਹੁੰਦਾ ਸਾਰੀ ਸ੍ਰਿਸ਼ਟੀ ਉਸਦੀ ਆਪਣੀ ਬਣ ਜਾਂਦੀ ਹੈ:

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥
ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥

ਉਹੀ, ਅੰਗ ੧੩੮੨

੨. ਆਪਾ ਪਛਾਨਣ ਵਾਲਾ ਵਿਅਕਤੀ ਹੀ ਸ਼ਹਿਨਸ਼ੀਲਤਾ ਦੀ ਕਲਾ ਧਾਰਨ ਕਰਕੇ ਹਰੇਕ ਮਾਨਵ ਦੇ ਮਨ-ਮੰਦਰ ਵਿਚ ਪ੍ਰਭੂ ਦਾ ਨਿਵਾਸ ਮੰਨਦਾ ਹੈ। ਇਸ ਲਈ ਉਹ ਪ੍ਰਭੂ-ਪ੍ਰੇਮ ਦੇ ਇਲਾਹੀ ਰੰਗ ਵਿਚ ਰੰਗੀਜ ਕੇ ਕਿਸੇ ਵੀ ਵਿਅਕਤੀ ਦਾ ਦਿਲ ਦੁਖਾਉਣ ਬਾਰੇ ਸੋਚ ਹੀ ਨਹੀਂ ਸਕਦਾ:

ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥

ਉਹੀ, ਅੰਗ ੧੩੮੪

(ੳ) ਮਨੁੱਖ ਨੂੰ ਜੀਵਨ ਵਿਚ ਫਿਕੇ ਅਥਵਾ ਕੌੜੇ ਬੋਲ ਬੋਲ ਕੇ ਕਿਸੇ ਦਾ ਦਿਲ ਨਹੀਂ ਦੁਖਾਉਣਾ ਚਾਹੀਦਾ ਕਿਉਂਕਿ ਹਰੇਕ ਜੀਵ ਵਿਚ ਸਚਾ-ਪ੍ਰਭੂ ਆਪ ਵਸਦਾ ਹੈ। ਭਾਵ ਸਚਾ ਪ੍ਰਭੂ ਕਿਸੇ ਵੀ ਵਿਸ਼ੇਸ਼ ਧਰਮ ਦੇ ਵਿਅਕਤੀ ਤੇ ਸਥਾਨ ਵਿਚ ਨਿਵਾਸ ਨਹੀਂ ਰਖਦਾ ਬਲਕਿ ਹਰੇਕ ਪ੍ਰਾਣੀ ਦਾ ਮਨ-ਮੰਦਰ ਉਸਦਾ ਨਿਵਾਸ-ਸਥਾਨ ਹੁੰਦਾ ਹੈ। ਇਸ ਉਪਦੇਸ਼ ਦੇ ਸਨਮੁਖ ਅਜੋਕੇ ਸਮੇਂ ਧਰਮ ਦੇ ਨਾਂ ਤੇ ਕੀਤੇ ਜਾ ਰਹੇ ਉਪਦਰ, ਕਟੜਵਾਦੀ ਸੋਚ ਅਧੀਨ ਆਪੋ ਆਪਣੇ ਧਰਮ ਤੇ ਆਗੂ ਨੂੰ ਸਰਬੋਤਮ ਦਰਸਾਉਣ ਦੀ ਹੋੜ ਅਧੀਨ ਦਿਨ ਰਾਤ ਹੋ ਰਿਹਾ ਖੂਨ ਖਰਾਬਾ, ਕਿਸੇ ਵਿਸ਼ੇਸ਼ ਫਿਰਕੇ ਦਾ ਨਹੀਂ ਸਗੋਂ ਇਨਸਾਨੀਅਤ ਦਾ ਕਤਲ ਹੈ ਅਤੇ ਸਚੇ ਪ੍ਰਭੂ ਦੀ ਪਹਿਚਾਨ ਕਰਨ ਤੋਂ ਅਗਿਆਨਤਾ ਹੈ। ਏਸੇ ਲਈ ਬਾਬਾ ਫਰੀਦ ਜੀ ਨੇ ਉਚੀ ਅਵਾਜ਼ ਵਿਚ ਫੁਰਮਾਨ ਕੀਤਾ ਕਿ:

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥

ਉਹੀ, ਅੰਗ ੧੩੮੧

ਬਾਬਾ ਫਰੀਦ ਜੀ ਤਾਂ ਇਸ ਕਾਰਜ-ਮੰਤਵ ਦੀ ਪੂਰਤੀ ਲਈ ਇਥੋਂ ਤੱਕ ਆਖਦੇ ਹਨ:

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਾ ਨ ਮਾਰੇ ਘੁੰਮਿ ॥
ਆਪਨੜੈ ਘਰਿ ਜਾਈਐ ਪੈਰ ਤਿਨ੍ਾ ਦੇ ਚੁੰਮਿ ॥

ਉਹੀ, ਅੰਗ ੧੩੭੮

(ਅ) ਸਚਾਈ ਇਹ ਹੈ ਕਿ ਹਰੇਕ ਵਿਅਕਤੀ ਦਾ ਜੀਵਨ, ਮੋਤੀਆਂ ਦੀ ਤਰ੍ਹਾਂ ਕੀਮਤੀ ਤੇ ਅਨਮੋਲ ਹੈ। ਇਸ ਲਈ ਹਰੇਕ ਮਾਨਵ, ਬਗੈਰ ਕਿਸੇ ਦਰਜਾਬੰਦੀ ਦੇ ਇਕਸਾਰ ਪਿਆਰ ਤੇ ਸਤਿਕਾਰ ਦਾ ਅਧਿਕਾਰੀ ਹੈ। ਫਰੀਦ-ਬਾਣੀ ਦਾ ਇਹ ਉਪਦੇਸ਼ ਸਹੀ ਅਰਥਾਂ ਵਿਚ ਪਿਤਰ (ਢਓਟਹੲਰਹੋਦ) ਅਤੇ ਮਿਤਰ (ਭਰੋਟਹ-ੲਰਹੋਦ) ਭਾਵਨਾ ਦੀ ਨੀਂਹ ਰਖਣ ਵਾਲਾ ਹੈ। ਇਸ ਉਪਦੇਸ਼ ਤੇ ਅਮਲ ਕਰਨ ਨਾਲ ਹੀ ਵਿਸ਼ਵ-ਸ਼ਾਂਤੀ ਕਾਇਮ ਹੋ ਸਕਦੀ ਹੈ।

੩. ਅਜੋਕਾ ਮਾਨਵ-ਜੀਵਨ ਖੁਦਗਰਜ਼ੀ, ਲੋਭ ਤੇ ਲਾਲਚ ਨਾਲ ਨੱਕੋ-ਨੱਕ ਭਰਿਆ ਪਿਆ ਹੈ। ਭਾਵੇਂ ਪਿਆਰ ਦਾ ਪ੍ਰਗਟਾਵਾ ਹੋਵੇ, ਪੂਜਾ ਪਾਠ ਹੋਵੇ, ਵਪਾਰ ਹੋਵੇ, ਦਾਨ ਪੁੰਨ ਹੋਵੇ ਗਲ ਕੀ ਹਰ ਪਾਸੇ "ਸੇਵਾ ਥੋੜੀ ਮਾਂਗਨ ਬਹੁਤਾ" ਦੀ ਭਾਵਨਾ ਬਲਵਾਨ ਹੈ। ਜੀਵਨ ਦੀ ਹਰ ਕ੍ਰਿਆ ਦਾ ਵਪਾਰੀਕਰਨ ਹੋ ਗਿਆ ਹੈ। ਨਿਸ਼ਕਾਮ ਭਾਵਨਾ ਏਥੋਂ ਤਕ ਮਨਫੀ ਹੋ ਚੁੱਕੀ ਹੈ ਕਿ ਪੂਜਾ ਪਾਠ ਵੀ ਇਸ ਭਾਵਨਾ ਦੇ ਅੰਤਰਗਤ ਕੀਤੇ ਤੇ ਕਰਵਾਏ ਜਾਂਦੇ ਹਨ ਤਾਂ ਜੋ ਕੀਤਾ ਗਿਆ ਦਾਨ ਪੁੰਨ ਦੁਗਣਾ, ਚੌਗਣਾ ਹੋ ਕੇ ਵਧੇ ਫੁਲੇ। ਹੁਣ ਤਾਂ ਗਿਫਟ ਵੀ ਰਿਟਰਨ ਗਿਫਟ ਦੀ ਆਸ ਅਧੀਨ ਲਏ ਦਿੱਤੇ ਜਾਂਦੇ ਹਨ। ਬਾਬਾ ਫਰੀਦ ਬਾਣੀ ਇਸ ਰੰਗ ਢੰਗ ਨੂੰ ਪ੍ਰਵਾਨ ਨਹੀਂ ਕਰਦੀ ਸਗੋਂ ਸੁਆਲ ਕਰਦੀ ਹੈ ਕਿ:

ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥
ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥

ਉਹੀ, ਅੰਗ ੧੩੭੮

੪. ਅੱਜ ਦੇ ਯੁੱਗ ਵਿਚ ਉਹੋ ਵਿਅਕਤੀ ਸਫਲ ਹੁੰਦਾ ਹੈ ਜੋ ਸਮੇਂ ਦੀ ਕਦਰ ਕਰਦਾ ਹੈ। ਆਲਸ, ਗਫਲਤ, ਬੇਪਰਵਾਹੀ ਅਤੇ ਬੇਧਿਆਨੀ ਵਾਲੀ ਜੁਗਤ, ਮਾਨਵ-ਜੀਵਨ ਨੂੰ ਤਬਾਹ ਕਰ ਦਿੰਦੀ ਹੈ। ਇਸ ਲਈ ਬਾਬਾ ਫਰੀਦ ਜੀ ਸਮੇਂ ਦੀ ਕਦਰ ਕਰਨ ਦਾ ਉਪਦੇਸ਼ ਦਿੰਦਿਆਂ ਸੁਚੇਤ ਕਰਦੇ ਹਨ ਕਿ:

ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥

ਉਹੀ, ਅੰਗ ੭੯੪

ਇਸ ਦੇ ਨਾਲ ਹੀ ਫਰੀਦ ਸਾਹਿਬ ਦੀ ਇਹ ਚਿਤਾਵਨੀ ਕਿ:

ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥
ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥

ਉਹੀ, ਅੰਗ ੧੩੭੮

ਨੂੰ ਅਜੋਕੇ ਪ੍ਰਸੰਗ ਵਿਚ ਅਜ ਦਾ ਕੰਮ ਕਲ ਤੇ ਨ ਛਡੋ ਦੀ ਭਾਵਨਾ ਦੇ ਅੰਤਰਗਤ ਲਿਆ ਜਾਣਾ ਵਧੇਰੇ ਉਚਿਤ ਹੈ।

੫. ਅਜੋਕੇ ਮਾਨਵ-ਸਮਾਜ ਵਿਚ ਬਹੁ ਗਿਣਤੀ ਉਨ੍ਹਾਂ ਮਨੁੱਖਾਂ ਦੀ ਹੈ ਜਿਨ੍ਹਾਂ ਦੇ ਢਿੱਡ ਵਿਚ ਹੋਰ ਤੇ ਮੂੰਹ ਵਿਚ ਹੋਰ ਗੱਲ ਹੁੰਦੀ ਹੈ। ਉਨ੍ਹਾਂ ਦੀ ਕਥਨੀ ਤੇ ਕਰਨੀ ਵਿਚ ਢੇਰ ਸਾਰਾ ਫਰਕ ਹੁੰਦਾ ਹੈ। ਅਜਿਹੇ ਮਨੁੱਖਾਂ ਤੋਂ ਸਾਵਧਾਨ ਰਹਿਣ ਦੀ ਲੋੜ ਹੈ:

ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥

ਉਹੀ, ਅੰਗ ੪੮੮

੬. ਫਰੀਦ-ਬਾਣੀ ਵਿਚ ਸੱਚ ਆਧਾਰਤ ਜੀਵਨ ਜਿਊਣ ਅਤੇ ਗੁਰੂ ਦੇ ਦਸੇ ਮਾਰਗ ਤੇ ਚਲਣ ਦੀ ਭਰਪੂਰ ਵਕਾਲਤ ਕੀਤੀ ਗਈ ਹੈ। ਇਸ ਉਪਦੇਸ਼ ਨੂੰ ਅਪਨਾਉਣਾ ਸਮੇਂ ਦੀ ਲੋੜ ਹੈ। ਕਿਉਂਕਿ ਅਜੋਕੇ ਮਾਨਵ-ਜੀਵਨ ਦੇ ਹਰ ਖੇਤਰ ਵਿਚ ਝੂਠ ਫਰੇਬ ਦਾ ਹੀ ਬੋਲ ਬਾਲਾ ਹੈ। ਇਸ ਲਈ ਫਰੀਦ ਜੀ ਆਖਦੇ ਹਨ ਕਿ:

ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥

ਉਹੀ, ਅੰਗ ੪੮੮

੭. ਅਜੋਕਾ ਮਾਨਵ ਹਕ ਹਲਾਲ ਦੀ ਕਿਰਤ ਕਮਾਈ ਕਰਨ ਨਾਲੋਂ ਦੂਸਰਿਆਂ ਦੀ ਧਨ ਦੌਲਤ ਤੇ ਸਹੂਲਤਾਂ ਤੇ ਵਧੇਰੇ ਨਿਰਭਰ ਕਰਨ ਲਗ ਪਿਆ ਹੈ। ਬਾਬਾ ਫਰੀਦ ਬਾਦਸ਼ਾਹ ਬਲਬਨ ਦੇ ਜਵਾਈ ਤਾਂ ਜ਼ਰੂਰ ਸਨ ਪਰ ਉਨ੍ਹਾਂ ਨੇ ਸਾਰੀ ਉਮਰ ਗਰੀਬੀ ਨੂੰ ਗਲ ਲਗਾਉਣਾ ਤਾਂ ਠੀਕ ਸਮਝਿਆ ਪਰ ਆਪਣੇ ਸਹੁਰੇ ਘਰ ਦੀ ਅਮੀਰੀ ਵਲ ਪਿਠ ਹੀ ਕੀਤੀ। ਅਜੋਕੇ ਸਮੇਂ ਦਾਜ ਦੇ ਲੋਭ, ਲਾਲਚ ਤੇ ਭਰੂਣ ਹਤਿਆਵਾਂ ਦੇ ਲੋਭੀ ਅਮਾਨਵਾਂ ਨੂੰ ਇਹ ਸਿੱਖਿਆ ਗ੍ਰਹਿਣ ਕਰਨ ਦੀ ਲੋੜ ਹੈ। ਇਹ ਇਕ ਅਟਲ ਸਚਾਈ ਹੈ ਕਿ ਬਿਡਾਣੀ (ਬੇਗਾਨੀ) ਆਸ ਰੱਖਣ ਵਾਲੀ ਮਾਨਵ-ਸੋਚ, ਅਜ਼ਾਦੀ ਦਾ ਰਸ ਮਾਣ ਹੀ ਨਹੀਂ ਸਕਦੀ। ਉਸਦੀ ਗੁਲਾਮ-ਸੋਚ, ਹਮੇਸ਼ਾ ਭੈ-ਯੁਕਤ ਹੁੰਦੀ ਹੈ, ਭੈ-ਮੁਕਤ ਨਹੀਂ। ਫਰੀਦ ਜੀ "ਬਾਰ ਪਰਾਏ ਬੈਸਣ" ਵਾਲੇ ਜੀਵਨ ਨਾਲੋਂ ਤਾਂ ਮੌਤ ਨੂੰ ਤਰਜ਼ੀਹ ਦਿੰਦੇ ਹਨ:

ਫਰੀਦਾ ਬਾਰਿ ਪਰਾਇਐ ਬੈਸਣਾ ਸਾਈ ਮੁਝੈ ਨ ਦੇਹਿ ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥

ਉਹੀ, ਅੰਗ ੧੩੮੦

੮. ਬਾਬਾ ਫਰੀਦ ਜੀ ਮਨੁੱਖ ਨੂੰ ਜੀਵਨ ਦੇ ਹਰ ਪਹਿਲੂ ਬਾਰੇ ਗਿਆਨਵਾਨ ਹੋਣ ਲਈ ਸੁਚੇਤ ਕਰਦੇ ਹਨ। ਭਾਵੇਂ ਇਸ ਗਿਆਨ ਦਾ ਸੰਬੰਧ ਜੀਵਨ ਦੀ ਉਮਰ ਨਾਲ ਹੈ, ਜੋਬਨਮਤੀ ਸੁੰਦਰਤਾ ਨਾਲ ਹੈ, ਧਨ ਦੌਲਤ ਨਾਲ ਹੈ, ਸਮਾਜਿਕ ਜ਼ਿੰਮੇਵਾਰੀਆਂ ਨਾਲ ਹੈ ਜਾਂ ਪਰਿਵਾਰਕ ਬੰਧਨਾਂ ਨਾਲ। ਇਨ੍ਹਾਂ ਸਾਰੇ ਵਰਤਾਰਿਆਂ ਦੇ ਚੰਗੇ ਮੰਦੇ ਸਿੱਟਿਆਂ ਬਾਰੇ ਮਨੁੱਖ ਨੂੰ ਜਾਣਕਾਰੀ ਹੋਣੀ ਜ਼ਰੂਰੀ ਹੈ ਤਾਂ ਹੀ ਉਹ ਜੀਵਨ-ਪੰਧ ਸਫ਼ਲ ਕਰ ਸਕਦਾ ਹੈ, ਵਰਨਾ ਨਹੀਂ। ਅਗਿਆਨੀ ਪੁਰਸ਼ ਆਪਣੀ ਬੇਸਮਝੀ ਕਾਰਨ ਹੀ ਠਗਿਆ ਜਾਂਦਾ ਹੈ। ਅਗਿਆਨਤਾ ਕਾਰਨ ਹੀ ਲੋਕ ਭੇਖੀ ਸਾਧਾਂ ਸੰਤਾਂ ਦੇ ਟੇਟੇ ਚੜ੍ਹ ਰਹੇ ਹਨ ਅਤੇ ਉਨ੍ਹਾਂ ਹੱਥੋਂ ਲੁਟੇ ਜਾ ਰਹੇ ਹਨ। ਫਰੀਦ ਜੀ ਦਾ ਇਸ ਸੰਦਰਭ ਵਿਚ ਇਹ ਉਪਦੇਸ਼ ਬਹੁਤ ਮੁਲਵਾਨ ਤੇ ਅਮਲ ਕਰਨ ਯੋਗ ਹੈ:

ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥ ਉਹੀ, ਅੰਗ ੧੩੮੧

ਫਰੀਦ-ਬਾਣੀ ਵਿਚ ਪ੍ਰਾਪਤ ਹੁੰਦੇ ਉਪਰੋਕਤ ਅੱਠ ਉਪਦੇਸ਼ ਅਜਿਹੇ ਹਨ ਜੋ ਮਾਨਵ-ਜੀਵਨ ਨੂੰ ਸਾਰਥਿਕ ਤੇ ਸੰਪੂਰਨ ਰੂਪ ਵਿਚ ਸ੍ਰੇਸ਼ਟ ਬਣਨ ਲਈ ਪ੍ਰੇਰਨਾ ਸ੍ਰੋਤ ਹਨ। ਇਹ ਪ੍ਰੇਰਨਾ-ਸ੍ਰੋਤ, ਮਾਨਵ-ਜੀਵਨ ਦੀਆਂ ਉਚੀਆਂ, ਸੁਚੀਆਂ ਅਜਿਹੀਆਂ ਸਚਾਈਆਂ ਹਨ ਜਿਨ੍ਹਾਂ ਨੂੰ ਜੀਵਨ ਦਾ ਅੰਗ ਬਣਾ ਕੇ ਸੰਪੂਰਨ ਮਨੁੱਖ ਦੀ ਸਿਰਜਨਾ ਕੀਤੀ ਜਾ ਸਕਦੀ ਹੈ। ਸੂਫੀਆਂ ਦੇ ਪ੍ਰਸਿੱਧ ਚਿਸ਼ਤੀ ਸਿਲਸਿਲੇ ਨਾਲ ਜੁੜੇ ਬਾਰਵੀਂ ਸਦੀ ਦੇ ਇਸ ਮਹਾਨ ਸੂਫੀ ਦਰਵੇਸ਼ ਬਾਬਾ ਫ਼ਰੀਦ ਜੀ ਦੀ ਰਚਨਾ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤੇ ਗਏ ੧੩੦ ਸਲੋਕ ਜਿਨ੍ਹਾਂ ਵਿਚ ਸਿੱਖ ਗੁਰੂ ਸਾਹਿਬਾਨ ਦੇ ੧੮ ਸਲੋਕ ਵੀ ਸ਼ਾਮਲ ਹਨ ਨੂੰ ਜਗਿਆਸੂ ਬੜੇ ਪਿਆਰ ਤੇ ਸਤਿਕਾਰ ਨਾਲ ਪੜਦੇ ਤੇ ਸੁਣਦੇ ਹਨ। ਇਹ ਸਲੋਕ ਮਾਨਵ ਜੀਵਨ ਦੇ ਨਿਕੇ ਤੋਂ ਨਿਕੇ ਮਸਲੇ ਨੂੰ ਸਮਝਣ ਤੇ ਸੁਲਝਾਉਣ ਦੀ ਸਮਰੱਥਾ ਰੱਖਣ ਵਾਲੇ ਹਨ। ਸਲੋਕਾਂ ਦੀ ਸ਼ਬਦਾਵਲੀ ਏਨੀ ਪਿਆਰੀ ਤੇ ਮਿਠੀ ਹੈ ਜੋ ਕੰਨਾਂ ਵਿਚ ਰਸ ਘੋਲਦੀ ਹੈ। ਬੇਸ਼ਕ ਬਾਬਾ ਫ਼ਰੀਦ ਜੀ ੯੩ ਸਾਲ ਦੀ ਉਮਰ ਭੋਗ ਕੇ ੧੨੬੬ ਈ: ਨੂੰ ਪਾਕਪਟਨ ਵਿਖੇ ਅਕਾਲ ਚਲਾਣਾ ਕਰ ਗਏ ਸਨ ਪਰ ਉਹ ਆਪਣੀ ਪਾਵਨ-ਰਚਨਾ ਕਾਰਨ ਅਜ ਵੀ ਲੋਕ-ਦਿਲਾਂ ਦਾ ਹਿਸਾ ਬਣੇ ਹੋਏ ਹਨ।

ਜਗਿਆਸੂਆਂ ਦੀ ਚੇਤਨਾ ਅਤੇ ਦਿਲਾਂ ਵਿਚ ਸਮਾਏ ਆਪ ਜੀ ਦੀ ਬਾਣੀ ਦੇ ਕੁਝ ਸ਼ਬਦ ਤੇ ਸਲੋਕ ਹੇਠ ਲਿਖੇ ਅਨੁਸਾਰ ਹਨ:-

ਆਸਾ ਸੇਖ ਫਰੀਦ ਜੀਉ ਕੀ ਬਾਣੀ ੴ ਸਤਿਗੁਰ ਪ੍ਰਸਾਦਿ ॥
ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥
ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥
ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥੧॥ ਰਹਾਉ ॥
ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥
ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥
ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥
ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥੩॥
ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥੧॥

ਉਹੀ, ਅੰਗ ੪੮੮

ਰਾਗੁ ਸੂਹੀ ਬਾਣੀ ਸੇਖ ਫਰੀਦ ਜੀ ਕੀ ॥
ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥
ਬਾਵਲਿ ਹੋਈ ਸੋ ਸਹੁ ਲੋਰਉ ॥
ਤੈ ਸਹਿ ਮਨ ਮਹਿ ਕੀਆ ਰੋਸੁ ॥
ਮੁਝੁ ਅਵਗਨ ਸਹ ਨਾਹੀ ਦੋਸੁ ॥੧॥
ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥
ਜੋਬਨੁ ਖੋਇ ਪਾਛੈ ਪਛੁਤਾਨੀ ॥੧॥ ਰਹਾਉ ॥
ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥
ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥
ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥
ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ ॥੨॥
ਵਿਧਣ ਖੂਹੀ ਮੁੰਧ ਇਕੇਲੀ ॥
ਨਾ ਕੋ ਸਾਥੀ ਨਾ ਕੋ ਬੇਲੀ ॥
ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ ॥
ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥੩॥
ਵਾਟ ਹਮਾਰੀ ਖਰੀ ਉਡੀਣੀ ॥
ਖੰਨਿਅਹੁ ਤਿਖੀ ਬਹੁਤੁ ਪਿਈਣੀ ॥
ਉਸੁ ਊਪਰਿ ਹੈ ਮਾਰਗੁ ਮੇਰਾ ॥
ਸੇਖ ਫਰੀਦਾ ਪੰਥੁ ਸਮ੍ਾਰਿ ਸਵੇਰਾ ॥੪॥੧॥ ਉਹੀ, ਅੰਗ ੭੯੪

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥

...

ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥
ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ॥੨੩॥

...

ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥

...

ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥
ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥੨੮॥

...

ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥

...

ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥
ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥੩੪॥

...

ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ॥
ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥੩੮॥

...

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥੪੨॥

...

ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥

...

ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥੫੯॥

...

ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥੬੧॥

...

ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ ॥
ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥੬੩॥

...

ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥
ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥੭੩॥

...

ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥
ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥

...

ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥

...

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥
ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥੯੫॥

...

ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥੯੯॥

...

ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥
ਜੋ ਜਾਗੰਨ੍ਹਿ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥

...

ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ ॥
ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ ॥੧੨੪॥

...

ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥੧੨੭॥

### ਅ. ਭਗਤ ਨਾਮਦੇਵ ਜੀ

ਅਜੋਕੇ ਸਮੇਂ ਵਿਸ਼ਵੀਕਰਨ ਦੀ ਚੁੰਬਕੀ ਸ਼ਕਤੀ ਨੇ ਹਰ ਖੇਤਰ ਵਿਚ ਮਾਨਵ-ਜੀਵਨ ਨੂੰ ਆਪਣੇ ਵਲ ਇਸ ਹੱਦ ਤਕ ਪ੍ਰਭਾਵਤ ਕੀਤਾ ਹੋਇਆ ਹੈ ਕਿ

ਉਸ ਦੀ ਸੋਚ, ਪ੍ਰਮੁੱਖ ਰੂਪ ਵਿੱਚ ਵਿਗਿਆਨ ਦੀ ਦੁਨੀਆਂ ਵਲ ਦਿਨ-ਬ-ਦਿਨ ਵਧੇਰੇ ਉਲਾਰ ਹੁੰਦੀ ਜਾ ਰਹੀ ਹੈ। ਅਜਿਹਾ ਵਰਤਾਰਾ ਸੁਭਾਵਕ ਵੀ ਹੈ, ਕਿਉਂਕਿ ਅਜੋਕੇ ਗਿਆਨ ਤੇ ਵਿਗਿਆਨ ਨੇ ਮਨੁੱਖ ਨੂੰ ਹੈਰਾਨੀਜਨਕ ਸੁਖ ਦੇਣ ਵਾਲੀਆਂ ਬੇਅੰਤ ਸਹੂਲਤਾਂ ਪ੍ਰਦਾਨ ਕਰ ਦਿੱਤੀਆਂ ਹਨ। ਨੀਲ ਗਗਨ ਦੀ ਛੱਤ ਹੇਠ, ਖੁੱਲੇ ਮੈਦਾਨਾਂ ਵਿੱਚ ਰਹਿਣ ਅਤੇ ਕੰਦਮੂਲ ਖਾਕੇ ਜੀਵਨ-ਬਸਰ ਕਰਨ ਵਾਲਾ ਇਹ ਮਾਨਵ, ਅਜ ਏਅਰ ਕੰਡੀਸ਼ਨ ਕਾਰਾਂ ਵਿੱਚ ਤੁਰਨ ਫਿਰਨ, ਗਗਨ ਚੁੰਬੀ ਇਮਾਰਤਾਂ ਵਿੱਚ ਰਹਿਣ ਅਤੇ ੩੬ ਪ੍ਰਕਾਰ ਦੇ ਭੋਜਨ ਖਾਣ ਦੇ ਸਮਰੱਥ ਹੋ ਗਿਆ ਹੈ ਪਰ ਇਨ੍ਹਾਂ ਸਹੂਲਤਾਂ ਨੇ ਮਨੁੱਖ ਨੂੰ ਤਨ ਦੇ ਸੁਖ ਤਾਂ ਦੇ ਦਿੱਤੇ ਹਨ ਲੇਕਨ ਮਨ ਦੀ ਸ਼ਾਂਤੀ ਭੰਗ ਹੋ ਗਈ ਹੈ।

ਮਨੁੱਖੀ-ਜੀਵਨ ਨੂੰ ਸੰਤੁਲਿਤ ਕਰਨ ਲਈ ਇਹ ਕੰਮ ਅੱਜ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਧੁਰ ਕੀ ਬਾਣੀ ਬਹੁਤ ਸਫ਼ਲਤਾ ਤੇ ਸਰਲਤਾ ਨਾਲ ਕਰ ਸਕਦੀ ਹੈ ਜੇਕਰ ਇਸ ਨੂੰ ਪੂਰੀ ਇਮਾਨਦਾਰੀ ਅਤੇ ਦਿਆਨਤਦਾਰੀ ਨਾਲ ਇਸਦੇ ਠੀਕ ਪ੍ਰਸੰਗ ਨੂੰ ਸਮਝਿਆ ਅਤੇ ਸਮਝਾਇਆ ਜਾਵੇ। ਇਸ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਸ਼ੇਸ਼ਤਾ ਹੈ ਕਿ ਇਹ ਹਰ ਪ੍ਰਕਾਰ ਦੀ ਧਰਮ-ਵੰਡ, ਵਰਣ-ਵੰਡ, ਸ਼੍ਰੇਣੀ ਵੰਡ, ਸਥਾਨ-ਵੰਡ, ਜਾਤੀ-ਭੇਦ-ਵੰਡ ਆਦਿ ਤੋਂ ਪੂਰੀ ਤਰ੍ਹਾ ਮੁਕਤ ਹੈ। ਏਸੇ ਲਈ ਏਥੇ ਅਸੀਂ ਇਸ ਪ੍ਰਸੰਗ ਵਿਚ ਭਗਤ ਨਾਮਦੇਵ ਜੀ ਦੇ ਜੀਵਨ ਤੇ ਵਿਚਾਰਧਾਰਾਂ ਨੂੰ ਵਿਚਾਰਾਂਗੇ। ਭਗਤ ਨਾਮਦੇਵ ਜੀ ਦੇ ਜੀਵਨ ਤੇ ਵਿਚਾਰਧਾਰਾਂ ਨੂੰ ਸਮਝਣ ਦੇ ਤਿੰਨ ਮੂਲ ਸ੍ਰੋਤ ਹਨ:

੧. ਮਰਾਠੀ ਵਿਚ ਸੰਕਲਨ ਤੇ ਸੰਪਾਦਨ ਕੀਤੇ ਲਗਭਗ ੨੦੦ ਅਭੰਗ।
੨. ਦਾਦੂ ਪੰਥੀ ਸਾਹਿਤ ਦੀ ਪੰਚਵਾਣੀ ਜਿਸ ਵਿਚ ਭਗਤ ਨਾਮਦੇਵ ਜੀ ਦੇ ੧੩੦ ਸ਼ਬਦ ਵੀ ਮਿਲਦੇ ਹਨ।
੩. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਮਿਲਤ ੬੧ ਸ਼ਬਦ ਜਿਨ੍ਹਾਂ ਵਿਚ ੧੫ ਸ਼ਬਦ ਐਸੇ ਹਨ ਜੋ ਨਾ ਤਾਂ ਪੰਚਵਾਣੀ ਵਿਚ ਹੀ ਮਿਲਦੇ ਹਨ ਅਤੇ ਨਾ ਹੀ ਕਿਸੇ ਹੋਰ ਸ੍ਰੋਤ ਵਿਚ ਉਪਲਬਧ ਹਨ।

ਇਨ੍ਹਾਂ ਸ੍ਰੋਤਾਂ ਅਨੁਸਾਰ ਆਪ ਜੀ ਦਾ ਜਨਮ ੧੨੭੦ ਈ. ਨੂੰ ਮਹਾਂਰਾਸ਼ਟਰ ਪ੍ਰਾਂਤ ਵਿਚ ਜ਼ਿਲਾ ਸਿਤਾਰਾ ਦੇ ਇਕ ਪਿੰਡ ਨਰਸੀ ਬਾਮਨੀ ਵਿਚ ਹੋਇਆ। ਆਪ ਜੀ ਦੇ ਪਿਤਾ ਦਾ ਨਾਮ ਸ੍ਰੀ ਦਾਮਾ ਸੇਠ ਅਤੇ ਮਾਤਾ ਦਾ ਨਾਮ ਗੋਨਾਬਾਈ ਪ੍ਰਵਾਨ ਕੀਤਾ ਜਾਂਦਾ ਹੈ। ਆਪ ਜੀ ਨੇ ਜੀਵਨ ਦੇ ੮੦ ਸਾਲ ਮਾਨਵ-ਹਿਤਕਾਰੀ ਕਾਰਜ ਕਰਦਿਆਂ ਆਖਰੀ ਸਮੇਂ ੧੮ ਸਾਲ ਦੇ ਲਗਭਗ ਪੰਜਾਬ ਦੇ ਇਕ ਪਿੰਡ ਘੁਮਾਣ ਵਿਚ ਬਿਤਾਏ। ਇਹ ਪਿੰਡ ਜ਼ਿਲਾ ਗੁਰਦਾਸਪੁਰ ਵਿਚ ਪੈਂਦਾ ਹੈ। ਏਥੇ ਆਪ ਜੀ ਨੇ ਤਪ-ਸਾਧਨਾ

ਕੀਤੀ ਜਿਸ ਕਰਕੇ ਇਸ ਨਗਰ ਵਿਚ ਬਣਿਆ ਗੁ. ਤਪ ਸਥਾਨ ਇਸ ਗਲ ਦੀ ਗਵਾਹੀ ਭਰਦਾ ਹੈ। ੧੩੫੦ ਈ. ਵਿਚ ਏਥੇ ਹੀ ਆਪ ਜੀ ਦਾ ਜਿਸ ਜਗਹ ਦੇਹਾਂਤ ਹੋਇਆ ਉਥੇ ਯਾਦਗਾਰੀ ਸਥਾਨ 'ਦੇਹੁਰਾ ਬਾਬਾ ਨਾਮਦੇਵ' ਜੀ ਬਣਿਆ ਹੋਇਆ ਹੈ।

ਆਪ ਜੀ ਦੇ ਜੀਵਨ-ਕਾਲ ਨਾਲ ਬਹੁਤ ਸਾਰੀਆਂ ਕਰਾਮਾਤੀ ਕਿਸਮ ਦੀਆਂ ਜੀਵਨ-ਘਟਨਾਵਾਂ ਜੁੜੀਆਂ ਹੋਈਆਂ ਹਨ। ਦੋ ਘਟਨਾਵਾਂ ਦਾ ਵਿਸਥਾਰ ਤਾਂ ਆਪ ਜੀ ਦੇ ਉਨ੍ਹਾਂ ਸ਼ਬਦਾਂ ਵਿਚ ਵੀ ਮਿਲ ਜਾਂਦਾ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਪਹਿਲੀ ਘਟਨਾ ਅਨੁਸਾਰ ਆਪ ਜੀ ਦੇ ਪਿਤਾ ਸ੍ਰੀ ਦਾਮਸ਼ੇਟ ਦਾ ਨਿਤਕ੍ਰਮ ਸੀ ਕਿ ਸਵੇਰੇ ਉਠਕੇ ਇਸ਼ਨਾਨ ਆਦਿ ਕਰਨ ਉਪਰੰਤ ਆਪਣੇ ਘਰ ਰਖੀ ਕਪਲਾ ਗਊ ਨੂੰ ਚੋਅ ਕੇ ਉਸ ਦੇ ਦੁੱਧ ਦਾ ਭੋਗ ਠਾਕੁਰ ਜੀ ਨੂੰ ਲਗਾਉਣਾ। ਇਕ ਦਿਨ ਭਗਤ ਜੀ ਦੇ ਪਿਤਾ ਜੀ ਨੂੰ ਕਿਸੇ ਜ਼ਰੂਰੀ ਕੰਮ ਕਾਰਨ ਬਾਹਰ ਜਾਣਾ ਪੈ ਗਿਆ ਜਿਸ ਤੇ ਉਨ੍ਹਾਂ ਨੇ ਠਾਕੁਰ ਜੀ ਨੂੰ ਦੁਧ ਦਾ ਭੋਗ ਲਗਾਉਣ ਦੀ ਡਿਊਟੀ ਭਗਤ ਨਾਮਦੇਵ ਜੀ ਦੀ ਲਗਾ ਦਿਤੀ। ਭਗਤ ਜੀ ਦੀ ਸਚੀ ਸ਼ਰਧਾ ਨਾਲ ਪ੍ਰਗਟਾਏ ਬਾਲਹਠ ਦੇ ਸਨਮੁਖ ਠਾਕੁਰ ਜੀ ਨੂੰ ਦੁੱਧ ਪੀਣਾ ਹੀ ਪਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਏਸੇ ਤਰ੍ਹਾਂ ਦੀ ਘਟਨਾ 'ਬਾਦਸ਼ਾਹ' ਵਲੋਂ ਮਰੀ ਗਊ ਨੂੰ ਜੀਵਾਉਣ ਦੀ ਸ਼ਰਤ ਪੂਰੀ ਕਰਨ ਅਤੇ ਜਾਂ ਇਸਲਾਮ ਧਰਮ ਧਾਰਨ ਕਰਨ ਵਾਲੀ ਹੈ। ਪ੍ਰਭੂ ਨੇ ਆਪ ਜੀ ਦੀਆਂ ਸਚੇ ਦਿਲ ਨਾਲ ਕੀਤੀਆਂ ਅਰਦਾਸਾਂ ਦੇ ਸਨਮੁਖ ਪ੍ਰਗਟ ਹੁੰਦਿਆਂ ਮਰੀ ਗਊ ਜ਼ਿੰਦਾ ਕਰ ਦਿਤੀ ਅਤੇ ਭਗਤ ਜੀ ਦੇ ਫੇਰ ਮਾਰਨ ਉਪਰੰਤ ਜਿਉਂਦੀ ਕਰਨ ਤੋਂ ਇਨਕਾਰ ਕਰਦਿਆਂ ਸਪੱਸ਼ਟ ਆਖਿਆ ਕਿ ਮੈਂ ਭਗਤਾਂ ਦੇ ਕੰਮ-ਵਸ ਹਾਂ। ਉਨ੍ਹਾਂ ਦਾ ਪਾਇਆ ਬੰਧਨ ਮੈਂ ਨਹੀਂ ਤੋੜ ਸਕਦਾ:

ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅੰਗ ੧੨੫੨-੫੩

ਇਸ ਘਟਨਾ ਸਮੇਂ ਵਿਸ਼ੇਸ਼ ਗਲ ਇਹ ਹੁੰਦੀ ਹੈ ਕਿ ਆਪ ਜੀ ਨੇ ਸੱਚ-ਮਾਰਗ ਦੇ ਧਰਮ ਤੇ ਚਲਦਿਆਂ ਆਪਣੀ ਮਾਤਾ ਦੀ ਗਲਤ ਗਲ ਮੰਨਣ ਤੋਂ ਵੀ ਇਨਕਾਰ ਕਰ ਦਿਤਾ ਅਤੇ ਕਹਿ ਦਿਤਾ ਕਿ ਮੈਂ ਤੇਰਾ ਪੁਤ (ਪੂੰਗੜਾ) ਨਹੀਂ ਅਤੇ ਤੂੰ ਮੇਰੀ ਮਾਂ ਨਹੀਂ ਜੋ ਮੈਨੂੰ ਪ੍ਰਭੂ ਦਾ ਨਾਮ ਲੈਣ ਤੋ ਰੋਕ ਰਹੀ ਹੈ:

ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ॥
ਪਿੰਡੁ ਪੜੈ ਤਉ ਹਰਿ ਗੁਨ ਗਾਇ॥ ਉਹੀ, ਅੰਗ ੧੧੬੫

ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਘਟਨਾਵਾਂ ਆਪ ਜੀ ਦੇ ਜੀਵਨ-ਕਾਲ

ਨਾਲ ਜੁੜੀਆਂ ਹੋਈਆਂ ਹਨ। ਅਜਿਹੀਆਂ ਘਟਨਾਵਾਂ ਦਾ ਮੁਖ ਮੰਤਵ ਇਹ ਤੱਥ ਮਾਨਵ-ਚੇਤਨਾ ਵਿਚ ਦ੍ਰਿੜ ਕਰਨਾ ਹੈ ਕਿ ਪ੍ਰਭੂ ਦੇ ਸਚੇ ਭਗਤਾਂ ਅਤੇ ਪ੍ਰਭੂ ਵਿਚਕਾਰ ਕੋਈ ਦੂਰੀ ਨਹੀਂ ਹੁੰਦੀ। ਪ੍ਰਭੂ ਉਨ੍ਹਾਂ ਦੇ ਸਾਰੇ ਕਾਰਜ ਰਾਸ ਕਰਦਾ ਹੈ। ਇਸ ਤੱਥ ਦੀ ਪੁਸ਼ਟੀ ਸ੍ਰੀ ਗੁਰੂ ਰਾਮਦਾਸ ਜੀ ਰੋਜ਼ਾਨਾ ਪੜੀ ਜਾਣ ਵਾਲੀ ਅੰਮ੍ਰਿਤ ਵੇਲੇ ਦੀ ਬਾਣੀ 'ਆਸਾਂ ਦੀ ਵਾਰ' ਵਿਚਲੇ ੨੪ ਵੇਂ ਛੰਤ ਵਿਚ ਕਰਦਿਆਂ ਆਖਦੇ ਹਨ:

ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥
ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥
ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥
ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ॥

ਉਹੀ, ਅੰਗ ੪੫੧

ਨਿਰਸੰਦੇਹ ਆਪ ਜੀ ਦੇ ਰਚੇ ਅਭੰਗ ਮਹਾਂਰਾਸ਼ਟਰ ਵਿਚ ਬਹੁਤ ਸਤਿਕਾਰੇ ਜਾਂਦੇ ਹਨ ਅਤੇ ਪੂਜੇ ਵੀ ਜਾਂਦੇ ਹਨ ਪਰ ਅਕਾਦਮਿਕ ਅਤੇ ਧਾਰਮਿਕ ਜਗਤ ਵਿਚ ਜੋ ਪ੍ਰਮਾਣਿਕਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਆਪ ਜੀ ਦੇ ੬੧ ਸ਼ਬਦਾਂ ਨੂੰ ਪ੍ਰਾਪਤ ਹੈ ਉਹ ਪੰਚਵਾਣੀ ਅਤੇ ਅਭੰਗਾਂ ਨੂੰ ਹਾਲੇ ਤਕ ਪ੍ਰਾਪਤ ਨਹੀਂ ਹੋ ਸਕੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਆਪ ਜੀ ਦੇ ਇਹ ੬੧ ਸ਼ਬਦ ਇਕ ਥਾਂ ਨਹੀਂ ਸਗੋਂ ੧੮ ਰਾਗਾਂ ਵਿਚ ਵਖ-ਵਖ ਅੰਗਾਂ ਉਪਰ ਪ੍ਰਾਪਤ ਹੁੰਦੇ ਹਨ ਜੋ ਇਸ ਪ੍ਰਕਾਰ ਹਨ:

੧. ਗਉੜੀ (੧), ੨. ਆਸਾ (੫), ੩. ਗੂਜਰੀ (੨), ੪. ਸੋਰਠਿ (੩), ੫. ਧਨਾਸਰੀ (੫), ੬. ਟੋਡੀ (੩), ੭. ਤਿਲੰਗ (੨), ੮. ਬਿਲਾਵਲ (੧), ੯. ਗੋਂਡ (੭), ੧੦. ਰਾਮਕਲੀ (੪), ੧੧. ਮਾਲੀ ਗਉੜਾ (੩), ੧੨. ਮਾਰੂ (੧), ੧੩. ਭੈਰਉ (੧੨), ੧੪. ਬਸੰਤ (੩), ੧੫ ਸਾਰੰਗ (੩) ੧੬. ਮਲਾਰ (੨), ੧੭. ਕਾਨੜਾ (੧), ੧੮. ਪ੍ਰਭਾਤੀ (੩)

ਇਨ੍ਹਾਂ ਸ਼ਬਦਾਂ ਵਿਚ ੧੧ ਦੋਪਦੇ, ੧੨ ਤਿਪਦੇ, ੩੧ ਚਉਪਦੇ, ੫ ਪੰਚਪਦੇ, ੧ ਨੌਪਦਾ ਅਤੇ ੧ ਅਠਾਈਪਦਾ ਵਾਲੇ ਸ਼ਬਦ ਹਨ। ਭਾਸ਼ਾ ਸਾਧੂਕੜੀ, ਮਰਾਠੀ, ਪੰਜਾਬੀ, ਉਰਦੂ, ਫਾਰਸੀ ਵਾਲੀ ਅਜਿਹੀ ਵਰਤੀ ਗਈ ਹੈ ਜੋ ਲੋਕ-ਜੀਵਨ ਦਾ ਹਿਸਾ ਬਣੀ ਹੋਈ ਸੀ। ਆਪਣੀ ਵਿਚਾਰਧਾਰਾ ਨੂੰ ਲੋਕ-ਮਾਨਸ ਦੀ ਚੇਤਨਾ ਦਾ ਅੰਗ ਬਣਾਉਣ ਲਈ ਭਗਤ ਨਾਮਦੇਵ ਜੀ ਵਲੋਂ ਪੌਰਾਣਿਕ ਕਥਾਵਾਂ ਅਤੇ ਮਿਥਿਹਾਸਕ ਹਵਾਲੇ ਵਰਤਣ ਹਿਤ ਕੋਈ ਸੰਕੋਚ ਨਹੀਂ ਕੀਤਾ ਗਿਆ। ਏਸੇ ਲਈ ਆਪ ਜੀ ਦੀ ਬਾਣੀ ਵਿਚ ਕੁਬਜਾ, ਬਿਦਰ, ਸੁਧਾਮਾ, ਉਗ੍ਰਸੇਨ, ਅਜਾਮਲ, ਗਨਿਕਾ, ਸ਼ਿਵ,

ਪਾਰਬਤੀ, ਨਾਰਦ, ਪ੍ਰਹਲਾਦ, ਪੂਤਨਾ, ਦ੍ਰੋਪਦੀ, ਕੰਸ, ਦੇਵਕੀ ਆਦਿ ਦੇ ਹਵਾਲਿਆਂ ਰਾਂਹੀ ਉਨ੍ਹਾਂ ਦੇ ਸਦਗੁਣਾਂ ਨੂੰ ਮਾਨਵ ਜੀਵਨ ਦਾ ਅੰਗ ਬਣਾਉਣ ਦੀ ਪ੍ਰੇਰਨਾ ਕੀਤੀ ਗਈ ਹੈ।

ਅਸਲ ਵਿੱਚ ਜਦੋਂ ਜਗਿਆਸੂ ਭਗਤ ਨਾਮਦੇਵ ਜੀ ਦੇ ਉਨ੍ਹਾਂ ੬੧ ਸਬਦਾਂ ਦਾ ਗੰਭੀਰਤਾ ਨਾਲ ਅਧਿਐਨ ਕਰਦਾ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਹਨ ਤਾਂ ਉਹਨਾਂ ਦੀ ਇਸ ਬਾਣੀ ਦਾ ਇਕ ਵਿਸ਼ੇਸ਼ ਅਤੇ ਮਹੱਤਵਪੂਰਨ ਉਦੇਸ਼ ਸਾਡੇ ਸਾਹਮਣੇ ਆਉਂਦਾ ਹੈ। ਇਹ ਉਦੇਸ਼ ਹੈ ਮਾਨਵ-ਜ਼ਮੀਰ ਦੀ ਆਜ਼ਾਦੀ ਨੂੰ ਜਗਾਉਣ ਦਾ, ਹੀਨ-ਭਾਵਨਾ ਮਿਟਾਉਣ ਦਾ, ਕਟੜਤਾ ਦਬਾਉਣ ਦਾ, ਜ਼ਬਰ ਅਤੇ ਜ਼ੁਲਮ ਨਾਲ ਟਕਰਾਉਣ ਦਾ, ਅਨੈਤਿਕ ਅਤੇ ਨਿਰਾਰਥਕ ਕੀਮਤਾਂ ਨੂੰ ਠੁਕਰਾਉਣ ਦਾ ਅਤੇ ਇਿਹਨਾਂ ਸਭ ਵਿਚੋਂ ਸ੍ਰੇਸ਼ਠ ਮਾਨਵਤਾ ਨੂੰ ਬਚਾਉਣ ਦਾ। ਸੱਚੀ ਗੱਲ ਤਾਂ ਇਹ ਹੈ ਕਿ ਭਗਤ ਨਾਮਦੇਵ ਜੀ ਦੀ ਬਾਣੀ ਦੇ ਮੁੱਢਲੇ ਸਰੋਕਾਰ ਮਾਨਵ ਸਰੀਰ, ਮਾਨਵ ਆਤਮਾ, ਮਾਨਵ ਦੁੱਖ-ਦਰਦ, ਮਾਨਵ ਸਮਾਜ ਅਤੇ ਮਾਨਵ ਭਾਸ਼ਾ ਨਾਲ ਜ਼ਿਆਦਾ ਜੁੜੇ ਹੋਏ ਹਨ। ਉਹ ਆਪਣੇ ਉਦੇਸ਼ ਦੀ ਪੂਰਤੀ ਦੇ ਲਈ ਅਤੇ ਮਾਨਵਤਾ ਨੂੰ ਜੀਵਿਤ ਮਾਰਗ, ਦਿਖਾਉਣ ਦੇ ਲਈ ਸਭ ਤੋਂ ਪਹਿਲਾਂ ਉਸ ਸਮੇਂ ਦੀਆਂ ਪ੍ਰਸਥਿਤੀਆਂ ਨੂੰ ਗੰਭੀਰਤਾ ਨਾਲ ਨੇੜਿਓਂ ਜ਼ਮੀਨੀ ਪੱਧਰ ਤੇ ਦੇਖਦੇ ਹਨ ਅਤੇ ਸਮਝਦੇ ਹਨ। ਇਸ ਤੋਂ ਬਾਅਦ ਉਸ ਦੀ ਪਰਖ-ਪੜਤਾਲ ਕਰਨ ਉਪਰੰਤ ਉਸਦਾ ਹੱਲ ਕੱਢਣ ਦੀ ਜੁਗਤ ਬਣਾਉਂਦੇ ਹਨ। ਉਹਨਾਂ ਨੇ ਆਪਣੇ ਇਸ ਸ਼ੁਭ ਕੰਮ ਦੀ ਸ਼ੁਰੂਆਤ ਕੀਤੀ ਮਾਨਵ-ਸੋਚ ਦੀ ਚੇਤਨਾ ਨੂੰ ਉਸਾਰੂ ਅਤੇ ਸਾਚਾਰੂ ਸੋਚ ਅਪਨਾਉਣ ਦੀ ਪ੍ਰੇਰਨਾ ਦੇਣ ਨਾਲ। ਏਸੇ ਲਈ ਉਹਨਾਂ ਨੇ ਉਸ ਸਮੇਂ ਦੇ ਸਮਾਜ ਵਿੱਚ ਅਧਿਆਤਮਿਕ ਅਤੇ ਵਿਵਹਾਰਿਕ ਪੱਧਰ ਤੇ ਫੈਲੀਆਂ ਹੋਈਆਂ ਸਮੱਸਿਆਵਾਂ ਨੂੰ ਇਕੱਠਿਆਂ ਪ੍ਰਾਥਮਿਕਤਾ ਦਿਤੀ। ਅਧਿਆਤਮਿਕ ਖੇਤਰ ਵਿੱਚ ਅਸਮਾਨਤਾ ਦਾ ਬੋਲਬਾਲਾ ਸੀ। ਇਕ ਇਕ ਦੇਵਤਾ ਦੇ ਨਾਮ ਤੇ ਅਨੇਕ-ਅਨੇਕ ਮਤ ਪ੍ਰਚਿਲਤ ਸਨ, ਜਿਨ੍ਹਾਂ ਦਾ ਆਪਸ ਵਿੱਚ ਕੋਈ ਤਾਲ ਮੇਲ ਨਹੀਂ ਸੀ। ਇਸੇ ਤਰ੍ਹਾਂ ਵੈਸ਼ਨਵ ਮਤ, ਸ਼ੈਵ ਮਤ, ਯੋਗ ਮਤ, ਇਸਲਾਮ ਅਤੇ ਸੂਫ਼ੀ ਮਤ ਵੀ ਸਮਾਜ ਵਿੱਚ ਪ੍ਰਚਿਲਤ ਸਨ। ਮਹਾਂਰਾਸ਼ਟਰ ਵਿੱਚ ਵਾਰਕਾਰੀ ਮਤ ਦੀ ਪ੍ਰਭੁਤਾ ਮੰਨੀ ਜਾਂਦੀ ਸੀ। ਸਾਰੇ ਮਤ ਆਪਣੇ-ਆਪਣੇ ਮਤ ਨੂੰ ਸ੍ਰੇਸ਼ਠ ਅਤੇ ਦੂਸਰੇ ਮਤ ਨੂੰ ਹੀਨ ਮੰਨਦੇ ਸਨ। ਧਰਮ ਦੇ ਨਾਮ ਤੇ ਅੱਜ ਵਾਂਗ ਸਮਾਜ ਬੁਰੀ ਤਰ੍ਹਾਂ ਨਾਲ ਵੰਡਿਆ ਹੋਇਆ ਸੀ। ਅਨੇਕ ਧਰਮ, ਅਨੇਕ ਕਰਮ ਅਤੇ ਅਨੇਕ ਪੂਜਾ ਵਿਧੀਆਂ ਪ੍ਰਚਿਲਤ ਸਨ। ਕਰਤਵ ਪਾਲਣਾ ਅਤੇ ਜੀਵਨ ਘਾਲਣਾ ਦੀ ਜਗ੍ਹਾਂ ਰਸਮੀ ਅਰਾਧਨਾ ਹੀ ਜੀਵਨ ਦਾ ਅੰਤਿਮ ਲਕਸ਼ ਬਣਿਆ ਹੋਇਆ ਸੀ। ਇਸ ਗੰਭੀਰ ਸਮੱਸਿਆ ਦੇ ਹੱਲ ਲਈ ਭਗਤ ਨਾਮਦੇਵ ਜੀ ਨੇ ਮਾਨਵਤਾ ਨੂੰ ਉਪਦੇਸ਼ ਦਿੰਦੇ ਹੋਏ ਸਮਝਾਇਆ ਕਿ ਹੇ

ਭਾਈ! ਅਸਲ ਵਿਚ 'ਬ੍ਰਹਮ' ਤਾਂ ਇਕ ਹੀ ਹੈ, ਜੋ:

ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ॥

ਉਹੀ, ਅੰਗ ੪੮੫-੮੬

ਭਗਤ ਨਾਮਦੇਵ ਜੀ ਦਾ ਮੰਨਣਾ ਹੈ ਕਿ 'ਬ੍ਰਹਮ' ਦੇ ਨਾਮ ਤਾਂ ਅਨੇਕਾਂ ਹੋ ਸਕਦੇ ਹਨ ਉਸ ਦੇ ਰੂਪ ਵੀ ਅਨੇਕ ਹੋ ਸਕਦੇ ਹਨ ਪ੍ਰੰਤੂ ਉਸ ਦੀ ਜੋਤ ਅਤੇ ਹਸਤੀ ਇਕ ਹੀ ਹੈ, ਉਹੀ ਨਿਰਗੁਣ ਹੈ, ਸਰਗੁਣ ਹੈ, ਅਗੰਮ ਹੈ, ਅਗੋਚਰ ਹੈ, ਅਨਾਦਿ ਹੈ ਅਤੇ ਅਨੰਤ ਹੈ। ਭਲੇ ਹੀ ਨਾਮਦੇਵ ਜੀ ਹੋਰ ਭਗਤਾਂ ਦੀ ਤਰ੍ਹਾਂ ਉਸ ਨੂੰ ਪਿਆਰਾ, ਪ੍ਰੀਤਮ, ਬੀਠਲ ਆਦਿ ਨਾਵਾਂ ਨਾਲ ਸੰਬੋਧਨ ਕਰਦੇ ਹਨ। ਇਸ ਦੇ ਬਾਵਜੂਦ ਉਹ ਮਾਨਵ ਨੂੰ ਬ੍ਰਹਮ ਦੀ ਏਕਤਾ ਅਤੇ ਵਿਆਪਕ ਅਨੇਕਤਾ ਵਿੱਚ ਵਿਸ਼ਵਾਸ਼ ਰੱਖਣ ਦਾ ਸੰਦੇਸ਼ ਦਿੰਦੇ ਹਨ। ਇਹ ਇਕ ਐਸੀ ਅਵਸਥਾ ਹੈ ਜਿਥੇ ਮਾਨਵ, ਸਦਗੁਣਾਂ ਦੀ ਪਉੜੀ ਦੇ ਡੰਡਿਆਂ ਦੇ ਮਾਧਿਅਮ ਨਾਲ ਬ੍ਰਹਮ ਦੇ ਸਮਾਨ ਹੋ ਜਾਂਦਾ ਹੈ। ਜਿਥੇ 'ਨਾਮੇ ਨਾਰਾਇਣ ਨਾਹੀ ਭੇਦ' ਵਰਗੀ ਅਵਸਥਾ ਪੈਦਾ ਹੋ ਜਾਂਦੀ ਹੈ। ਭਗਤ ਨਾਮਦੇਵ ਜੀ ਦੇ ਇਸ ਸਿਧਾਂਤ ਨੇ ਤਾਂ ਸੱਚੇ ਭਗਤ ਨੂੰ ਬ੍ਰਹਮ ਤੋਂ ਵੀ ਉਪਰ ਦਾ ਦਰਜਾ ਦਿਤਾ ਹੈ:

ਦਾਸ ਅਨਿੰਨ ਮੇਰੋ ਨਿਜ ਰੂਪ ॥
ਦਰਸਨ ਨਿਮਖ ਤਾਪ ਤ੍ਰਈ ਮੋਚਨ
ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥੧॥ ਰਹਾਉ ॥
ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥

ਉਹੀ, ਅੰਗ ੧੨੫੨

ਇਸ ਸ਼ਬਦ ਵਿਚ ਨਾਮਦੇਵ ਜੀ ਨੇ ਦਸਿਆ ਹੈ ਕਿ 'ਪ੍ਰੇਮ-ਜੁਗਤ' ਦੇ ਮਾਧਿਅਮ ਨਾਲ ਜਦੋਂ ਬ੍ਰਹਮ ਨੂੰ ਵਸ ਵਿੱਚ ਕੀਤਾ ਜਾ ਸਕਦਾ ਹੈ ਤਾਂ ਮਾਨਵ ਜਗਤ ਨੂੰ ਕਿਉਂ ਨਹੀਂ ਇਕ ਸੂਤਰ ਵਿੱਚ ਬੰਨਿਆ ਜਾ ਸਕਦਾ। ਉਹਨਾਂ ਦੀ ਇਸ ਇਕ ਬ੍ਰਹਮ ਦੀ ਜੁਗਤ ਨੇ ਮਾਨਵ-ਚੇਤਨਾ ਨੂੰ ਭਲੀਭਾਂਤ ਇਹ ਗੱਲ ਦੱਸ ਦਿੱਤੀ ਕਿ ਬ੍ਰਹਮ ਤਾਂ ਇਕ ਹੀ ਹੈ ਉਹੀ ਇਕੋ ਇਕ ਘਟ-ਘਟ ਵਿਚ ਵਸ ਰਿਹਾ ਹੈ ਅਤੇ ਉਸ ਇਕੋ ਇਕ ਨੇ ਹੀ ਧਰਤੀ ਤੇ ਆਕਾਸ਼ ਨੂੰ ਥੰਮਿਆ ਹੈ। ਵਿਸ਼ੇਸ਼ਤਾ ਇਹ ਹੈ ਕਿ ਭਗਤ ਨਾਮਦੇਵ ਜੀ ਜਿਸ ਇਕ ਬ੍ਰਹਮ ਦਾ ਸਿਧਾਂਤ ਦਿੰਦੇ ਹਨ ਉਹ ਬ੍ਰਹਮ ਨਾ ਤਾਂ ਹਿੰਦੂ ਹੈ ਅਤੇ ਨਾ ਹੀ ਮੁਸਲਮਾਨ। ਉਹ ਦੱਸਦੇ ਹਨ ਕਿ ਜੋ ਮਾਨਵ, ਬ੍ਰਹਮ ਨੂੰ ਹਿੰਦੂ ਜਾਂ ਮੁਸਲਮਾਨ ਮੰਨਦੇ ਹਨ, ਉਹ ਅਸਲ ਵਿਚ ਅੰਨੇ ਤੇ ਕਾਣੇ ਹਨ। ਕੇਵਲ ਏਨਾ ਹੀ ਨਹੀਂ ਆਪ ਜੀ ਦੱਸਦੇ ਹਨ ਕਿ ਬ੍ਰਹਮ ਨੂੰ ਮੰਦਰ ਅਤੇ ਮਸੀਤ ਦੇ ਦਾਇਰੇ ਵਿੱਚ ਸੀਮਿਤ ਕੀਤਾ ਹੀ ਨਹੀਂ ਜਾ ਸਕਦਾ:

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ਰਾਮ ਬਿਨਾ ਕੋ ਬੋਲੈ ਰੇ ॥੧॥

ਉਹੀ, ਅੰਗ ੯੮੯

ਇਸ ਲਈ ਭਗਤ ਨਾਮਦੇਵ ਜੀ ਦੀ ਬਾਣੀ ਵਿੱਚ ਹਿੰਦੂ ਅਤੇ ਇਸਲਾਮ ਧਰਮ ਵਿੱਚ ਪ੍ਰਚਿਲਤ 'ਬ੍ਰਹਮ' ਦੇ ਸਭ ਗੁਣਵਾਚਕ 'ਨਾਵਾਂ' ਦਾ ਪ੍ਰਯੋਗ ਕੀਤਾ ਗਿਆ ਪ੍ਰਾਪਤ ਹੁੰਦਾ ਹੈ। ਨਾਮਦੇਵ ਜੀ ਤਾਂ ਇਸ ਮੰਦਰ ਅਤੇ ਮਸਜਿਦ ਦੇ ਝਗੜੇ ਤੋਂ ਨਿਰਲੇਪ ਹੋ ਕੇ ਦੱਸਦੇ ਹਨ ਕਿ:

ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥

ਉਹੀ, ਅੰਗ ੮੭੫

ਅੱਜ ਮੰਦਰ ਤੇ ਮਸੀਤ ਦੇ ਨਾਂ ਤੇ ਆਤੰਕ ਫੈਲਾਉਣ ਵਾਲੇ ਮਾਨਵ ਨੂੰ ਭਗਤ ਨਾਮਦੇਵ ਜੀ ਦੇ ਇਸ ਸਿਧਾਂਤ ਤੋਂ ਸਬਕ ਲੈਣ ਦੀ ਜ਼ਰੂਰਤ ਹੈ। ਸੱਚੀ ਗੱਲ ਤਾਂ ਹੈ ਹੀ ਇਹ ਕਿ ਬ੍ਰਹਮ ਪੱਥਰ ਦੇ ਮੰਦਰਾਂ ਜਾਂ ਮਸਜਿਦਾਂ ਵਿੱਚ ਨਹੀਂ ਇਨਸਾਨ ਦੇ ਮਨ ਮੰਦਿਰ ਵਿਚ ਹੁੰਦਾ ਹੈ। ਭਗਤ ਨਾਮਦੇਵ ਜੀ ਦੀ ਇਸ ਬ੍ਰਹਮ-ਜੁਗਤਿ ਨੇ ਹੌਂਸਲਾ ਪੈਦਾ ਕੀਤਾ, ਦਲਿਤਾਂ ਦੀ ਹੀਨ ਭਾਵਨਾ ਨੂੰ ਮਿਟਾ ਕੇ ਆਪਣੀਆਂ-ਆਪਣੀਆਂ ਸਮੱਸਿਆਵਾਂ ਨੂੰ ਸਮਝਣ ਦਾ ਅਤੇ ਉਨ੍ਹਾਂ ਦਾ ਸੁਯੋਗ ਹੱਲ ਕਰਨ ਦਾ।

ਵਿਵਹਾਰਿਕ ਖੇਤਰ ਵਿਚ ਵੀ ਭਗਤ ਨਾਮਦੇਵ ਜੀ ਮਾਨਵ ਦੀ ਹਰ ਸਮੱਸਿਆ ਨੂੰ ਤਰਕ ਦ੍ਰਿਸ਼ਟੀ (ਲ਼ੋਗਚਿਓਲ) ਤੋਂ ਵਿਚਾਰਦੇ ਹਨ। ਇਸ ਲਈ ਜਦੋਂ ਉਹ ਮਾਨਵ ਸਮਾਜ ਵਿੱਚ ਪ੍ਰਚਿਲਤ ਅਨੈਤਿਕ ਕੀਮਤਾਂ ਨੂੰ ਨਕਾਰਦੇ ਹਨ ਤਾਂ ਉਸ ਦੇ ਬਦਲੇ ਨਵੀਆਂ ਕੀਮਤਾਂ ਪੈਦਾ ਵੀ ਕਰਦੇ ਹਨ। ਉਦਾਹਰਣ ਦੇ ਤੌਰ ਤੇ ਉਹ ਮੂਰਤੀ ਪੂਜਾ ਦਾ ਖੰਡਨ ਕਰਦੇ ਸਮੇਂ ਪਹਿਲੇ ਪ੍ਰਸ਼ਨ ਕਰਦੇ ਹਨ ਕਿ:

ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥
ਜੇ ਓਹੁ ਦੇਉ ਤ ਓਹੁ ਭੀ ਦੇਵਾ ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥

ਉਹੀ, ਅੰਗ ੫੨੫

ਇਸ ਸ਼ਬਦ ਵਿੱਚ ਮਹੱਤਵਪੂਰਨ ਗੱਲ ਇਹ ਹੈ ਕਿ ਜੇਕਰ ਪੱਥਰ-ਪੱਥਰ ਵਿੱਚ ਅੰਤਰ ਨਹੀਂ ਹੋ ਸਕਦਾ ਤਾਂ ਮਾਨਵ-ਮਾਨਵ ਵਿੱਚ ਅੰਤਰ ਕਿਵੇਂ ਹੋ ਸਕਦਾ ਹੈ। ਇਹ ਇਕ ਅਜਿਹੀ ਜੁਗਤ ਹੈ ਜਿਸ ਨੂੰ ਅੱਜ ਦੇ ਮਾਨਵ ਨੂੰ ਸਮਝਕੇ ਸੰਸਾਰ ਵਿੱਚ ਪੈਦਾ ਹੋਈ ਨਿਰਾਸਤਾ ਨੂੰ ਦੂਰ ਕਰਨ ਅਤੇ ਇਕ ਮਾਨਵ ਨੂੰ ਦੂਸਰੇ ਮਾਨਵ ਦੇ ਦੁਖ ਦਰਦ ਨੂੰ ਆਪਣਾ ਦੁਖ ਦਰਦ ਮੰਨਦੇ ਹੋਏ ਉਸ ਨੂੰ ਮਿਟਾਉਣ ਦਾ ਜਤਨ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਕਰਨ ਨਾਲ ਹੀ 'ਵਾਸੁਦੇਵ ਕੁਟੁਮਬਮ' ਦੀ ਸਮੂਹਿਕ

ਭਾਵਨਾ ਨੂੰ ਫਲੀਭੂਤ ਕੀਤਾ ਜਾ ਸਕਦਾ ਹੈ।

ਮੋਟੇ ਤੌਰ ਤੇ ਭਗਤ ਨਾਮ ਦੇਵ ਬਾਣੀ ਦੀ ਜਨ-ਕਲਿਆਣੀ ਵਿਚਾਰਧਾਰਾ ਹੇਠ ਲਿਖੇ ਅਨੁਸਾਰ ਉਸਰਦੀ ਹੈ:-

੧. **ਮਾਨਵ-ਏਕਤਾ** : ਅੱਜ ਸਮੁੱਚੇ ਸੰਸਾਰ ਵਿਚ ਹਰੇਕ ਧਰਮ ਆਪੋ ਆਪਣੀ ਸਰਦਾਰੀ ਸਥਾਪਤ ਕਰਨ ਹਿਤ ਇਸ ਮਨੁੱਖਤਾਦਾ ਖੂਨ ਕਰਨ ਲਈ ਤਤਪਰ ਹੈ ਜਿਸ ਨੂੰ ਪੈਦਾ ਕਰਨ ਵਾਲੀ ਇੱਕੋ ਇੱਕ ਪਰਮ-ਹਸਤੀ ਹੈ।

ਇਹ ਇਕ ਇਤਿਹਾਸਕ ਸੱਚ ਹੈ ਕਿ ਧਰਮ ਦਾ ਮਾਰਗ ਸੱਚ ਹੈ, ਸੱਚ ਹੀ ਧਰਮ ਹੈ, ਸੱਚ ਹੀ ਲੋਕ-ਜੀਵਨ ਹੈ। ਧਰਮੀ ਹੁੰਦਾ ਹੀ ਉਹ ਹੈ ਜੋ ਸੁਚ ਆਚਰਣ, ਸੁਚ ਵਿਹਾਰ, ਸਦਾਚਾਰ ਅਤੇ ਕਿਰਦਾਰ ਬਣਾਉਣ ਲਈ ਸੇਧ ਪ੍ਰਧਾਨ ਕਰੇ। ਆਪਸੀ ਨਫ਼ਰਤ ਅਤੇ ਖੂਨ ਖ਼ਰਾਬਾ ਕੋਈ ਵੀ ਧਰਮ ਨਹੀਂ ਸਿਖਾਉਂਦਾ। ਏਸੇ ਲਈ ਆਪ ਜੀ ਨੇ ਇੱਕ ਦੂਜੇ ਨੂੰ ਨਫ਼ਰਤ ਕਰਨ ਵਾਲੇ ਹਿੰਦੂਆਂ ਤੇ ਮੁਸਲਮਾਨਾਂ ਨੂੰ ਅੰਨੇ ਤੇ ਕਾਣੇ ਆਖਿਆ। ਆਪ ਜੀ ਦਾ ਸਪਸ਼ਟ ਮਤ ਸੀ ਕਿ ਸਾਰਾ ਸੰਸਾਰ ਇੱਕੋ ਪ੍ਰਭੂ ਦੀ ਰਚਨਾ ਹੈ ਇਸ ਲਈ ਜੇਕਰ "ਹਿੰਦੂ ਪੂਜੇ ਦੇਹੁਰਾ, ਮੁਸਲਮਾਨ ਮਸੀਤ' ਤਾਂ ਮੈ "ਨਾਮੇ ਸੋਈ ਸੇਵਿਆ ਜੋ ਦੇਹੁਰਾ ਨ ਮਸੀਤਿ" ਕਿਉਂਕਿ "ਬੀਠੁਲ ਬਿਨ ਸੰਸਾਰ ਨਹੀਂ" ਹੈ।

੨. **ਸੰਵਾਦ** : ਵੇਖਿਆ ਜਾਏ ਤਾਂ ਸਮੁੱਚੀ ਭਗਤ-ਬਾਣੀ ਦਾ ਰੁਖ ਸੰਵਾਦ ਤੇ ਟਿਕਿਆ ਹੋਇਆ ਹੈ। ਏਥੋ ਤੱਕ ਕਿ ਇਹ ਭਗਤ-ਜਨ ਪ੍ਰਭੂ ਨਾਲ ਗਿਲਾ ਸ਼ਿਕਵਾ ਕਰਨ ਸਮੇਂ ਵੀ ਸੰਵਾਦ ਸ਼ੈਲੀ ਵਰਤਦੇ ਹਨ। ਨਾਮਦੇਵ ਜੀ ਦੇ ਰੱਬੀ-ਬੋਲ ਹਨ ਕਿ ਹੇ ਪ੍ਰਭੂ:

ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥

ਉਹੀ, ਅੰਗ ੧੨੯੨

੩. **ਪ੍ਰੇਮ ਭਾਵਨਾ** : ਇਹ ਇਕ ਅਟਲ ਸਚਾਈ ਹੈ ਕਿ ਪ੍ਰੇਮ ਦੀ ਅਥਾਹ ਸ਼ਕਤੀ ਅੱਗੇ ਵੱਡੇ ਵੱਡੇ ਸਿਰ ਤੇ ਆਕੜੀਆਂ ਧੌਣਾਂ ਨੀਵੀਆਂ ਹੋ ਜਾਂਦੀਆਂ ਹਨ। ਪ੍ਰੇਮ ਦਾ ਇਹ ਵੇਗ ਨਾਮਦੇਵ ਬਾਣੀ ਵਿਚ ਉਨ੍ਹਾਂ ਦੇ ਦੋ ਸ਼ਬਦਾਂ "ਮੈ ਅੰਧਲੇ ਕੀ ਟੇਕ ਤੇਰਾ ਨਾਮ ਖੁੰਧਕਾਰਾ' ਅਤੇ 'ਹੱਲੇ ਯਾਰਾ ਹੱਲੇ ਯਾਰਾ ਖੁਸ਼ਖਬਰੀ ਵਿਚ' ਵੇਖਿਆ ਜਾ ਸਕਦਾ ਹੈ।

੪. **ਬ੍ਰਹਮ:** ਭਗਤ ਨਾਮਦੇਵ ਜੀਵਨ-ਦਰਸ਼ਨ ਮੂਲ ਰੂਪ ਵਿਚ ਨਿਰਗੁਣ ਪ੍ਰੰਪਰਾ ਨਾਲ ਜੁੜਿਆ ਹੋਇਆ ਹੈ ਅਤੇ ਉਨ੍ਹਾਂ ਦਾ 'ਬ੍ਰਹਮ' ਨਿਰਗੁਣ, ਨਿਰੰਕਾਰ, ਅਗਮ, ਅਗੋਚਰ ਅਤੇ ਅਬਿਨਾਸ਼ੀ ਹੈ।

**੫. ਗੁਰਬਾਣੀ ਸਾਂਝ**: ਭਗਤ ਨਾਮਦੇਵ-ਬਾਣੀ ਅਤੇ ਗੁਰਬਾਣੀ ਵਿਚ ਵਿਚਾਰਧਾਰਕ ਇਕਸੁਰਤਾ ਤੇ ਸਮਾਨਤਾ ਹੈ।

**੬. ਪਰਉਪਕਾਰ**: ਭਗਤ ਨਾਮਦੇਵ ਜੀਵਨ ਦਰਸ਼ਨ ਦਾ ਵਿਸ਼ਵਾਸ਼ ਹੈ ਕਿ ਹਰੇਕ ਮਾਨਵ ਨੂੰ ਆਪਣਾ ਦੁੱਖ ਸੁੱਖ ਦੂਜੇ ਦੇ ਦੁਖ-ਸੁਖ ਵਾਂਗ ਸਮਝਕੇ ਪਰਉਪਕਾਰੀ ਭਾਵਨਾ ਰਖਣੀ ਚਾਹੀਦੀ ਹੈ।

**੭. ਕਥਨੀ ਤੇ ਕਰਨੀ**: ਭਗਤ ਨਾਮਦੇਵ ਜੀ ਦੀ ਕਥਨੀ ਤੇ ਕਰਨੀ ਵਿਚ ਇਕਸੁਰਤਾ ਹੈ।

**੮. ਕਿਰਤ ਕਮਾਈ** : ਭਗਤ ਨਾਮਦੇਵ ਜੀ ਨਹੀਂ ਸਨ ਚਾਹੁੰਦੇ ਕਿ ਮਾਨਵ-ਸਮਾਜ, ਜੋਗੀਆਂ, ਸੰਨਿਆਸੀਆਂ ਦੀ ਜੀਵਨ-ਸ਼ੈਲੀ ਅਨੁਸਾਰ ਸਮਾਜਿਕ ਜ਼ਿੰਮੇਵਾਰੀਆਂ ਵੱਲ ਪਿਠ ਕਰਕੇ ਜੰਗਲਾਂ ਬੇਲਿਆਂ ਵਿਚ ਜਾਵੇ। ਉਹ ਮਾਨਵ-ਸਮਾਜ ਨੂੰ ਵਿਹਲੜ ਤੇ ਨਿਖਟੂ ਨਹੀਂ ਸਨ ਬਣਾਉਣਾ ਚਾਹੁੰਦੇ। ਇਸੇ ਲਈ ਆਪ ਜੀ ਨੇ ਸਪੱਸ਼ਟ ਰੂਪ ਵਿਚ ਆਖਿਆ ਕਿ:

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥

ਉਹੀ, ਅੰਗ ੧੩੭੫-੭੬

**੯. ਸੁਚਾ ਆਚਰਨ** : ਕਾਮ-ਵਾਸ਼ਨਾ ਦਾ ਸ਼ਿਕਾਰ ਹੋਏ ਮਨੁੱਖ ਅਜ ਸੰਸਾਰ ਭਰ ਵਿਚ 'ਏਡਜ਼' ਵਰਗੀਆਂ ਜਾਨ-ਲੇਵਾ ਬੀਮਾਰੀਆਂ ਦਾ ਸ਼ਿਕਾਰ ਹੋ ਰਹੇ ਹਨ। ਭਗਤ ਨਾਮਦੇਵ ਜੀ ਅਜਿਹੇ ਲੋਕਾਂ ਨੂੰ ਚਿਤਾਵਨੀ ਦਿੰਦਿਆਂ ਸੁਚੇਤ ਕਰਦੇ ਹਨ ਕਿ:

ਘਰ ਕੀ ਨਾਰਿ ਤਿਆਗੈ ਅੰਧਾ॥ ਪਰ ਨਾਰੀ ਸਿਉ ਘਾਲੈ ਧੰਧਾ॥

ਉਹੀ, ਅੰਗ ੧੧੬੪-੬੫

**੧੦. ਮੁਕਤੀ** : ਭਗਤ ਜੀ ਨੇ ਤਾਂ ਉਸ ਮਿਥ ਨੂੰ ਵੀ ਤੋੜ ਦਿੱਤਾ ਜੋ ਮਨੁੱਖ ਨੂੰ ਅਨੇਕ ਪ੍ਰਕਾਰ ਦੇ ਸਰੀਰਕ ਕਸ਼ਟ ਦਿੰਦਿਆਂ ਭਵਿੱਖ ਮੁਖੀ 'ਮੁਕਤੀ' ਦਾ ਲਾਰਾ ਦੇਣ ਵਾਲੀ ਸੀ। ਆਪ ਜੀ ਦਾ ਮਤ ਬੜਾ ਸਪਸ਼ਟ ਸੀ ਕਿ ਜੇਕਰ ਕੋਈ ਸਿਧਾਂਤ ਜਾਂ ਕਰਮ ਦੁਰਲਭ ਮਨੁੱਖ ਜੀਵਨ ਨੂੰ ਸੁਖ ਦੇਣ ਦੇ ਸਮਰਥ ਨਹੀਂ ਤਾਂ ਮਰਨ ਉਪਰੰਤ 'ਸੁਖ' ਪ੍ਰਾਪਤੀ ਦਾ ਲਾਰਾ ਕੀ ਸਾਰਥਿਕਤਾ ਰਖਦਾ ਹੈ:

ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥

ਉਹੀ, ਅੰਗ ੧੨੯੨

ਭਗਤ ਨਾਮਦੇਵ ਜੀ ਦੀ ਬਾਣੀ ਆਧਾਰਸ਼ਿਲਾ ਰੱਖਦੀ ਹੈ ਉਸ ਮਾਨਵ-ਸਮਾਜ ਦੇ ਨਵ-ਨਿਰਮਾਣ ਦੀ ਜਿੱਥੇ, ਧਰਮ-ਵੰਡ, ਵਰਣ-ਵੰਡ, ਸ਼੍ਰੇਣੀ-ਵੰਡ,

ਨਸਲ-ਵੰਡ ਮਨਫ਼ੀ ਹੈ। ਭਗਤ ਜੀ ਦੀ ਸਮੁੱਚੀ ਬਾਣੀ ਵਿਚ ਇੱਕ ਵੀ ਅਜਿਹਾ ਸ਼ਬਦ ਪ੍ਰਾਪਤ ਨਹੀਂ ਹੁੰਦਾ ਜੋ ਕਿਸੇ ਦੇ ਮਨ-ਮੰਦਰ ਨੂੰ ਠੇਸ ਪਹੁੰਚਾਣ ਵਾਲਾ ਹੋਵੇ। ਏਥੋਂ ਤੱਕ ਕਿ ਇਹ ਮਾਣ ਮਤੇ ਉਸ ਵਰਗ ਨੂੰ ਵੀ ਪ੍ਰੇਮ-ਮਈ ਬੋਲਾਂ ਵਿਚ ਸੰਬੋਧਤ ਹੁੰਦੇ ਹਨ ਜਿਨ੍ਹਾਂ ਦੀਆ ਸੰਕੀਰਨ ਰੁਚੀਆਂ ਕਾਰਨ ਆਪ ਜੀ ਨੂੰ ਤੇ ਆਪ ਜੀ ਦੇ ਭਾਈਚਾਰੇ ਨੂੰ ਸੰਤਾਪਮਈ ਨਰਕ ਭਰਪੂਰ ਜੀਵਨ ਭੋਗਣਾ ਪਿਆ ਹੈ।

ਉਪਰੋਕਤ ਦੇ ਸਨਮੁੱਖ ਇਕ ਗਲ ਸਮਝਣੀ ਵਧੇਰੇ ਜ਼ਰੂਰੀ ਲੱਗਦੀ ਹੈ ਕਿ ਉਹ ਉਪਦੇਸ਼, ਸਿਖਿਆ ਦੀਖਿਆ ਜੋ ਕੇਵਲ ਸਿਧਾਂਤ ਤੱਕ ਸੀਮਤ ਹੁੰਦੇ ਹਨ ਅਤੇ ਅਮਲ ਕਰਨ ਯੋਗ ਨਹੀਂ ਹੁੰਦੇ ਉਹ ਜੀਵਨ ਵਿਚ ਕੋਈ ਨਵੇਂ ਰੰਗ ਨਹੀਂ ਭਰ ਸਕਦੇ ਕਿਉਂਕਿ ਹਰ ਸਿਧਾਂਤ ਦਾ ਮੁੱਲ ਸਮਾਜਿਕ ਪ੍ਰਸਥਿੱਤੀਆਂ ਨਿਰਧਾਰਤ ਕਰਦੀਆਂ ਹਨ। ਏਸੇ ਲਈ ਭਗਤ ਨਾਮਦੇਵ ਜੀ ਨੇ ਹਰੇਕ ਸਿਧਾਂਤ ਨੂੰ ਪ੍ਰਚਲਤ ਕਰਨ ਤੋਂ ਪਹਿਲਾਂ ਆਪਣੇ ਜੀਵਨ ਵਿਚ ਹੰਢਾਕੇ ਵੇਖਿਆ। ਏਸੇ ਲਈ ਉਹ ਅਜੋਕੇ ਸਮੇਂ ਵੀ ਮੂਲਵਾਨ ਬਣੇ ਹੋਏ ਹਨ।

ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ ੧
ਜੌ ਰਾਜੁ ਦੇਹਿ ਤ ਕਵਨ ਬਡਾਈ ॥
ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥੧॥
ਤੂੰ ਹਰਿ ਭਜੁ ਮਨ ਮੇਰੇ ਪਦੁ  ਨਿਰਬਾਨੁ ॥
ਬਹੁਰਿ ਨ ਹੋਇ ਤੇਰਾ ਆਵਨ ਜਾਨੁ ॥੧॥ ਰਹਾਉ ॥
ਸਭ ਤੈ ਉਪਾਈ ਭਰਮ ਭੁਲਾਈ ॥
ਜਿਸ ਤੂੰ  ਦੇਵਹਿ ਤਿਸਹਿ ਬੁਝਾਈ ॥੨॥
ਸਤਿਗੁਰੁ ਮਿਲੈ ਤ ਸਹਸਾ ਜਾਈ ॥
ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ  ॥੩॥
ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥
ਜੇ ਓਹੁ ਦੇਉ ਤ ਓਹੁ ਭੀ ਦੇਵਾ ॥
ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥੪॥੧॥

ਉਹੀ, ਅੰਗ ੫੨੫

ਰਾਗੁ ਤਿਲੰਗੁ ਨਾਮਦੇਵ ਜੀ ॥
ਮੈ ਅੰਧੁਲੇ ਕੀ ਟੇਕ ਤੇਰਾ  ਨਾਮੁ ਖੁੰਦਕਾਰਾ ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥੧॥ ਰਹਾਉ ॥
ਕਰੀਮਾਂ ਰਹੀਮਾਂ ਅਲਾਹ ਤੂ ਗਨੀ ॥
ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ ॥੧॥

ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ ॥
ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ ॥੨॥
ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥
ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥੩॥੧॥੨॥

ਉਹੀ, ਅੰਗ ੭੨੭

ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ ॥
ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥
ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥੧॥ ਰਹਾਉ ॥
ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ ॥
ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥੧॥
ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥
ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥੨॥
ਚੰਦੀਂ ਹਜਾਰ ਆਲਮ ਏਕਲ ਖਾਨਾਂ ॥
ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥
ਅਸਪਤਿ ਗਜਪਤਿ ਨਰਹ ਨਰਿੰਦ ॥
ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥੪॥੨॥੩॥

ਉਹੀ, ਅੰਗ ੭੨੭

**ਬਿਲਾਵਲੁ ਗੋਂਡ ॥**
ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ ਰਹਾਉ ॥
ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ ॥
ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥੧॥
ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ ॥
ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ ॥੨॥
ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ ॥
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥੩॥
ਹਿੰਦੂ ਅੰਨ੍ਹਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ ॥
ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥੩॥੭॥

ਉਹੀ, ਅੰਗ ੮੭੪

**ਭੈਰਉ॥**
ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥੧॥

ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥
ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ ਰਹਾਉ ॥
ਸੋੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥
ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥੩॥
ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥੪॥੩॥

ਉਹੀ, ਅੰਗ ੧੧੬੩

ਹਸਤ ਖੇਲਤ ਤੇਰੇ ਦੇਹੁਰੇ ਆਇਆ ॥
ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥
ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ ਰਹਾਉ ॥
ਲੈ ਕਮਲੀ ਚਲਿਓ ਪਲਟਾਇ ॥ ਦੇਹੁਰੈ ਪਾਛੈ ਬੈਠਾ ਜਾਇ ॥੨॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥ ਭਗਤ ਜਨਾਂ ਕਉ ਦੇਹੁਰਾ ਫਿਰੈ ॥੩॥੬॥

ਉਹੀ, ਅੰਗ ੧੧੬੪

**ਮਲਾਰ ॥**
ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥
ਤੂ ਨ ਬਿਸਾਰੇ ਰਾਮਈਆ ॥੧॥ ਰਹਾਉ ॥
ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ ॥
ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥੧॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥
ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥੨॥
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੩॥੨॥

ਉਹੀ, ਅੰਗ ੧੨੯੨

## ੲ. ਭਗਤ ਕਬੀਰ ਜੀ

ਭਗਤ ਕਬੀਰ ਜੀ ਦਾ ਮੱਧਕਾਲੀਨ ਮਹਾਂਪੁਰਸ਼ਾਂ ਦੀ ਭਗਤ-ਖੇਤਰ ਵਿਚ ਅਤੀ ਮਹੱਤਵਪੂਰਨ, ਫ਼ਖ਼ਰਯੋਗ ਸਥਾਨ ਪ੍ਰਵਾਨ ਕੀਤਾ ਜਾਂਦਾ ਹੈ। ਧਰਮ-ਚਿੰਤਨ ਖੇਤਰ ਵਿਚ ਉਹ, ਆਪਣੇ ਸਮੇਂ ਦੇ ਹਰਮਨ ਪਿਆਰੇ, ਲੋਕ ਹਿਤਕਾਰੇ, ਰਾਣਾ ਤੇ ਰੰਕ ਦੋਵਾਂ ਧਿਰਾਂ ਵਲੋਂ ਸਤਿਕਾਰੇ ਜਾਣ ਵਾਲੇ ਤੇਜਸਵੀ ਸਿਤਾਰੇ ਸਨ। ਇਸ ਮਾਨ ਸਨਮਾਨ ਦਾ ਮੂਲ ਕਾਰਨ ਹੈ ਸੀ ਉਨ੍ਹਾਂ ਦੀ ਬਾਣੀ ਵਿਚਲੇ ਉਹ ਸਿਧਾਂਤ ਜਿਨ੍ਹਾਂ ਦਾ ਪ੍ਰਮੁੱਖ ਸਰੋਕਾਰ ਸੀ ਮਾਨਵ-ਸਰੀਰ, ਮਾਨਵ ਸੋਚ, ਮਾਨਵ-ਆਤਮਾ ਅਤੇ ਮਾਨਵ

ਦੁੱਖ-ਦਰਦ। ਮਾਨਵ-ਸਮਾਜ ਦੇ ਹਰ ਖੇਤਰ ਵਿਚ ਜੋ ਕੀਰਤੀਮਾਨ ਉਨ੍ਹਾਂ ਨੇ ਆਪਣੇ ਸਮੇਂ ਵਿਚ ਸਥਾਪਤ ਕੀਤੇ ਸਨ ਉਹ ਅੱਜ ਵੀ ਮਨੁੱਖ ਨੂੰ ਧਰਵਾਸ (Consolation) ਅਤੇ ਸਾਹਸ (Inspiration) ਪ੍ਰਦਾਨ ਕਰਨ ਲਈ ਪੂਰੀ ਤਰ੍ਹਾਂ ਸਮਰੱਥ ਤੇ ਸਾਰਥਿਕ ਦਿਸਦੇ ਹਨ। ਸ਼ਾਇਦ ਏਹੋ ਪਰਖ ਕਸਵੱਟੀ ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ ਨਜ਼ਰਾਂ ਵਿਚ ਪ੍ਰਵਾਨ ਚੜ੍ਹੀ ਜਿਸ ਦੇ ਅਧਾਰ ਤੇ ਉਨ੍ਹਾਂ ਨੇ ਭਗਤ ਕਬੀਰ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਤਿਕਾਰਯੋਗ ਸਥਾਨ ਦਿੱਤਾ। ਸਿੱਟਾ ਇਹ ਹੈ ਕਿ ਸਿੱਖ ਧਰਮ ਵਿਚ ਅੱਜ ਭਗਤ ਕਬੀਰ-ਬਾਣੀ ਵੀ 'ਸ਼ਬਦ ਗੁਰੂ' ਦੇ ਰੂਪ ਵਿਚ ਇਕ ਸਮਾਨ ਸਤਿਕਾਰੀ, ਪਿਆਰੀ ਅਤੇ ਪੂਜੀ ਜਾਂਦੀ ਹੈ।

ਕਬੀਰ ਸਾਹਿਬ ਦਾ ਜਨਮ, ਉਤਰ ਪ੍ਰਦੇਸ਼ ਦੇ ਪ੍ਰਸਿਧ ਧਾਰਮਿਕ ਨਗਰ ਬਨਾਰਸ ਵਿਚ ੧੩੯੮ ਈ. (ਸੰਮਤ ੧੪੫੫) ਨੂੰ ਹੋਇਆ। ਆਪ ਜੀ ਦਾ ਜਨਮ ਕਿਸ ਦੇ ਘਰ ਹੋਇਆ ਇਹ ਤਾਂ ਗੁੱਝਾ ਭੇਤ ਹੈ ਪਰ ਬਾਲਕ ਰੂਪ ਵਿਚ ਆਪ ਜੀ ਨੂੰ ਪ੍ਰਾਪਤ ਕੀਤਾ ਨਿਰਸੰਤਾਨ ਮੁਸਲਮਾਨ ਜੁਲਾਹੇ ਨੀਰੂ ਨੇ। ਉਸ ਦੀ ਪਤਨੀ ਨੀਮਾ ਨੇ ਆਪਨੂੰ ਬੜੇ ਲਾਡ ਪਿਆਰ ਨਾਲ ਪਾਲਿਆ ਅਤੇ ਵਡਾ ਹੋਣ ਤੇ ਨਾਮ ਰਖਿਆ 'ਕਬੀਰ'। ਆਪ ਜੀ ਘਰ-ਗ੍ਰਿਹਿਸਤੀ ਸਨ। ਇਨ੍ਹਾਂ ਦੀ ਪਤਨੀ ਦਾ ਨਾਮ 'ਲੋਈ' ਸੀ ਅਤੇ ਪੁੱਤਰ ਦਾ ਨਾਮ 'ਕਮਾਲ' ਸੀ। ਆਪ ਜੀ ੧੨੦ ਵਰਿਆਂ ਦੀ ਉਮਰ ਭੋਗ ਕੇ ੧੫੧੮ ਈ. (੧੫੭੫ ਸੰਮਤ) ਨੂੰ ਮਗਹਰ ਵਿਖੇ ਅਕਾਲ ਚਲਾਣਾ ਕਰ ਗਏ।

ਹੈਰਾਨੀ ਹੁੰਦੀ ਹੈ ਜਦੋਂ ਭਗਤ ਕਬੀਰ ਜੀ ਵਰਗੇ ਮਹਾਨ ਕਰਮਯੋਗੀ ਦੇ ਜੀਵਨ ਬਾਰੇ ਵਿਦਵਾਨਾਂ ਦੇ ਵਿਚਾਰ ਵੱਖ ਵੱਖ ਪੜ੍ਹਨ ਸੁਣਨ ਨੂੰ ਮਿਲਦੇ ਹਨ। ਉਨ੍ਹਾਂ ਦਾ ਜੀਵਨ ਕਾਲ ਵਿਵਾਦਪੂਰਣ ਹੀ ਚਲ ਰਿਹਾ ਹੈ। ਕੋਈ ਵਿਦਵਾਨ ਇਨ੍ਹਾਂ ਨੂੰ ਜਨਮ ਤੋਂ ਜੁਲਾਹਾ ਮੰਨਦਾ ਹੈ ਅਤੇ ਕੋਈ ਮੁਸਲਮਾਨ। ਕੁੱਝ ਵਿਦਵਾਨਾਂ ਨੇ ਤਾਂ ਕਬੀਰ ਜੀ ਨੂੰ ਬ੍ਰਾਹਮਣ ਸਿੱਧ ਕਰਨ ਲਈ, ਸੁਆਮੀ ਰਾਮਾਨੰਦ ਜੀ ਨੂੰ ਇਨ੍ਹਾਂ ਦਾ ਗੁਰੂ ਸਿੱਧ ਕਰਨ ਦਾ ਵੀ ਨਿਰਾਰਥਕ ਜਤ੍ਨ ਕੀਤਾ ਹੈ। ਕੁਝ ਵਿਦਵਾਨਾਂ ਨੇ ਏਸੇ ਮੰਤਵ ਨੂੰ ਮੁੱਖ ਰੱਖ ਕੇ ਕਬੀਰ ਜੀ ਨੂੰ ਅਣ-ਵਿਆਹੀ ਬ੍ਰਾਹਮਣੀ ਦੇ ਪੇਟੋਂ ਜੰਮਿਆ ਵੀ ਦਸਿਆ ਹੈ ਪਰ ਇਹ ਸਾਰੀਆਂ ਮਿਥ ਕਥਾਵਾਂ ਹਨ। ਬਾਣੀ ਅਨੁਸਾਰ ਇਨ੍ਹਾਂ ਦਾ ਜਨਮ ਜੁਲਾਹਾਂ ਬ੍ਰਾਦਰੀ ਵਿਚ ਹੋਇਆ, ਏਹੋ ਸੱਚ ਹੈ।

ਇਹ ਇਕ ਇਤਿਹਾਸਕ ਸਚਾਈ ਹੈ ਕਿ ਭਗਤ ਕਬੀਰ ਜੀ ਦਾ ਸਮਕਾਲੀ ਸਮਾਜ, ਧਾਰਮਿਕ ਦ੍ਰਿਸ਼ਟੀ ਤੋਂ, ਸਮਾਜਿਕ ਵਿਵਹਾਰ ਵਿਚ ਅਤੇ ਆਰਥਿਕ ਰੂਪ ਵਿਚ ਸੰਤੁਲਿਤ ਨਹੀਂ ਸੀ ਬਲਕਿ ਹਰ ਪੱਖ ਤੋਂ ਅਸੰਤੁਲਿਤ ਵਧੇਰੇ ਸੀ। ਜੇਕਰ ਇਤਿਹਾਸ ਦੇ ਪੰਨੇ ਫਰੋਲ ਕੇ ਉਨ੍ਹਾਂ ਨੂੰ ਸਹੀ ਪ੍ਰਸੰਗ ਵਿਚ ਸਮਝਿਆ ਜਾਵੇ ਤਾਂ ਸਾਨੂੰ ਕਬੀਰ ਯੁਗ ਵਿਚ ਜਨਸਾਧਾਰਣ ਦਾ ਜੀਵਨ, ਪ੍ਰਾਣ ਰਹਿਤ, ਕਿਸਮਤ ਦਾ ਗੁਲਾਮ

ਅਤੇ ਹਰ ਤਰ੍ਹਾਂ ਦੇ ਅਨਿਆਂ ਨੂੰ ਸਹਿਣ ਦਾ ਆਦੀ ਬਣਿਆ ਵਿਖਾਈ ਦੇਵੇਗਾ। ਉਸ ਸਮੇਂ ਦੀ ਮਨੁੱਖ ਦੀ ਮਾਨਸਿਕ ਅਵਸਥਾ ਇਸ ਤਰ੍ਹਾਂ ਦੇ ਹਾਲਾਤਾਂ ਦਾ ਸ਼ਿਕਾਰ ਬਣ ਚੁੱਕੀ ਸੀ ਕਿ ਉਸ ਨੂੰ ਆਪਣੀ ਮਾਨ-ਮਰਿਆਦਾ ਅਤੇ ਜੀਵਨ ਜਿਉਣ ਦੀ ਵਿਧੀ ਵੀ ਭੁੱਲ ਚੁੱਕੀ ਸੀ। ਉਸ ਦਾ ਤਨ ਅਰਪਿਤ ਸੀ ਹਾਕਮ ਦੀ ਗੁਲਾਮੀ ਕਰਨ ਵਿਚ ਅਤੇ ਮਨ ਅਰਪਿਤ ਸੀ ਪੁਜਾਰੀਆਂ ਦੀ ਸੇਵਾ ਵਿਚ। ਆਪਣੇ ਆਪ ਦੀ, ਆਪਣੇ ਬਜ਼ੁਰਗਾਂ, ਪਤਨੀ, ਬੱਚਿਆਂ ਦੀ ਸੁਧ ਲੈਣੀ, ਉਸ ਦੇ ਧਿਆਨ ਵਿਚੋਂ ਵਿਸਰ ਚੁੱਕੀ ਸੀ। ਗੁਲਾਮੀ ਦੀ ਰੱਸੀ ਗਲ਼ ਵਿਚ ਪਾ ਕੇ ਜਿਊਣ ਦਾ ਉਹ ਆਦੀ ਹੋ ਚੁਕਿਆ ਸੀ ਅਤੇ ਹਰ ਤਰ੍ਹਾਂ ਦਾ ਅਤਿਆਚਾਰ ਉਸ ਨੂੰ ਦੁਖੀ ਨਹੀਂ ਸੀ ਕਰਦਾ। ਦੁਖ ਭੋਗਣਾ ਉਸ ਦੇ ਜੀਵਨ ਦਾ ਅੰਗ ਬਣ ਚੁੱਕਿਆ ਸੀ। ਦੁਖ ਉਸ ਨੂੰ ਦੁਖ ਨਹੀਂ ਲਗਦਾ ਸੀ ਕਿਉਂਕਿ ਸੁਖ ਭੋਗਣ ਦਾ ਸੁਆਦ ਉਸ ਨੇ ਕਦੀ ਛਕਿਆ ਹੀ ਨਹੀਂ ਸੀ। ਜਿਸ ਮਨੁੱਖ ਨੇ ਆਪਣੇ ਜੀਵਨ ਵਿਚ ਸੁਖ ਦਾ ਇਕ ਪਲ ਵੀ ਨਾ ਹੰਡਾਇਆ ਹੋਵੇ ਉਹ ਸੁਖ ਦੀ ਮਾਤਰਾ ਦੀ ਕਲਪਨਾ ਕਿਵੇਂ ਕਰ ਸਕਦਾ ਹੈ? ਅਜਿਹੀ ਸਥਿਤੀ ਵਿਚ ਆਮ ਆਦਮੀ ਜੀਵਨ ਜਿਉਂ ਨਹੀਂ ਸੀ ਰਿਹਾ ਬਲਕਿ ਸਰੀਰ ਨੂੰ ਧੂ ਘਸੀਟ ਰਿਹਾ ਸੀ।

ਅਸਲ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਸੰਤਾਂ ਅਤੇ ਗੁਰੂ ਸਾਹਿਬਾਨ ਦੀ ਬਾਣੀ ਨੂੰ ਕੋਈ ਸੰਕਲਿਤ ਰੂਪ ਦੇਣ ਦਾ ਯਤਨ ਹੀ ਨਹੀਂ ਸੀ ਕੀਤਾ ਗਿਆ ਜਿਸ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਦੀ ਸਹਾਇਤਾ ਨਾਲ ਆਪਣੇ ਸਮੇਤ ਪਹਿਲੇ ਚਾਰ ਸਿੱਖ ਗੁਰੂ ਸਾਹਿਬਾਨਾਂ, ਸਮਾਨ ਦ੍ਰਿਸ਼ਟੀਕੋਣ ਰੱਖਣ ਵਾਲੇ ਭਗਤਾਂ ਅਤੇ ਪ੍ਰਭੂ-ਉਸਤਤ ਗਾਉਣ ਵਾਲੇ ਭੱਟਾਂ ਆਦਿ ਦੀ ਬਾਣੀ ਨੂੰ ਸੰਗ੍ਰਹਿਤ ਕਰ ਪ੍ਰਮਾਣਿਕ ਰੂਪ ਦੇਣ ਲਈ ਸੰਪਾਦਨ ਕਾਰਜ ਆਰੰਭ ਕਰ ਦਿੱਤਾ। ਇਸ ਤਰ੍ਹਾਂ ਅਨਿਯਮਿਤ ਰੂਪ ਵਿਚ ਬਿਖਰੀ ਹੋਈ ਭਗਤਾਂ ਦੀ ਬਾਣੀ ਵਿਚੋਂ ਯੋਗ, ਅਯੋਗ ਦੀ ਜਾਂਚ-ਪੜਤਾਲ ਕਰਕੇ ਇਕ ਸੰਪੂਰਣ ਅਤੇ ਪ੍ਰਮਾਣਿਕ ਗ੍ਰੰਥ ਦਾ ਸੰਕਲਨ ਅਤੇ ਸੰਪਾਦਨ ਜਿਹਾ ਔਖਾ ਕਾਰਜ ਆਪ ਜੀ ਨੇ ਕਰ ਦਿੱਤਾ।

ਸੱਚੀ ਗੱਲ ਤਾਂ ਇਹ ਹੈ ਕਿ ਇਸ ਸਮੇਂ ਸੰਸਾਰ ਦੇ ਸਾਰੇ ਧਰਮ ਗ੍ਰੰਥਾਂ ਵਿਚੋਂ ਇਹੀ ਇਕ ਪਾਵਨ ਧਰਮ ਗ੍ਰੰਥ ਹੈ ਜਿਸ ਵਿਚ ਦੂਸਰੇ ਧਰਮਾਂ ਨੂੰ ਮੰਨਣ ਵਾਲਿਆਂ ਦੇ ਵਿਚਾਰਾਂ ਨੂੰ ਆਪਣੀ ਵਿਚਾਰਧਾਰਾ ਨਾਲ ਜੋੜ ਕੇ ਸਾਰੇ ਮਾਨਵ ਸਮਾਜ ਦਾ ਸੰਪੂਰਣ ਖੇਤਰਾਂ ਵਿਚ ਮਾਰਗ ਦਰਸ਼ਨ ਕੀਤਾ ਗਿਆ ਹੈ।

ਨਿਰਸੰਦੇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਿੱਖਾਂ ਦਾ ਪਰਮ ਪੂਜਨੀਕ ਧਰਮ ਗ੍ਰੰਥ ਹੈ। ਲੇਕਿਨ ਇਹ ਧਰਮ ਗ੍ਰੰਥ ਅਸਲ ਵਿਚ ਸਿੱਖ ਗੁਰੂ ਸਾਹਿਬਾਨਾਂ, ਸੱਚੇ ਮਹਾਂਪੁਰਖਾਂ ਅਤੇ ਭਗਤਾਂ ਦੀ ਬਾਣੀ ਦਾ ਸੰਕਲਨ ਹੈ। ਇਹ ਇਕ ਇਤਿਹਾਸਕ ਸੱਚਾਈ ਹੈ ਕਿ ਸਾਰੇ ਸੰਤ ਹਮੇਸ਼ਾਂ ਸਭ ਲਈ ਸਮਾਨ ਹੋਇਆ ਕਰਦੇ ਹਨ। ਅਸਲੀ

ਸੰਤ ਮਹਾਂਪੁਰਸ਼ ਮੂਲ ਰੂਪ ਵਿਚ ਸੱਚ ਦੇ ਪੁਜਾਰੀ ਅਤੇ ਪ੍ਰਚਾਰਕ ਹੁੰਦੇ ਹਨ। ਇਸ ਲਈ ਉਨ੍ਹਾਂ ਦੀ ਬਾਣੀ ਸਰਵਕਾਲਿਕ ਹੁੰਦੀ ਹੈ। ਉਨ੍ਹਾਂ ਦੇ ਸਤਿ ਵਚਨ ਯੁਗ-ਯੁਗਾਂਤਰ ਤਕ ਅਟਲ ਸੱਚਾਈ ਹੋਇਆ ਕਰਦੇ ਹਨ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਕਲਿਤ ਕੀਤੀ ਗਈ ਬਾਣੀ 'ਸੱਚ ਦੀ ਬਾਣੀ' ਹੈ। ਇਸ ਵਿਚ ਕੋਈ ਸੰਦੇਹ ਨਹੀਂ ਕਿ ਸਮਾਜਿਕ ਰੀਤੀ-ਰਿਵਾਜ, ਭਾਸ਼ਾ ਅਤੇ ਮਨੁੱਖੀ ਵਿਵਹਾਰ, ਦੇਸ਼ ਕਾਲ ਅਨੁਸਾਰ ਬਦਲਦੇ ਰਹਿੰਦੇ ਹਨ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰਾਂ ਦੀ ਬਾਣੀ ਦੇਸ਼-ਕਾਲ ਦੀ ਸੀਮਾ ਦੇ ਬੰਧਨ ਨੂੰ ਤੋੜ ਕੇ ਸਾਰੇ ਮਾਨਵ ਸੰਸਾਰ ਨੂੰ ਸੰਬੋਧਿਤ ਹੋ ਕੇ, ਜਨ ਕਲਿਆਣ ਦੀ ਸੁਰ ਵਿਚ ਗੱਲ ਕਰਦੀ ਹੈ। ਇਨ੍ਹਾਂ ਬਾਣੀਕਾਰਾਂ ਦੇ ਉਪਦੇਸ਼ ਸਾਰੀ ਮਨੁੱਖ ਜਾਤੀ ਨੂੰ ਸਮਰਪਿਤ ਹਨ।

ਉਨ੍ਹਾਂ ਦੀ ਰਚਨਾ ਦਾ ਪ੍ਰਮੁੱਖ ਸੁਰ ਨਿਜਵਾਦੀ ਨਹੀਂ ਸਗੋਂ ਪੂਰੇ ਸਮਾਜ ਵਿਚ ਬਦਲਾਵ ਲਿਆਉਣ ਵਾਲਾ ਸੀ। ਸਮਾਜ ਵਿਚ ਪ੍ਰਚੱਲਤ ਗਲਤ ਕਦਰਾਂ-ਕੀਮਤਾਂ ਨੂੰ ਪ੍ਰਵਾਨ ਕਰਨਾ ਉਨ੍ਹਾਂ ਦੇ ਸੁਭਾਵ ਵਿਚ ਨਹੀਂ ਸੀ ਅਤੇ ਉਹ ਨਿਰਭਉ ਤੇ ਨਿਰਵੈਰ, ਰੁੱਚੀਆਂ ਦੇ ਮਾਲਕ ਸਨ। ਕੀ ਇਹ ਹੈਰਾਨੀਜਨਕ ਤੱਥ ਅਥਵਾ ਘਟਨਾ ਨਹੀਂ ਕਿ ਇਕ ਪਾਸੇ ਤਾਂ ਇਹ ਵਿਚਾਰ ਪ੍ਰਚੱਲਤ ਸੀ ਕਿ ਸ਼ਿਵ ਦੀ ਵਸਾਈ ਨਗਰੀ ਕਾਂਸ਼ੀ ਵਿਚ ਪ੍ਰਾਣ ਤਿਆਗਣ ਵਾਲਾ ਸੁਰਗਾਂ ਵਿਚ ਜਾਂਦਾ ਹੈ ਅਤੇ ਮਗਹਰ ਵਿਚ ਮਰਨ, ਵਾਲਾ ਨਰਕਾਂ ਦਾ ਭਾਗੀ ਬਣਦਾ ਹੈ ਪਰ ਇਸ ਦੇ ਬਾਵਜੂਦ ਕਬੀਰ ਜੀ ਆਪਣੀ ਉਮਰ ਦੇ ਅੰਤਲੇ ਸਮੇਂ ਮਗਹਰ ਵਿਚ ਜਾ ਵਸੇ। ਕਬੀਰ ਜੀ ਨੇ ਅਜਿਹਾ ਕਦਮ ਇਸ ਲਈ ਉਠਾਇਆ ਕਿਉਂਕਿ ਉਨ੍ਹਾਂ ਨੂੰ ਆਪਣੇ ਪ੍ਰਭੂ ਉੱਤੇ ਪੂਰਨ ਭਰੋਸਾ ਸੀ। ਏਸੇ ਲਈ ਉਨ੍ਹਾਂ ਨੇ ਆਪਣੀ ਬਾਣੀ ਵਿਚ ਸਪੱਸ਼ਟ ਕੀਤਾ ਹੈ ਕਿ:

ਤੋਰੇ ਭਰੋਸੇ ਮਗਹਰ ਬਸਿਓ ਮੇਰੇ ਤਨ ਕੀ ਤਪਤਿ ਬੁਝਾਈ ॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅੰਗ ੯੬੯

ਕਬੀਰ ਜੀ ਸਿੱਧ ਇਹ ਕਰਨਾ ਚਾਹੁੰਦੇ ਸਨ ਕਿ ਇਸ ਦ੍ਰਿਸ਼ਟਮਾਨ ਜਗਤ ਦੇ ਚਪੇ ਚਪੇ ਦਾ ਮਾਲਕ, ਇਕੋ ਇਕ ਅਕਾਲ ਪੁਰਖ ਆਪ ਹੈ। ਉਹ ਆਪ ਹੀ ਕਰਤਾ ਹੈ ਅਤੇ ਆਪ ਹੀ ਭੁਗਤਾ। ਇਹ ਸਾਰੀ ਸ੍ਰਿਸ਼ਟੀ ਉਸ ਦੀ ਆਪਣੀ ਬਣਾਈ ਹੋਈ ਹੈ ਅਤੇ ਉਹ ਆਪ ਹੀ ਸਾਰੀ ਸ੍ਰਿਸ਼ਟੀ ਵਿਚ ਵੱਸਿਆ ਹੋਇਆ ਹੈ।

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥
ਲੋਗਾ ਭਰਮਿ ਨ ਭੂਲਹੁ ਭਾਈ ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥੧॥ ਰਹਾਉ ॥
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥

ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥੨॥
ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥੩॥
ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ॥
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥

ਉਹੀ, ਅੰਗ ੧੩੪੯-੫੦

ਅਰਥਾਤ ਆਰੰਭ ਵਿਚ ਪਰਮਾਤਮਾ ਨੇ ਨੂਰ ਜਾਂ ਰੌਸ਼ਨੀ ਜਾਂ ਜੋਤਿ ਪੈਦਾ ਕੀਤੀ, ਇਸੇ ਨੂਰ ਤੋਂ ਪ੍ਰਕ੍ਰਿਤੀ ਅਤੇ ਇਸੇ ਪ੍ਰਕ੍ਰਿਤੀ ਤੋਂ ਮਨੁੱਖ ਪੈਦਾ ਹੋਇਆ। ਇਸ ਤਰ੍ਹਾਂ ਨਿਰਾਕਾਰ ਪਰਮਾਤਮਾ ਤੋਂ ਮਨੁੱਖੀ-ਸਮਾਜ ਦੇ ਢਾਂਚੇ ਦੀ ਪ੍ਰਕ੍ਰਿਆ ਦਾ ਸੰਚਾਲਨ ਹੋਇਆ। 'ਏਕ ਨੂਰ ਤੇ ਸਭੁ ਜਗੁ ਉਪਜਿਆ' ਦੇ ਸਿਧਾਂਤ ਅਨੁਸਾਰ ਸਾਰੇ ਮਨੁੱਖ ਇਕੋ ਜਿਹੇ ਹਨ, ਇਨ੍ਹਾਂ ਵਿਚ ਅੰਤਰ ਹੋ ਹੀ ਨਹੀਂ ਸਕਦਾ।

ਕਬੀਰ ਸਾਹਿਬ ਉੱਚ ਕੋਟੀ ਦੇ ਸਮਾਜ ਸੁਧਾਰਕ ਸਨ ਇਸ ਲਈ ਉਨ੍ਹਾਂ ਨੇ ਆਪਣੀ ਬਾਣੀ ਵਿਚ ਸਮਾਜ ਦੀਆਂ ਬੁਰਾਈਆਂ, ਊਚ-ਨੀਚ, ਜਾਤ-ਪਾਤ, ਕਰਮਕਾਂਡ, ਭੇਖ, ਆਡੰਬਰ ਆਦਿ ਕੁਰੀਤੀਆਂ ਦਾ ਪ੍ਰਚੰਡ ਰੂਪ ਵਿਚ ਵਿਰੋਧ ਕੀਤਾ ਹੈ। ਉਹ ਨਿਰਵੈਰ ਅਤੇ ਨਿਡਰ ਸਨ। ਉਹ ਸੁਭਾਓ ਤੋਂ ਮਸਤ ਅਤੇ ਮਨਮੌਜੀ ਸਨ। ਜੋ ਮਨ ਵਿਚ ਆਇਆ ਉਹੀ ਕਹਿ ਦਿੱਤਾ।

ਆਪ ਜੀ ਨੇ ਜਿਸ ਹੌਂਸਲੇ ਨਾਲ ਪਰੰਪਰਾਗਤ ਹਿੰਦੂ ਧਰਮ ਦੇ ਕਰਮਕਾਂਡਾਂ ਨਾਲ ਸੰਘਰਸ਼ ਕੀਤਾ ਉਨੇ ਹੀ ਸਾਹਸ ਨਾਲ ਭਾਰਤ ਵਿਚ ਜੜ੍ਹ ਪਕੜਨ ਵਾਲੀ ਇਸਲਾਮ ਦੀ ਨਵੀ ਸੰਪਰਦਾਇਕ ਭਾਵਨਾ ਦਾ ਵੀ ਟਾਕਰਾ ਕੀਤਾ। ਭਾਰਤੀ ਸਮਾਜ ਵਿਚ ਹਿੰਦੂ ਅਤੇ ਮੁਸਲਮਾਨਾਂ ਦਰਮਿਆਨ ਭਰਾਤਰੀਭਾਵ ਦਾ ਬੀਜ ਪੈਦਾ ਕਰਨਾ ਜਿਥੇ ਕਬੀਰ ਜੀ ਦਾ ਮੰਤਵ ਸੀ ਉਥੇ ਵਿਅਕਤੀਗਤ ਭਗਤੀ ਨੂੰ ਮਹਿਸੂਸ ਕਰਨਾ ਵੀ ਉਨ੍ਹਾਂ ਦਾ ਨਿਸ਼ਾਨਾ ਸੀ। ਆਪਣੇ ਆਜ਼ਾਦ ਅਤੇ ਨਿਡਰ ਵਿਚਾਰਾਂ ਨਾਲ ਉਨ੍ਹਾਂ ਨੇ ਸਮਾਜ ਸੁਧਾਰ ਲਈ ਨਵੇਂ ਰਾਹਾਂ ਵਲ ਸੰਕੇਤ ਕੀਤਾ।

ਕਬੀਰ ਜੀ ਨੇ ਆਪਣੇ ੨੨੯ ਪਦਾਂ, ਬਾਵਨ ਅਖਰੀ ਥਿਤੀ ਤੇ ਸਤਵਾਰੇ ਲਈ ੧੭ ਮੁਖ ਅਤੇ ੮ ਉਪ ਰਾਗਾਂ ਦਾ ਪ੍ਰਯੋਗ ਕੀਤਾ ਹੈ। ਜਿਸ ਵਿਚ ਸਿਰੀ, ਗਉੜੀ, ਆਸਾ, ਗੂਜਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਪ੍ਰਭਾਤੀ ਆਦਿ ਮੁਖ ਰਾਗ ਸ਼ਾਮਲ ਹਨ। ਉਨ੍ਹਾਂ ਨੇ ਆਪਣੇ ਇਹ ਪਦ, ਇਕਪਦੇ, ਦੁਪਦੇ, ਤਿਪਦੇ, ਚਉਪਦੇ ਆਦਿ ਰੂਪਾਂ ਵਿਚ ਰਚੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕਬੀਰ ਜੀ ਦੀ ਬਾਣੀ ਵਿਚ ਮਾਨਵ ਜੀਵਨ ਦੇ ਪ੍ਰਸੰਗ ਵਿਚ ਜੋ ਸਿਧਾਂਤ ਦਰਜ ਹਨ ਉਨ੍ਹਾਂ ਦਾ ਆਧਾਰ ਕੋਈ ਸ਼ਾਸਤਰੀ ਗ੍ਰੰਥ ਨਹੀਂ ਬਲਕਿ ਇਹ ਸਿਧਾਂਤ ਉਨ੍ਹਾਂ ਨੇ ਹਰ ਮਨੁੱਖ ਦੇ ਰੋਜ਼ਾਨਾ ਜੀਵਨ ਵਿਚ ਘਟਣ ਵਾਲੀਆ ਪ੍ਰਸਥਿਤੀਆਂ ਦੇ ਪ੍ਰਕਾਸ਼ ਵਿਚ ਹੀ ਲਿਖੇ ਹਨ। ਭਗਤ ਕਬੀਰ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ ਨੂੰ ਧਿਆਨ ਨਾਲ ਵਿਚਾਰ ਕਰਨ ਉੱਤੇ ਉਨ੍ਹਾਂ ਦੀ ਬਾਣੀ ਵਿਚ ਹੇਠ ਲਿਖੇ ਅਨੁਸਾਰ ਮਾਨਵ-ਜੀਵਨ ਨੂੰ ਸ਼ਿੰਗਾਰਨ ਤੇ ਸੁਧਾਰਨ ਲਈ ਸੇਧ ਮਿਲਦੀ ਹੈ।

੧. **ਬ੍ਰਹਮ**: ਕਬੀਰ ਜੀ ਦੀ ਬਾਣੀ ਵਿਚ ਬ੍ਰਹਮ ਦਾ ਸਰੂਪ ਨਿਰਗੁਣ, ਨਿਰਾਕਾਰ, ਅਗਮ, ਅਗੋਚਰ, ਅਬਿਨਾਸੀ ਵਾਲਾ ਉਜਾਗਰ ਹੁੰਦਾ ਹੈ।

੨. **ਨੈਤਿਕਤਾ**: ਬਨਾਰਸ ਵਿਚ ਰਹਿਣ ਕਾਰਣ, ਕਬੀਰ ਸਾਹਿਬ ਨੂੰ ਇਸਲਾਮ ਅਤੇ ਹਿੰਦੂ ਧਰਮ ਵਿਚ ਪਨਪੀ ਕੱਟੜਤਾ ਅਤੇ ਖੋਖਲੇ ਕਰਮ-ਕਾਂਡਾ ਬਾਰੇ ਨਿੱਜ-ਅਨੁਭਵ ਸੀ ਏਸੇ ਲਈ ਉਨ੍ਹਾਂ ਨੇ ਇਨ੍ਹਾਂ ਵਿਚਲੀਆਂ ਗਲਤ ਕਦਰਾਂ-ਕੀਮਤਾਂ ਨੂੰ ਅਪ੍ਰਵਾਨ ਕਰਕੇ ਸ਼ਬਦ-ਗੁਰੂ ਦੇ ਲੜ ਲਗਣ ਦੀ ਪ੍ਰੇਰਨਾ ਕੀਤੀ ਅਤੇ ਬਾਹਰੀ ਵਿਖਾਵੇ ਵਾਲੀਆਂ ਪੂਜਾ ਪਧਤੀਆਂ ਨੂੰ ਛੱਡਦਿਆ ਅੰਤਰ ਮੁਖ ਪ੍ਰਭੂ-ਪਿਆਰ ਪੈਦਾ ਕਰਨ ਦਾ ਮਾਰਗ ਅਪਨਾਉਣ ਦੀ ਪ੍ਰੇਰਨਾ ਦਿੱਤੀ। ਉਹ ਮਨੁੱਖ ਦੇ ਬਾਹਰਲੇ ਹਾਲਾਤ ਸੁਧਾਰਨ ਦੀ ਥਾਂ ਅੰਦਰੂਨੀ ਰੂਹਾਨੀ ਸ਼ਕਤੀ ਦੁਆਰਾ, ਉਸ ਦਾ ਸੁਭਾਓ ਅਤੇ ਰੁਚੀਆਂ ਬਦਲਣਾ ਚਾਹੁੰਦੇ ਸਨ। ਉਨ੍ਹਾਂ ਦੀ ਬਾਣੀ ਦਾ ਸੁਰ ਵੀ ਏਸੇ ਲਈ ਪ੍ਰਭੂ ਨਾਲ ਮਿਲਾਪ ਕਰਨ ਉੱਤੇ ਬਲ ਦਿੰਦਾ ਹੈ। ਵਿਸ਼ੇਸ਼ਤਾ ਇਹ ਹੈ ਕਿ ਉਨ੍ਹਾਂ ਦੀ ਬਾਣੀ ਦਾ ਸੁਰ ਨਫ਼ਰਤ ਦੀ ਥਾਂ ਪਿਆਰ, ਈਰਖਾ ਦੀ ਥਾਂ ਸਹਿਨਸ਼ੀਲਤਾ, ਸ਼ਕ ਦੀ ਥਾਂ ਸ਼ਰਧਾ ਅਤੇ ਸੇਵਾ-ਤਿਆਗ ਦਾ ਮਾਰਗ ਦਰਸਾਉਂਦਿਆਂ ਪ੍ਰਭੂ ਨੂੰ ਬਾਹਰੋਂ ਲੱਭਣ ਦੀ ਥਾਂ ਅੰਦਰੋਂ ਖੋਜਣ ਦੀ ਰੁਚੀ ਪੈਦਾ ਕਰਨ ਦੀ ਪ੍ਰੇਰਨਾ ਦਿੰਦਾ ਹੈ।

੩. **ਜਾਤਪਾਤ**: ਭਗਤ ਕਬੀਰ ਜੀ ਨੇ ਆਪਣੇ ਸਿਧਾਂਤਾਂ ਦੀ ਪਾਲਣਾ ਕਰਨ ਅਤੇ ਕਰਾਉਣ ਸਮੇਂ ਕਿਸੇ ਵੀ ਵਿਅਕਤੀ ਦੀ ਜਾਤਿ, ਧਰਮ ਜਾਂ ਫਿਰਕੇ ਨਾਲ ਨਫ਼ਰਤ ਕਰਨ ਵਾਲਾ ਸ਼ਬਦ ਨਹੀਂ ਵਰਤਿਆ। ਉਨ੍ਹਾਂ ਦਾ ਟਕਰਾਉ ਕੇਵਲ ਉਨ੍ਹਾਂ ਗਲਤ ਕੀਮਤਾਂ ਨਾਲ ਹੈ ਜੋ ਮਨੁੱਖ ਦਾ ਭਲਾ ਕਰਨ ਦੀ ਥਾਂ ਬੁਰਾ ਕਰ ਰਹੀਆਂ ਸਨ। ਉਨ੍ਹਾਂ ਦਾ ਦ੍ਰਿੜ੍ਹ ਵਿਸ਼ਵਾਸ ਸੀ ਕਿ ਜਾਤਿ-ਪਾਤਿ ਤੇ ਊਚ-ਨੀਚ ਦੇ ਵਿਤਕਰੇ, ਪ੍ਰਭੂ ਦੇ ਬਣਾਏ ਹੋਏ ਨਹੀਂ, ਇਹ ਤਾਂ ਮਾਨਵ-ਸਿਰਜਣਾ ਹਨ। ਇਨ੍ਹਾਂ ਦੀ ਆੜ ਹੇਠ ਮੌਕਾ ਪ੍ਰਸਤ ਲੋਕ, ਨਿੱਜ ਲਾਭ ਲਈ ਇਨਸਾਨ ਨੂੰ ਇਨਸਾਨ ਨਾਲ ਲੜਾਉਂਦੇ ਹਨ। ਕਬੀਰ ਜੀ ਦੀ ਵਿਚਾਰਧਾਰਾ ਵਿਚ ਊਚ-ਨੀਚ ਸ੍ਰੇਣੀ ਨੂੰ ਕੋਈ ਮਾਨਤਾ ਹੀ ਨਹੀਂ ਦਿੱਤੀ ਗਈ। ਏਸੇ ਲਈ ਉਹ ਆਪਣੀ ਜਾਤ ਬਾਰੇ ਆਖਦੇ ਹਨ ਕਿ:

ਕਬੀਰ ਮੇਰੀ ਜਾਤਿ ਕਉ, ਸਭੁ ਕੋ ਹਸਨੇਹਾਰੁ॥
ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰ॥੨॥

ਉਹੀ, ਅੰਗ ੧੩੬੪

ਉਹ ਤਾਂ ਇਸ ਵਿਚਾਰਧਾਰਾ ਦੇ ਧਾਰਨੀ ਹਨ ਕਿ ਹਰ ਇਨਸਾਨ ਪੰਜਾਂ ਤੱਤਾਂ ਦਾ ਪੁਤਲਾ ਹੈ ਅਤੇ ਹਰੇਕ ਅੰਦਰ ਇਕੋ ਰੰਗ ਦਾ ਲਹੂ ਅਤੇ ਮਾਸ ਹੈ। ਏਸੇ ਲਈ ਉਹ ਜਾਤਿ ਪਾਤ ਦੇ ਆਧਾਰ ਕਾਰਨ, ਆਪੇ ਬਣੇ ਸਰਵ-ਉਚ ਬ੍ਰਾਹਮਣ ਨੂੰ ਚੈਲਿੰਜ ਕਰਦੇ ਹਨ ਕਿ:

ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥ ਹਮ ਕਤ ਲੋਹੂ ਤੁਮ ਕਤ ਦੂਧ ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥੪॥

ਉਹੀ, ਅੰਗ ੩੨੪

**੪. ਮਾਨਵ ਪ੍ਰੇਮ:** ਸਦੀਆਂ ਤੋਂ ਬਨਾਰਸ ਦੀ ਧਰਤੀ ਉੱਤੇ ਪੁੰਨਦਾਨ, ਤੀਰਥ-ਵਰਤ, ਪੂਜਾ-ਪਾਠ, ਹਵਨ, ਯੱਗ, ਜਾਤੀਵਾਦ ਤੇ ਊਚ-ਨੀਚ ਦੀ ਪ੍ਰਚੱਲਤ ਪਰੰਪਰਾ ਨੂੰ ਤੋੜਕੇ ਜਗਿਆਸੂਆਂ ਨੂੰ ਮਾਨਵ-ਪ੍ਰੇਮ ਰਾਹੀਂ ਨਾਮ-ਸਿਮਰਨ ਦੇ ਮਾਧਿਅਮ ਦੁਆਰਾ ਪ੍ਰਭੂ ਚਰਨਾਂ ਨਾਲ ਜੋੜਨਾ ਕੋਈ ਸੌਖੀ ਗਲ ਨਹੀਂ ਸੀ ਪਰ ਇਹ ਚਮਤਕਾਰ ਕਰ ਵਿਖਾਇਆ ਭਗਤ ਕਬੀਰ ਜੀ ਨੇ ਆਪਣੀ ਬਾਣੀ ਰਚਨਾ ਦੇ ਪ੍ਰਮੁੱਖ ਸਿਧਾਂਤਾਂ ਨਾਲ।

**੫. ਨਸ਼ਿਆਂ ਦਾ ਵਿਰੋਧ:** ਕਬੀਰ-ਬਾਣੀ ਨਸ਼ੀਲੇ ਪਦਾਰਥਾਂ ਦੀ ਵਰਤੋਂ ਦਾ ਵਿਰੋਧ ਕਰਦਿਆਂ ਇਨ੍ਹਾਂ ਨੂੰ ਜ਼ਹਿਰ ਸਮਾਨ ਦਸਦੀ ਹੈ ਕਿਉਂਕਿ ਇਹ ਨਸ਼ੇ ਮਾਨਵ-ਮਨ ਦੇ ਬਾਹਰਮੁਖੀ ਸੁਭਾਅ ਨੂੰ ਉਤਸ਼ਾਹਤ ਕਰਦੇ ਹਨ। ਉਹ ਤਾਂ ਉਨ੍ਹਾਂ ਸਾਧਾਂ, ਸੰਤਾਂ ਨੂੰ ਵੀ ਆੜੇ ਹੱਥੀ ਲੈਂਦੇ ਹਨ ਜੋ ਨਸ਼ੀਲੇ ਪਦਾਰਥਾਂ ਦਾ ਸੇਵਨ ਕਰਦਿਆਂ, ਤਪ-ਸਾਧਨਾਂ ਕਰਨ ਦਾ ਢੌਂਗ ਰਚਾਉਂਦੇ ਹਨ। ਕਬੀਰ ਸਾਹਿਬ ਦੀਆਂ ਨਜ਼ਰਾਂ ਵਿਚ ਅਜਿਹੇ ਸਾਧ, ਸੰਤ, ਭੇਖੀ, ਪਾਖੰਡੀ ਤੇ ਸਾਕਤ ਨਾ ਕੇਵਲ ਪਾਪੀ ਹਨ ਬਲਕਿ ਸੂਕਰ (ਕੁੱਤਾ) ਤੋਂ ਵੀ ਭੈੜੇ ਹਨ। ਦਰਅਸਲ ਨਸ਼ੀਲੀਆਂ ਵਸਤਾਂ ਖਾਸ ਤੌਰ ਤੇ ਸ਼ਰਾਬ ਦੀ ਵਰਤੋਂ, ਮਾਨਵ-ਕਿਰਦਾਰ ਨੂੰ ਗਿਰਾਵਟ ਵਾਲੇ ਪਾਸੇ ਲਿਜਾਣ ਦਾ ਕਾਰਣ ਬਣ ਜਾਂਦੀ ਹੈ।

**੬. ਨਿਰਵਾਣ-ਪਦ:** ਕਬੀਰ-ਬਾਣੀ ਦਾ ਵਿਸ਼ਵਾਸ ਹੈ ਕਿ ਜਿਸ ਸਮੇਂ ਅਸੀਂ ਆਪਣੇ ਅਤੇ ਦੂਸਰੇ ਵਿਚਕਾਰ ਕਿਸੇ ਕਿਸਮ ਦਾ ਭੇਦਭਾਵ ਨਹੀਂ ਰਖਦੇ ਅਤੇ ਦੂਸਰੇ ਦੇ ਨਫ਼ਾ ਨੁਕਸਾਨ ਨੂੰ ਆਪਣਾ ਨਫ਼ਾ ਨੁਕਸਾਨ ਮੰਨਣ ਲਗ ਜਾਂਦੇ ਹਾਂ ਤਾਂ ਹੀ

ਸਾਡੇ ਜੀਵਨ ਦੀ ਉਸ ਅਵਸਥਾ ਦੀ ਸਾਰਥਿਕਤਾ ਬਣਦੀ ਹੈ ਜਿਸ ਨੂੰ ਨਿਰਵਾਣ-ਪੱਦ ਦੀ ਪ੍ਰਾਪਤੀ ਮੰਨਿਆ ਜਾਂਦਾ ਹੈ।

**੭. ਗ੍ਰਿਹਸਤ-ਮਾਰਗ:** ਕਬੀਰ ਬਾਣੀ ਦਾ ਸੁਰ, ਸੰਨਿਆਸ ਅਥਵਾ ਯੋਗ ਸਾਧਨਾ ਵਿਚ ਵਿਸ਼ਵਾਸ ਨਹੀਂ ਰਖਦਾ ਸਗੋਂ ਗ੍ਰਿਹਸਤ ਮਾਰਗ ਦੇ ਧਾਰਨੀ ਹੋਣ ਦੀ ਪ੍ਰੇਰਨਾ ਕਰਦਾ ਹੈ:

ਨਾ ਮੈ ਜੋਗ ਧਿਆਨ ਚਿਤੁ ਲਾਇਆ ॥ ਬਿਨੁ ਬੈਰਾਗ ਨ ਛੂਟਸਿ ਮਾਇਆ ॥੧॥

ਉਹੀ, ਅੰਗ ੩੨੯

ਉਨ੍ਹਾਂ ਦੀ ਬਾਣੀ ਵਿਚ ਘਰ ਬਾਰ, ਬਾਲ ਬੱਚੇ ਅਤੇ ਸੰਸਾਰਕ ਜਿੰਮੇਵਾਰੀਆਂ ਤੋਂ ਪਿੱਠ ਕਰਨ ਦੀ ਸਿਖਿਆ ਨਹੀਂ ਮਿਲਦੀ।

**੮. ਕਥਨੀ ਤੇ ਕਰਨੀ:** ਕਬੀਰ ਬਾਣੀ ਦੀ ਸੁਰ, ਕਥਨੀ ਅਤੇ ਕਰਨੀ ਵਿਚ ਸਮਾਨਤਾ ਲਿਆਉਣ ਦੀ ਗੱਲ ਕਰਦੀ ਹੈ। ਉਨ੍ਹਾਂ ਦਾ ਨਿੱਜ-ਜੀਵਨ, ਉਨ੍ਹਾਂ ਦਾ ਆਪਣੇ ਉਪਦੇਸ਼ਾਂ ਅਨੁਸਾਰ ਇਕਸੁਰ ਸੀ। ਡਰਨਾ ਜਾਂ ਘਬਰਾਉਣਾ ਉਨ੍ਹਾਂ ਦੇ ਜੀਵਨ ਦਾ ਹਿੱਸਾ ਨਹੀਂ ਸੀ। ਆਪਣੀ ਸੱਚੀ ਗੱਲ ਕਹਿਣ ਸਮੇਂ ਉਹ ਨਿਰਭੈ ਯੋਧੇ ਵਾਂਗੂ ਮੈਦਾਨ ਵਿਚ ਨਿੱਤਰੇ ਅਤੇ ਏਹੋ ਉਪਦੇਸ਼ ਉਨ੍ਹਾਂ ਨੇ ਮਾਨਵ-ਸਮਾਜ ਨੂੰ ਦਿੱਤਾ:

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥<br>ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥੨॥

ਉਹੀ, ਅੰਗ ੧੧੦੫

ਨਿਰਸੰਦੇਹ ਕਬੀਰ-ਯੁੱਗ ਵਿਚ ਉੱਤਰੀ ਭਾਰਤ ਦੇ ਸਮਾਜ ਦੀ ਧਾਰਮਿਕ ਦਸ਼ਾ ਬਹੁਤ ਹੀ ਅਜੀਬ ਅਤੇ ਤਰਸਯੋਗ ਸੀ। ਇਹ ਠੀਕ ਹੈ ਕਿ ਉਸ ਸਮੇਂ ਹਿੰਦੂ ਧਰਮ, ਇਸਲਾਮ, ਬੁੱਧ, ਜੈਨ, ਨਾਥ-ਜੋਗੀ, ਸ਼ਾਕਤ ਆਦਿ ਆਪੋ ਆਪਣੀ ਥਾਂ ਸਰਗਰਮ ਸਨ ਪਰ ਇਨ੍ਹਾਂ ਦੇ ਆਗੂ ਜਨ-ਕਲਿਆਣ ਦੀ ਥਾਂ ਨਿੱਜ-ਕਲਿਆਣ ਕਰਨ ਵਿਚ ਵਧੇਰੇ ਰੁੱਝੇ ਹੋਏ ਸਨ ਅਤੇ ਆਪੋ ਆਪਣੀ ਕੱਟੜਵਾਦੀ ਵਿਚਾਰਧਾਰਾ ਕਾਰਨ ਇਕ ਦੂਜੇ ਨੂੰ ਭੰਡ ਰਹੇ ਸਨ। ਇਨ੍ਹਾਂ ਦੀਆਂ ਪੂਜਾ-ਵਿਧੀਆਂ ਵੀ ਕੇਵਲ ਬਾਹਰੀ ਆਡੰਬਰਾਂ ਤੱਕ ਹੀ ਸੀਮਤ ਸਨ। ਇਸ ਅਰਾਜਕਤਾ ਭਰੇ ਮਹੌਲ ਵਿਚ ਜਨ-ਸਧਾਰਨ ਨੂੰ ਸੱਚ ਦੇ ਰਸਤੇ ਉਤੇ ਤੁਰਨ ਦੀ ਗੱਲ ਕਰਨੀ ਅਤੇ ਸਦਾਚਾਰਕ ਗੁਣ ਧਾਰਨ ਕਰਨ ਦੇ ਉਪਦੇਸ਼ ਦੇਣਾ ਬੜੀ ਕਠਿਨ ਸਮੱਸਿਆ ਸੀ ਪਰ ਅਸੀਂ ਦੇਖਦੇ ਹਾਂ ਕਿ ਕਬੀਰ ਸਾਹਿਬ ਨੇ ਅਜਿਹਾ ਚਮਤਕਾਰ ਕਰਕੇ ਵਿਖਾਇਆ। ਉਨ੍ਹਾਂ ਨੇ ਪਹਿਲਾ ਕੰਮ ਹੀ ਇਹ ਕੀਤਾ ਕਿ ਜਨ-ਸਧਾਰਣ ਦੇ ਦੁਖ-ਸੁਖ ਨੂੰ ਆਪਣਾ ਦੁਖ-ਸੁਖ ਬਣਾਉਂਦਿਆਂ ਉਨ੍ਹਾਂ ਨਾਲ ਸਿੱਧਾ ਸੰਪਰਕ ਜੋੜ ਲਿਆ। ਉਨ੍ਹਾਂ ਨੇ ਆਪਣੀ ਵਿਚਾਰਧਾਰਾ ਲੋਕ-

ਵਿਚਾਰਧਾਰਾ ਦੇ ਅਨੁਕੂਲ ਬਣਾ ਲਈ। ਆਪਣੇ ਉਪਦੇਸ਼ਾਂ ਦਾ ਸੰਚਾਰ ਮਾਧਿਅਮ ਵੀ ਬਣਾਇਆ ਲੋਕ-ਕਾਵਿ ਅਤੇ ਲੋਕ-ਭਾਸ਼ਾ ਨੂੰ। ਧਿਆਨ ਨਾਲ ਵਿਚਾਰੀਏ ਤਾਂ ਸਾਨੂੰ ਕਬੀਰ-ਬਾਣੀ ਵਿਚ ਕਿਸੇ ਵੀ ਧਰਮ ਦੇ ਮੂਲ ਦਾ ਵਿਰੋਧ ਨਹੀਂ ਮਿਲਦਾ। ਵਿਰੋਧ ਹੈ ਉਨ੍ਹਾਂ ਕਰਮ-ਕਾਡਾਂ ਤੇ ਆਡੰਬਰਾਂ ਦਾ ਜੋ ਮਾਨਵ-ਜੀਵਨ ਵਿਕਾਸ ਲਈ ਯੋਗਦਾਨ ਪਾਉਣ ਦੇ ਸਮਰੱਥ ਹੀ ਨਹੀਂ ਸਨ ਰਹੇ।

ਅਸੀਂ ਵੇਖਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਾਮਿਲ ਕਬੀਰ-ਬਾਣੀ ਦੇ ਪ੍ਰਮੁੱਖ ਸੁਰ, ਹਰ ਪੱਖੋਂ ਮਨੁੱਖ ਦੀ ਅੰਦਰੂਨੀ ਅਵੱਸਥਾ ਨੂੰ ਸੁਧਾਰਨ ਉਪਰ ਬਲ ਦੇਣ ਵਾਲੇ ਹਨ। ਉਨ੍ਹਾਂ ਦੇ ਉਪਦੇਸ਼ (Extrovert) ਬਾਹਰਮੁੱਖੀ ਨਹੀਂ ਹਨ (Introvert) ਅੰਤਰਮੁਖੀ ਹਨ। ਏਸੇ ਲਈ ਉਨ੍ਹਾਂ ਨੂੰ ਮੰਦਰ, ਮਸਜਿਦ ਵਿਚ ਰਾਮ ਤੇ ਰਹੀਮ ਵਿਚ ਕੋਈ ਅੰਤਰ ਨਹੀਂ ਦਿਸਦਾ।

ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ ॥
ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ ॥੧॥

ਉਹੀ, ਅੰਗ ੧੩੪੯

ਭਗਤ-ਕਬੀਰ ਜੀ ਦੀ ਬਾਣੀ ਦੇ ਕੁੱਝ ਚੋਣਵੇਂ ਸ਼ਬਦ ਤੇ ਸਲੋਕ ਹੇਠ ਲਿਖੇ ਅਨੁਸਾਰ ਦਿਤੇ ਜਾ ਰਹੇ ਹਨ:

ਗਉੜੀ ਕਬੀਰ ਜੀ ॥
ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥
ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥ ਹਮ ਕਤ ਲੋਹੂ ਤੁਮ ਕਤ ਦੂਧ ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥੭॥

ਉਹੀ, ਅੰਗ ੩੨੪

ਰਾਗੁ ਸੋਰਠਿ ॥
ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥
ਹਉ ਮਾਂਗਉ ਸੰਤਨ ਰੇਨਾ ॥ ਮੈ ਨਾਹੀ ਕਿਸੀ ਕਾ ਦੇਨਾ ॥੧॥
ਮਾਧੋ ਕੈਸੀ ਬਨੈ ਤੁਮ ਸੰਗੇ ॥ ਆਪਿ ਨ ਦੇਹੁ ਤ ਲੇਵਉ ਮੰਗੇ ॥ ਰਹਾਉ ॥
ਦੁਇ ਸੇਰ ਮਾਂਗਉ ਚੂਨਾ ॥ ਪਾਉ ਘੀਉ ਸੰਗਿ ਲੂਨਾ ॥

ਅਧ ਸੇਰੁ ਮਾਂਗਉ ਦਾਲੇ ॥ ਮੋ ਕਉ ਦੋਨਉ ਵਖਤ ਜਿਵਾਲੇ ॥੨॥
ਖਾਟ ਮਾਂਗਉ ਚਉਪਾਈ ॥ ਸਿਰਹਾਨਾ ਅਵਰ ਤੁਲਾਈ ॥
ਊਪਰ ਕਉ ਮਾਂਗਉ ਖੀਂਧਾ ॥ ਤੇਰੀ ਭਗਤਿ ਕਰੈ ਜਨੁ ਥੀਂਧਾ ॥੩॥
ਮੈ ਨਾਹੀ ਕੀਤਾ ਲਬੋ ॥ ਇਕੁ ਨਾਉ ਤੇਰਾ ਮੈ ਫਬੋ ॥
ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥੪॥੧੧॥

ਉਹੀ, ਅੰਗ ੬੫੬

ਸਲੋਕ ਕਬੀਰ ॥
ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥੧॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥੨॥੨॥

ਉਹੀ, ਅੰਗ ੧੧੦੫

ਪ੍ਰਭਾਤੀ ॥
ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥
ਲੋਗਾ ਭਰਮਿ ਨ ਭੂਲਹੁ ਭਾਈ ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥੧॥ ਰਹਾਉ ॥
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥
ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥੨॥
ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥੩॥
ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ॥
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥੪॥੩॥

ਉਹੀ, ਅੰਗ ੧੩੪੯

ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥
ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ ॥੨॥

...

ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥੭॥

...

ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ ॥
ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ ॥੧੩॥

...

ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ ॥
ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ ॥੨੯॥

...

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥੩੦॥

...

ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥
ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ ॥੬੧॥

...

ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ ॥
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥੯੮॥

...

ਕਬੀਰ ਸੂਤਾ ਕਿਆ ਕਰਹਿ ਜਾਗੁ ਰੋਇ ਭੈ ਦੁਖ ॥
ਜਾ ਕਾ ਬਾਸਾ ਗੋਰ ਮਹਿ ਸੋ ਕਿਉ ਸੋਵੈ ਸੁਖ ॥੧੨੭॥

...

ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ ॥
ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ ॥੧੨੮॥

...

ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ ॥
ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ ॥੧੩੮॥

...

ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥੨੦੩॥

...

ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥੨੦੪॥

...

ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥

ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥੨੧੬॥

...

ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥੨੩੩॥

### ਸ. ਭਗਤ ਰਵਿਦਾਸ ਜੀ

ਭਗਤ ਰਵਿਦਾਸ ਜੀ ਮੱਧਕਾਲੀਨ ਭਾਰਤ ਦੇ ਉਨ੍ਹਾਂ ੧੫ ਮਹਾਂਪੁਰਸ਼ਾਂ ਵਿਚੋਂ ਇਕ ਹਨ ਜਿਨ੍ਹਾਂ ਦੇ ਪਾਵਨ ਰੱਬੀ ਬੋਲਾਂ ਨੂੰ ਪੰਜਵੀਂ ਨਾਨਕ ਜੋਤਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤਾ ਹੈ।

ਰਵਿਦਾਸ ਜੀ ਦੇ ਵਡ ਵਡੇਰਿਆਂ ਦਾ ਸੰਬੰਧ ਅਜਿਹੇ ਪਰਿਵਾਰ ਨਾਲ ਸੀ ਜਿਸ ਨੂੰ ਸਮਾਜ ਵਿਚ ਪ੍ਰਚਲਤ ਵਰਣ-ਵੰਡ ਪ੍ਰਥਾ ਅਨੁਸਾਰ ਨੀਵੀਂ ਸਮਝਦਿਆਂ ਨਫ਼ਰਤ ਕੀਤੀ ਜਾਂਦੀ ਸੀ। ਇਸ ਦਾ ਹਵਾਲਾ ਰਵਿਦਾਸ-ਬਾਣੀ ਵਿਚ ਭਲੀ ਪ੍ਰਕਾਰ ਮਿਲ ਜਾਂਦਾ ਹੈ ਕਿ:

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅੰਗ ੧੨੯੩

ਦਰਅਸਲ ਰਵਿਦਾਸ ਜੀ ਦਾ ਤੱਤਕਾਲੀਨ ਸਮਾਜ ਧਾਰਮਿਕ ਖੇਤਰ ਵਿਚ ਪੁਜਾਰੀਆਂ ਦੇ ਕਰਮਕਾਂਡ ਤੇ ਕਟੜਵਾਦ, ਸਮਾਜਿਕ ਪਧਰ ਤੇ ਵਰਣ-ਵੰਡ ਤੇ ਜਾਤਿ ਪਾਤਿ ਦੀ ਮਾਨਵ-ਵੰਡ, ਰਾਜਨੀਤਿਕ ਤੇ ਆਰਥਿਕ ਪੱਖੋਂ ਵਿਦੇਸ਼ੀ ਹਕੂਮਤ ਹੋਣ ਕਾਰਨ ਸੰਤੁਲਤ (Balanced) ਨਹੀਂ ਸੀ ਅਤੇ ਹਰ ਪੱਖੋਂ ਨਕਾਰਿਆ ਹੋਇਆ ਸੀ। ਹਾਲਾਤ ਇਹ ਸੀ ਕਿ ਜਨ-ਸਾਧਾਰਨ ਦਾ ਜੀਵਨ ਵਿਦੇਸ਼ੀ ਹਕੂਮਤ ਅਤੇ ਪੁਜਾਰੀਆਂ ਦੀ ਨਫ਼ਰਤ ਦੇ ਡਰ ਕਾਰਨ ਸਾਹਸਤਹੀਣ ਹੋਣ ਕਾਰਨ ਹਰ ਪ੍ਰਕਾਰ ਦੇ ਜ਼ੁਲਮ ਸਹਾਰਨ ਦਾ ਆਦੀ ਬਣ ਗਿਆ ਸੀ। ਉਹ ਮਾਨਸਿਕ ਤੌਰ ਤੇ ਹਾਲਾਤ ਦਾ ਏਥੋਂ ਤਕ ਸ਼ਿਕਾਰ ਬਣ ਚੁੱਕਾ ਸੀ ਕਿ ਉਸ ਨੂੰ ਮਾਨ ਸਨਮਾਨ ਵਾਲਾ ਸਿਰ ਉਚਾ ਚੁਕਕੇ ਜੀਵਨ ਜਿਉਣ ਦੀ ਜਾਂਚ ਹੀ ਭੁਲ ਗਈ ਸੀ। ਅਜਿਹੀ ਸਥਿਤੀ ਵਿਚ ਉਹ ਜੀਵਨ ਜਿਊਂ ਨਹੀਂ ਸੀ ਰਿਹਾ ਬਲਕਿ ਧੂ ਘਸੀਟ ਹੀ ਰਿਹਾ ਸੀ। ਰਵਿਦਾਸ ਜੀ ਨੇ ਖ਼ੁਦ ਆਪਣੀ ਬਾਣੀ ਵਿਚ ਅਜਿਹੀਆਂ ਪ੍ਰਸਥਿਤੀਆਂ ਦਾ ਜ਼ਿਕਰ ਕੀਤਾ ਹੈ:

ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ ॥

ਉਹੀ, ਅੰਗ ੪੮੬

ਅਜਿਹੇ ਹਾਲਾਤਾਂ ਵਿਚ ਜਨਮ ਹੋਇਆ ਭਗਤ ਰਵਿਦਾਸ ਜੀ ਦਾ ਕਤਕ ਦੀ ਪੂਰਨਮਾਸ਼ੀ ਸੰਮਤ ੧੪੩੩ ਅਥਵਾ ੧੩੭੬ ਈ: ਨੂੰ ਬਨਾਰਸ ਦੇ ਲਾਗੇ ਸੀਰ

ਗੋਵਰਧਨਪੁਰ ਵਿਚ ਜਿਥੇ ਇਨ੍ਹਾਂ ਦੀ ਯਾਦ ਵਿਚ ਇਕ ਆਲੀਸ਼ਾਨ ਮੰਦਰ ਬਣਿਆ ਹੋਇਆ ਹੈ। ਬੇਸ਼ਕ ਕੁੱਝ ਵਿਦਿਵਾਨਾਂ ਨੇ ਆਪੋ ਆਪਣੀ ਬੁਧ ਅਨੁਸਾਰ ਰਵਿਦਾਸ ਜੀ ਦੇ ਜਨਮ-ਬਾਰੇ ਵੱਖ-ਵੱਖ ਮਿਤੀਆਂ ਦਸੀਆਂ ਹਨ ਪਰ ਰਵਿਦਾਸੀ ਸੰਪ੍ਰਦਾਇ, ਰਵਿਦਾਸੀ ਸਾਧੂ ਸਮਾਜ, ਰਵਿਦਾਸ ਸਾਹਿੱਤ ਅਕਾਦਮੀ ਪੰਜਾਬ ਅਤੇ ਭਾਰਤ ਸਰਕਾਰ ਅਤੇ ਇਸ ਲੇਖ ਦੇ ਲਿਖਾਰੀ ਆਦਿ ਨੇ ਵਿਗਿਆਨਕ ਦ੍ਰਿਸ਼ਟੀ ਤੋਂ ਏਸੇ ਜਨਮ-ਮਿਤੀ ਨੂੰ ਠੀਕ ਸਵੀਕਾਰ ਕਰਦੇ ਹਨ। ਇਸ ਦਾ ਕਾਰਨ ਹੈ ਰਵਿਦਾਸੀ ਸੰਪ੍ਰਦਾਇ ਨਾਲ ਸੰਬੰਧਤ ਸੰਤ ਕਰਮ ਦਾਸ ਜੀ ਦਾ ਇਹ ਦੋਹਰਾ:

ਚੌਦਾਂ ਸੈ ਤੇਤੀਸ ਕੀ ਮਾਘ ਸੁਦੀ ਪੰਦ੍ਰਾਸ।
ਦੁਖੀਓ ਕੇ ਕਲਿਆਨ ਹਿਤ ਪ੍ਰਗਟੇ ਸ੍ਰੀ ਰਵਿਦਾਸ।

ਰਵਿਦਾਸ ਜੀ ਦੇ ਮਾਤਾ-ਪਿਤਾ ਦੇ ਨਾਵਾਂ ਬਾਰੇ ਹਿੰਦੀ ਸਰੋਤਾਂ ਤੇ ਪੰਜਾਬੀ ਸਰੋਤਾਂ ਵਿਚ ਬਹੁਤ ਅੰਤਰ ਹੈ। ਦਰਅਸਲ ਰਵਿਦਾਸ ਜੀ ਨੇ ਆਪਣੀ ਜਨ-ਕਲਿਆਕਾਰੀ ਵਿਚਾਰਧਾਰਾ ਦੇ ਸਨਮੁਖ ਆਪਣੀ ਸਖ਼ਸ਼ੀਅਤ ਇਤਨੀ ਉਚੀ ਸੁਚੀ ਕਰ ਲਈ ਸੀ ਕਿ ਇਨ੍ਹਾਂ ਦੇ ਮਾਤਾ-ਪਿਤਾ, ਬਾਲ ਪਰਿਵਾਰ ਆਦਿ ਬਾਰੇ ਕਿਸੇ ਦਾ ਧਿਆਨ ਹੀ ਨਹੀਂ ਗਿਆ। ਹਿੰਦੀ ਸਰੋਤਾਂ ਵਿਚ ਅਤੇ ਸਾਹਿੱਤ ਵਿਚ ਆਪ ਜੀ ਦੇ ਪਿਤਾ ਦਾ ਨਾਮ ਰਘੂ ਅਤੇ ਮਾਤਾ ਦਾ ਨਾਮ ਧੁਰਬਨੀਆਂ ਪ੍ਰਾਪਤ ਹੁੰਦਾ ਹੈ ਪਰ ਹੁਣ ਰਵਿਦਾਸੀ ਸਾਧੂ ਸਮਾਜ ਅਤੇ ਸੰਸਥਾਵਾਂ ਨੇ ਆਪ ਜੀ ਦੇ ਪਿਤਾ ਦਾ ਨਾਮ ਸੰਤੋਖ ਦਾਸ ਅਤੇ ਮਾਤਾ ਦਾ ਨਾਮ ਕਲਸੀ ਦੇਵੀ ਪ੍ਰਵਾਨ ਕਰ ਲਿਆ ਹੈ। ਰਵਿਦਾਸੀ ਸੰਪ੍ਰਦਾਇ ਵਿਚ ਇਹ ਦੋਹਾ ਬੜਾ ਪ੍ਰਸਿਧ ਹੈ ਕਿ:

ਮਾਤਾ ਕਲਸੀ ਨੂੰ ਦੇਵੋ ਨੀ ਵਧਾਈਆਂ ਜਿਸ ਘਰ ... ਜੰਮਿਆ।

ਵੈਸੇ ਵੀ ਰਵਿਦਾਸ ਜੀ ਦੇ ਪਿਤਾ ਨੇ ਆਪਣੇ ਆਪ ਨੂੰ ਪ੍ਰਭੂ ਚਰਨਾ ਵਿਚ ਪੂਰੀ ਤਰ੍ਹਾਂ ਸਮਰਪਤ ਕਰ ਦਿੱਤਾ ਸੀ ਜਿਸ ਕਰਕੇ ਉਹ ਸੁਭਾਵਕ ਹੀ ਸੰਤੋਖੀ ਰੁਚੀ ਵਾਲੇ ਸਨ। ਮਧਕਾਲ ਵਿਚ ਇਹ ਪਰੰਪਰਾ ਵੀ ਪ੍ਰਚਲਤ ਸੀ ਕਿ ਬੱਚੇ ਦਾ ਨਾਮ ਜਨਮ-ਸਮੇਂ ਵਾਲੇ ਸੰਬੰਧਤ ਦਿਨ, ਉਸਦਾ ਸੁਭਾਅ ਅਤੇ ਸਥਾਨ ਦੇ ਸਨਮੁਖ ਰਖਿਆ ਜਾਂਦਾ ਸੀ। ਜਿਵੇਂ ਰਵਿਦਾਸ ਜੀ ਦਾ ਨਾਮ ਵੀ ਉਨ੍ਹਾਂ ਦਾ ਜਨਮ ਰਵੀਵਾਰ (ਐਤਵਾਰ) ਵਾਲੇ ਦਿਨ ਹੋਣ ਕਾਰਨ ਰਵਿਦਾਸ ਰਖਿਆ ਗਿਆ ਸੀ। ਰਵੀ ਦੇ ਅਗੇ ਦਾਸ ਲਗਾਉਣ ਦਾ ਮਤਲਬ ਹੀ ਉਨ੍ਹਾਂ ਦੇ ਪਿਤਾ ਦਾ ਨਾਮ ਸੰਤੋਖ ਦਾਸ ਸੀ।

ਮਾਤਾ ਦਾ ਨਾਮ 'ਕਲਸੀ ਦੇਵੀ ਹੋਣ ਬਾਰੇ ਵੀ ਏਹੋ ਧਾਰਨਾ ਕੰਮ ਕਰਦੀ ਲਗਦੀ ਹੈ। ਕਲਸੀ ਤੋਂ ਭਾਵ ਹੁੰਦਾ ਹੈ ਉਹ ਮਰਦ ਜਾਂ ਔਰਤ ਜਿਸ ਨੇ ਕਲਸ ਧਾਰਨ ਕੀਤਾ ਹੋਵੇ। ਕਲਸ ਉਸ ਸਮੇਂ ਉਹੋ ਵਿਅਕਤੀ ਧਾਰਨ ਕਰ ਸਕਦਾ ਸੀ ਜਿਸ ਦੀ ਸ਼ਕਤੀ ਦਾ ਲੋਹਾ ਸਾਰਾ ਕਬੀਲਾ ਪ੍ਰਵਾਨ ਕਰਦਾ ਹੋਵੇ। ਜਿਸ ਤਰ੍ਹਾਂ ਰਵਿਦਾਸ ਜੀ ਨੇ

ਸਮੇਂ ਦੇ ਹਾਕਮਾਂ ਅਤੇ ਪੁਜਾਰੀਆਂ ਨੂੰ ਆਪਣੀ ਵਿਚਾਰਧਾਰਾ ਦਾ ਲੋਹਾ ਮਨਵਾਇਆ ਉਸ ਦੇ ਸਨਮੁਖ ਤਾਂ ਉਸ ਨੂੰ ਜਨਮ ਦੇਣ ਵਾਲੀ ਮਾਂ ਕੋਈ ਸ਼ਕਤੀਸ਼ਾਲੀ ਔਰਤ ਹੀ ਹੋ ਸਕਦੀ ਹੈ।

ਰਵਿਦਾਸ ਜੀ ਦੇ ਜੀਵਨ-ਕਾਲ ਨਾਲ ਬਹੁਤ ਸਾਰੀਆਂ ਚਮਤਕਾਰੀ ਘਟਨਾਵਾਂ ਜੁੜੀਆਂ ਹੋਈਆਂ ਹਨ ਜੋ ਵੇਖਣ ਸੁਣਨ ਨੂੰ ਤਾਂ ਕਰਾਮਤਾਂ ਜਾਪਦੀਆਂ ਹਨ ਪਰ ਉਨ੍ਹਾਂ ਦਾ ਮੰਤਵ ਜੀਵਨ ਨੂੰ ਸੁਧਾਰਨ ਹਿਤ ਬੜਾ ਵਡਮੁਲਾ ਹੈ। ਮਿਸਾਲ ਦੇ ਤੌਰ ਤੇ ਰਵਿਦਾਸ ਜੀ ਬਚਪਨ ਤੋਂ ਹੀ ਪ੍ਰਭੂ-ਭਗਤੀ ਵਿਚ ਮਗਨ ਅਤੇ ਨਿਰਭਉ ਹੋਣ ਕਾਰਨ ਸਮੇਂ ਦੇ ਹਾਕਮਾਂ ਤੇ ਪੁਜਾਰੀਆਂ ਦੀ ਪ੍ਰਵਾਹ ਨਹੀਂ ਸਨ ਕਰਦੇ ਜਿਸ ਕਰਕੇ ਮਾਤਾ ਪਿਤਾ ਨੇ ਇਨ੍ਹਾਂ ਨੂੰ ਘਰੋਂ ਵਖ ਕਰ ਦਿਤਾ। ਭਗਤ ਜੀ ਆਪਣੀ ਪਤਨੀ ਸਮੇਤ ਇਕ ਵਖਰੀ ਝੌਂਪੜੀ ਵਿਚ ਨਿਤ ਦੀ ਕਾਰ ਕਰਨ ਲਗੇ। ਇਕ ਦਿਨ ਇਕ ਸਾਧੂ ਮਹਾਤਮਾ ਨੇ ਆਪ ਜੀ ਦੀ ਝੌਂਪੜੀ ਵਿਚ ਆ ਦਰਸ਼ਨ ਦਿਤੇ। ਰਾਤ ਠਹਿਰਨ ਉਪਰੰਤ ਸਵੇਰ ਨੂੰ ਜਾਣ ਸਮੇਂ ਉਸਨੇ ਭਗਤ ਜੀ ਨੂੰ ਇਕ ਪਾਰਸ ਭੇਂਟ ਕਰਦਿਆਂ ਕਿਹਾ ਕਿ ਇਸ ਪਾਰਸ-ਵੱਟੀ ਦੀ ਛੋਹ ਨਾਲ ਤੁਸੀਂ ਲੋਹੇ ਤੋਂ ਸੋਨਾ ਬਣਾ ਸਕਦੇ ਹੋ ਅਤੇ ਭਗਤ ਜੀ ਨੇ ਪਾਰਸ ਲੈਣ ਤੋਂ ਜਦੋਂ ਇਨਕਾਰ ਕਰ ਦਿਤਾ ਤਾਂ ਸਾਧੂ ਮਹਾਤਮਾ ਨੇ ਸੋਚਿਆ ਕਿ ਸ਼ਾਇਦ ਮੇਰੇ ਸਾਹਮਣੇ ਝਿਜਕ ਰਿਹਾ ਹੈ ਇਸ ਲਈ ਉਹ ਅਮਾਨਤ ਵਜੋਂ ਪਾਰਸ ਨੂੰ ਭਗਤ ਜੀ ਦੀ ਝੌਂਪੜੀ ਵਿਚ ਰਖ ਕੇ ਚਲਾ ਗਿਆ। ਸਾਲ ਭਰ ਪਿਛੋਂ ਜਦੋਂ ਉਹ ਸਾਧੂ ਮਹਾਤਮਾ ਵਾਪਸ ਉਸ ਰਸਤੇ ਤੋਂ ਲੰਘੇ ਤਾਂ ਉਨ੍ਹਾਂ ਨੇ ਭਗਤ ਜੀ ਦੀ ਹਾਲਤ ਪਹਿਲਾਂ ਵਰਗੀ ਹੀ ਦੇਖੀ ਤਾਂ ਬੜਾ ਹੈਰਾਨ ਹੋਏ। ਸੰਤ ਜੀ ਨੇ ਜਦੋਂ ਭਗਤ ਜੀ ਤੋਂ ਆਪਣੇ ਪਾਰਸ ਬਾਰੇ ਪੁਛਿਆ ਤਾਂ ਭਗਤ ਜੀ ਦਾ ਉਤਰ ਸੀ ਕਿ "ਮਹਾਰਾਜ ਜਿਸ ਕੋਨੇ ਵਿਚ ਆਪਜੀ ਉਸ ਨੂੰ ਰਖਕੇ ਗਏ ਸੀ ਓਥੋਂ ਹੀ ਚੁਕ ਕੇ ਲੈ ਜਾਓ"। ਸਾਧੂ ਮਹਾਤਮਾ ਨੇ ਬਥੇਰਾ ਸਮਝਾਇਆ ਪਰ ਰਵਿਦਾਸ ਜੀ ਨੇ ਉਸ ਨੂੰ ਲੈਣ ਅਤੇ ਵਰਤਣ ਤੋਂ ਨਿਮਰਤਾ ਸਹਿਤ ਇਨਕਾਰ ਕਰ ਦਿਤਾ। ਇਹ ਘਟਨਾ ਇਸ ਗਲ ਨੂੰ ਸਾਬਤ ਕਰਦੀ ਹੈ ਕਿ ਰਬੀ-ਰੰਗ ਵਿਚ ਰੰਗੀਆਂ ਰੂਹਾਂ ਦੂਜੇ ਦੀ ਚੀਜ਼ ਵਲ ਅੱਖ ਹੀ ਨਹੀਂ ਕਰਦੇ ਅਤੇ ਦਸਾਂ ਨਹੁੰਆਂ ਦੀ ਕਿਰਤ-ਕਮਾਈ ਵਿਚ ਵਿਸ਼ਵਾਸ਼ ਰਖਦੇ ਹਨ।

ਆਪ ਜੀ ਦੇ ਜੀਵਨ-ਕਾਲ ਨਾਲ ਜੁੜੀ ਇਕ ਹੋਰ ਘਟਨਾ ਅਨੁਸਾਰ ਇਕ ਵਾਰ ਗੰਗਾ-ਇਸ਼ਨਾਨ ਕਰਨ ਜਾ ਰਿਹਾ ਇਕ ਪੰਡਤ ਰਵਿਦਾਸ ਜੀ ਪਾਸ ਆਪਣੀ ਜੁਤੀ ਗੰਢਾਉਣ ਲਈ ਆਇਆ। ਜੁਤੀ ਠੀਕ ਕਰਾਉਣ ਉਪਰੰਤ ਜਦੋਂ ਉਹ ਪੈਸੇ ਦੇਣ ਲਗਾ ਤਾਂ ਰਵਿਦਾਸ ਜੀ ਨੇ ਸਹਿਜ-ਸੁਭਾ ਹੀ ਪੁਛਿਆ ਕਿ ਉਹ ਕਿਥੇ ਜਾ ਰਿਹਾ ਹੈ। ਉਸ ਦੇ ਇਹ ਦਸਣ ਤੇ ਕਿ ਉਹ ਤਾਂ ਗੰਗਾ-ਇਸ਼ਨਾਨ ਕਰਨ ਜਾ ਰਿਹਾ ਹੈ ਤਾਂ ਰਵਿਦਾਸ ਜੀ ਨੇ ਉਸ ਵਲੋਂ ਦਿਤੀ ਮਜ਼ਦੂਰੀ ਦੀ ਦਮੜੀ ਵਾਪਸ ਕਰਦਿਆਂ ਆਖਿਆ

ਕਿ ਉਹ ਇਹ ਦਮੜੀ ਗੰਗਾ-ਮਾਤਾ ਨੂੰ ਉਸ ਸਮੇਂ ਭੇਂਟ ਕਰੇ ਜਦੋਂ ਉਹ ਖ਼ੁਦ ਬਾਂਹ ਕਢਕੇ ਮੰਗੇ ਨਹੀਂ ਤਾਂ ਨਹੀਂ। ਪੰਡਤ, ਰਵਿਦਾਸ ਜੀ ਦੀ ਇਸ ਗਲ ਤੇ ਖ਼ੂਬ ਹਸਿਆ ਪਰ ਉਹ ਦਮੜੀ ਲੈ ਕੇ ਚਲਾ ਗਿਆ। ਪੰਡਤ ਜੀ ਨੇ ਸੋਚਿਆ ਕਿ ਗੰਗਾ ਮਈਆ ਨੂੰ ਤਾਂ ਲੋਕ ਬਹੁਤ ਸਾਰੇ ਕੀਮਤੀ ਗਹਿਣੇ ਦਾਨ ਕਰ ਰਹੇ ਹਨ ਇਸ ਲਈ ਇਨ੍ਹਾਂ ਸਾਹਮਣੇ ਰਵਿਦਾਸ ਜੀ ਦੀ ਇਸ ਦਮੜੀ ਦਾ ਕੀ ਮੁਲ ਹੈ ਪਰ ਫੇਰ ਮਨ ਵਿਚ ਸੋਚਿਆ ਕਿ ਚਲੋ ਜਿਵੇਂ ਰਵਿਦਾਸ ਨੇ ਆਖਿਆ ਸੀ ਉਸ ਤਰ੍ਹਾਂ ਕਰ ਕੇ ਵੇਖਣ ਵਿਚ ਹਰਜ਼ ਕੀ ਹੈ। ਪੰਡਤ ਜੀ ਨੇ ਉਚੀ ਅਵਾਜ਼ ਵਿਚ ਆਖਿਆ ਕਿ ਹੇ! ਗੰਗਾ ਮਈਆ ਤੇਰੇ ਇਕ ਭਗਤ ਰਵਿਦਾਸ ਨੇ ਇਕ ਦਮੜੀ ਤੇਰੀ ਭੇਟਾ ਲਈ ਭੇਜੀ ਹੈ ਪਰ ਇਹ ਤੈਨੂੰ ਦਿਆਂਗਾ ਤਾਂ ਜੇਕਰ ਤੂੰ ਹੱਥ ਬਾਹਰ ਕਢਕੇ ਲਵੇਂਗੀ? ਪੰਡਤ ਜੀ ਦੀ ਇਹ ਗਲ ਸੁਣਕੇ ਆਲੇ ਦੁਆਲੇ ਖੜੋਤੇ ਲੋਕ ਹੈਰਾਨ ਹੋ ਕੇ ਹਸਣ ਲਗੇ ਪਰ ਕੁੱਛ ਹੀ ਸੈਕਿੰਡ ਦੇ ਵਕਫ਼ੇ ਨਾਲ ਪਾਣੀ ਵਿਚੋਂ ਗੰਗਾ ਮਈਆ ਪ੍ਰਗਟ ਹੋਈ ਅਤੇ ਦੋਵੇ ਹੱਥ ਅਗੇ ਕਰਦਿਆਂ ਬੋਲੀ ਕਿ "ਲਿਆਓ ਪੰਡਤ ਜੀ! ਮੇਰੇ ਸਚੇ ਸੁਚੇ ਭਗਤ ਵਲੋਂ ਹਕ ਹਲਾਲ ਦੀ ਕਮਾਈ ਵਾਲੀ ਭੇਜੀ ਅਨਮੋਲ ਭੇਟਾ ਮੈਨੂੰ ਦੇ ਦਿਓ"। ਇਹ ਕੌਤਕ ਵੇਖਕੇ ਪੰਡਤ ਜੀ ਅਤੇ ਸਾਰੀ ਸੰਗਤ ਦੇ ਹੋਸ਼ ਉਡ ਗਏ। ਗੰਗਾ ਮਈਆ ਨੇ ਰਵਿਦਾਸ ਜੀ ਦੀ ਦਮੜੀ-ਭੇਟਾ ਪ੍ਰਵਾਨ ਕਰਦਿਆਂ ਪ੍ਰਸ਼ਾਦ ਰੂਪ ਵਿਚ ਹੀਰੇ ਮੋਤੀ ਜੜਿਆ ਕੰਗਣ ਰਵਿਦਾਸ ਜੀ ਨੂੰ ਦੇਣ ਹਿਤ ਪੰਡਤ ਜੀ ਨੂੰ ਦਿਤਾ। ਇਸ ਸਾਰੀ ਘਟਨਾ ਦਾ ਅਸਲ ਮੰਤਵ ਇਹ ਦਰਸਾਣਾ ਹੈ ਕਿ ਪ੍ਰਭੂ ਉਹੋ ਭੇਟਾ ਪ੍ਰਵਾਨ ਕਰਦਾ ਹੈ ਜੋ ਉਸ ਨੂੰ ਆਪਣੀ ਦਸਾਂ ਨਹੁੰਆਂ ਦੀ ਕਿਰਤ ਕਮਾਈ ਵਿਚੋਂ ਸਚੇ ਸੁਚੇ ਮਨ ਨਾਲ ਅਰਪਨ ਕੀਤੀ ਜਾਵੇ।

ਏਸੇ ਪ੍ਰਕਾਰ ਦੀ ਇਕ ਹੋਰ ਅਜਿਹੀ ਘਟਨਾ ਹੈ ਜਿਸ ਤੋਂ ਇਕੋ ਸਮੇਂ ਚਾਰ ਪ੍ਰਕਾਰ ਦੀਆਂ ਮੁਲਵਾਨ ਸਿਖਿਆਵਾਂ ਮਿਲਦੀਆਂ ਹਨ। ਭਗਤ ਜੀ ਦੇ ਜੀਵਨ-ਕਾਲ ਨਾਲ ਸੰਬੰਧਤ ਜਨਮ-ਸਾਖੀਆਂ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਵਾਰ ਪੰਡਤ ਪੁਜਾਰੀਆਂ ਨੇ ਸਮੇਂ ਦੇ ਹਾਕਮ ਸਿਕੰਦਰ ਲੋਧੀ ਨੂੰ ਸ਼ਿਕਾਇਤ ਕੀਤੀ ਕਿ ਰਵਿਦਾਸ ਇਕ ਨੀਵੀਂ ਜਾਤਿ ਦਾ ਹੋਣ ਦੇ ਬਾਵਜੂਦ ਨ ਕੇਵਲ ਹਿੰਦੂ ਰੀਤੀ ਰਿਵਾਜ਼ ਦੇ ਉਲਟ ਪੂਜਾ ਪਾਠ ਕਰਦਾ ਹੈ ਬਲਕਿ ਇਸਲਾਮ ਧਰਮ ਦੇ ਵਿਰੁਧ ਵੀ ਪ੍ਰਚਾਰ ਕਰਦਾ ਹੈ। ਬਾਦਸ਼ਾਹ ਨੇ ਸੱਚ ਜਾਣਨ ਤੋਂ ਬਿਨਾਂ ਹੀ ਰਵਿਦਾਸ ਜੀ ਨੂੰ ਤਲਬ ਕਰਦਿਆਂ ਹਵਾਲਾਤ ਵਿਚ ਬੰਦ ਕਰ ਦਿਤਾ ਪਰ ਉਸੇ ਰਾਤ ਬਾਦਸ਼ਾਹ ਨੂੰ ਇਕ ਅਜਿਹਾ ਸੁਪਨਾ ਆਇਆ ਜਿਸ ਨਾਲ ਉਹ ਪਸੀਨੋ ਪਸੀਨੀ ਹੁੰਦਾ ਇਕ ਪਲ ਵੀ ਦੇਰੀ ਕੀਤੇ ਬਿਨਾਂ ਆਪਣੀ ਭੁਲ ਬਖਸ਼ਾਉਣ ਲਈ ਰਵਿਦਾਸ ਜੀ ਦੇ ਚਰਨਾ ਤੇ ਢਹਿ ਪਿਆ। ਬਾਦਸ਼ਾਹ ਨੇ ਰਵਿਦਾਸ ਜੀ ਨੂੰ ਹਵਾਲਾਤ ਵਿਚੋਂ ਬਾਹਰ ਕਢਦਿਆਂ ਹੀਰੇ ਜੜਿਆ ਇਕ ਕੀਮਤੀ ਦੁਸ਼ਾਲਾ ਭੇਂਟ ਕਰਦਿਆਂ ਸਤਿਕਾਰ ਸਹਿਤ ਵਿਦਾ ਕੀਤਾ। ਰਵਿਦਾਸ ਜੀ

ਨੇ ਉਹ ਕੀਮਤੀ ਦੁਸ਼ਾਲਾ ਦਰਿਆ ਗੰਗਾ ਵਿਚ ਸੁਟ ਦਿਤਾ ਜਿਸ ਤੇ ਪੰਡਤਾਂ ਨੇ ਫਿਰ ਚੁਗਲੀ ਕੀਤੀ ਤੇ ਆਖਿਆ ਕਿ "ਬਾਦਸ਼ਾਹ ਦੇਖੋ ਰਵਿਦਾਸ ਕਿਤਨਾ ਮਗਰੂਰ ਹੈ ਜਿਸ ਨੇ ਆਪ ਜੀ ਵਲੋਂ ਭੇਂਟ ਕੀਤਾ ਕੀਮਤੀ ਦੁਸ਼ਾਲਾ ਬੇਕਦਰੀ ਨਾਲ ਗੰਗਾ ਵਿਚ ਸੁਟ ਦਿਤਾ ਹੈ"। ਬਾਦਸ਼ਾਹ ਕ੍ਰੋਧਤ ਹੋ ਕੇ ਰਵਿਦਾਸ ਜੀ ਕੋਲ ਗਿਆ ਤੇ ਆਪਣੇ ਵਲੋਂ ਭੇਂਟ ਕੀਤੇ ਦੁਸ਼ਾਲੇ ਬਾਰੇ ਜਾਣਕਾਰੀ ਮੰਗੀ। ਰਵਿਦਾਸ ਜੀ ਸਭ ਜਾਣਦੇ ਸਨ ਉਹ ਬਾਦਸ਼ਾਹ ਨੂੰ ਗੰਗਾ ਕਿਨਾਰੇ ਲੈ ਗਏ ਅਤੇ ਗੰਗਾ ਵਿਚੋਂ ਬਹੁਤ ਸਾਰੇ ਕੀਮਤੀ ਦੁਸ਼ਾਲੇ ਕਢਕੇ ਬਾਦਸ਼ਾਹ ਅਗੇ ਰਖ ਦਿਤੇ। ਇਹ ਵੇਖਕੇ ਬਾਦਸ਼ਾਹ ਬੜਾ ਸ਼ਰਮਿੰਦਾ ਹੋਇਆ ਅਤੇ ਮੁਆਫੀ ਮੰਗ ਕੇ ਚਲਾ ਗਿਆ।

ਇਸ ਸਾਖੀ ਤੋਂ ਚਾਰ ਗਲਾਂ ਦਾ ਪਤਾ ਚਲਦਾ ਹੈ। ਪਹਿਲੀ ਇਹ ਕਿ, ਰਵਿਦਾਸ ਜੀ ਦੇ ਸਮੇਂ ਪੁਜਾਰੀਆਂ ਦਾ ਬੋਲ-ਬਾਲਾ ਸੀ ਅਤੇ ਉਨ੍ਹਾਂ ਦੀ ਆਖੀ ਗਲ ਨੂੰ ਰਾਜੇ ਮਹਾਰਾਜੇ ਵੀ ਨਹੀਂ ਸਨ ਮੋੜ ਸਕਦੇ। ਦੂਜੀ ਇਹ ਕਿ ਉਸ ਕਾਲ ਵਿਚ ਹੁਕਮਰਾਨ ਲੋਕ ਕੰਨਾਂ ਦੇ ਬਹੁਤ ਕੱਚੇ ਹੁੰਦੇ ਸਨ ਜੋ ਮਾਮਲੇ ਦੀ ਪੁਨਛਾਣ ਕੀਤੇ ਬਿਨਾਂ ਹੀ ਸਜ਼ਾ ਦੇ ਦਿੰਦੇ ਸਨ ਪਰ ਸੱਚ ਪਤਾ ਲਗਣ ਤੇ ਸ਼ਰਮਿੰਦਾ ਹੋ ਕੇ ਮਾਫ਼ੀ ਮੰਗਣ ਤੋਂ ਨਹੀਂ ਸਨ ਝਿਜਕਦੇ। ਤੀਜੀ ਗਲ ਇਹ ਕਿ ਰਵਿਦਾਸ ਜੀ ਮਨ ਕਰਕੇ ਨਿਰਭਉ ਭਾਵਨਾ ਵਾਲੇ ਸਨ ਜੋ ਹਾਕਮਾਂ ਦੀ ਸਖਤੀ ਅਤੇ ਪੁਜਾਰੀਆਂ ਦੇ ਫ਼ਤਵਿਆਂ ਤੋਂ ਨਿਡਰ ਰਹਿੰਦੇ ਸਨ। ਚੌਥੀ ਗਲ ਇਹ ਕਿ ਰਵਿਦਾਸ ਜੀ ਜਿਥੇ ਨਿਰਭਉ ਤੇ ਨਿਰਵੈਰ ਭਾਵਨਾ ਵਾਲੇ ਸਨ ਓਥੇ ਉਹ ਨਿਰਲੋਭੀ ਸਨ। ਪਰਾਈ ਅਤੇ ਹਾਕਮ ਦੀ ਧਨ ਦੌਲਤ ਉਨ੍ਹਾਂ ਦੇ ਮਨ ਵਿਚ ਆਪਣਾ ਘਰ ਨਹੀਂ ਸੀ ਬਣਾ ਸਕੀ। ਉਨ੍ਹਾਂ ਦਾ ਮਤ ਸੀ ਕਿ:

ਸੰਪਤਿ ਬਿਪਤਿ ਪਟਲ ਮਾਇਆ ਧਨੁ ॥
ਤਾ ਮਹਿ ਮਗਨ ਹੋਤ ਨ ਤੇਰੋ ਜਨੁ ॥ ਉਹੀ, ਅੰਗ ੪੮੬-੮੭

ਇਸ ਤਰ੍ਹਾਂ ਇਹ ਘਟਨਾ ਮਨੁੱਖ ਨੂੰ ਮੋਹ ਮਾਇਆ ਦੇ ਜਾਲ ਤੇ ਲੋਭ-ਲਾਲਚ ਤੋਂ ਨਿਰਲੇਪ ਰਹਿਣ ਦੀ ਪ੍ਰੇਰਨਾ ਕਰਨ ਵਾਲੀ ਹੈ।

ਜਿਥੋਂ ਤਕ ਭਗਤ ਰਵਿਦਾਸ ਜੀ ਦੇ ਜੀਵਨ-ਦਰਸ਼ਨ ਦਾ ਸੰਬੰਧ ਹੈ ਉਸ ਨੂੰ ਪੜ੍ਹ ਕੇ/ਸੁਣ ਕੇ ਮਾਨਵ-ਸੋਚ ਦੰਗ ਰਹਿ ਜਾਂਦੀ ਹੈ। ਇਹ ਜਾਣ ਕੇ ਹੈਰਾਨੀ ਹੁੰਦੀ ਹੈ ਕਿ ਆਪ ਜੀ ਦੇ ਸਮਕਾਲੀ ਸਮਾਜ ਵਿਚ ਸ਼ਾਸਕ, ਵਿਦੇਸ਼ੀ ਮੂਲ ਦੇ ਅਜਿਹੇ ਸਨ ਜਿਨ੍ਹਾਂ ਦੀਆਂ ਰੁਚੀਆਂ ਜ਼ਾਲਮਾਨਾ ਅਤੇ ਠਾਕੁਰਾਂ ਦਾ ਸੁਭਾਅ ਨਿਰਦਈ ਅਤੇ ਮਾਲਕਾਨਾ ਸੀ। ਪੰਡਤਾਂ ਤੇ ਮੁੱਲਾਂ ਮੁਲਾਣਿਆਂ ਦਾ ਪੁਜਾਰੀ ਵਰਗ, ਕਰਮ-ਕਾਡਾਂ ਵਿਚ ਬਝ ਕੇ ਹੰਕਾਰ ਨਾਲ ਨਕੋ-ਨਕ ਭਰਿਆ ਪੀਤਾ ਸੀ। ਇਹ ਅਜਿਹੇ ਵਰਗ ਸਨ ਜਿਨ੍ਹਾਂ ਦੀ ਹੁਕਮ-ਅਦੂਲੀ ਕਰਨ ਵਾਲਿਆਂ ਦਾ ਸਿਰ ਕਲਮ ਕਰ ਦਿੱਤਾ ਜਾਂਦਾ ਸੀ। ਨਿਰਸੰਦੇਹ ਇਹ ਸ਼ਾਸਕ ਤੇ ਪੁਜਾਰੀ ਵਰਗ, ਗਿਣਤੀ ਪਖੋਂ ਤਾਂ ਬਹੁਤ ਘਟ ਸੀ ਅਤੇ ਜਨ-

ਸਾਧਾਰਨ ਦੀ ਗਿਣਤੀ ਸੈਂਕੜੇ ਗੁਣਾਂ ਵੱਧ ਸੀ ਪਰ ਜਿਥੇ ਸ਼ਾਸਕ ਵਰਗ ਸ਼ਸਤਰਧਾਰੀ, ਧਨਵਾਨ ਤੇ ਬਲਵਾਨ ਸੀ ਓਥੇ ਜਨ-ਸਾਧਾਰਨ ਆਪਣੀ ਸ਼ਕਤੀ ਤੋਂ ਅਨਜਾਣ ਸੀ। ਇਸ ਦੇ ਬਾਵਜੂਦ ਉਨ੍ਹਾਂ ਦੇ ਜੀਵਨ-ਦਰਸ਼ਨ ਦੇ ਇਸ ਪੈਂਤੜੇ ਨੂੰ ਜਾਣ ਕੇ ਹੈਰਾਨੀ ਹੁੰਦੀ ਹੈ ਕਿ ਰਵਿਦਾਸ ਜੀ ਕੋਲ ਨਾ ਤਾਂ ਹਾਥੀ ਘੋੜੇ ਸਨ, ਨਾ ਹੀ ਰਵਾਇਤੀ ਮਾਰੂ ਹਥਿਆਰ ਅਤੇ ਨਾ ਹੀ ਗੁਰੀਲਾ ਜੰਗ ਲੜਨ ਵਾਲੀ ਸਿਖਿਅਤ ਫੌਜ ਪਰ ਜਿਸ ਦਲੇਰੀ ਨਾਲ ਉਹ ਸਮਕਾਲੀ ਸ਼ਾਸਕਾਂ ਦੇ ਜ਼ੁਲਮ ਅਤੇ ਪੁਜਾਰੀ ਵਰਗ ਦੇ ਗੁਮਰਾਹਕੁੰਨ ਫੋਕੇ ਕਰਮ-ਕਾਂਡਾਂ ਨੂੰ ਨਕਾਰਦੇ ਹਨ ਉਹ ਢੰਗ ਕਮਾਲ ਦਾ ਹੈ। ਉਨ੍ਹਾਂ ਨੂੰ ਇਸ ਗਲ ਦਾ ਭਲੀ-ਭਾਂਤ ਅਹਿਸਾਸ ਹੈ ਕਿ ਉਹ ਖੁਦ ਅਤੇ ਉਨ੍ਹਾਂ ਦਾ ਭਾਈਚਾਰਾ ਅਤਿ ਗਰੀਬ ਹੈ ਜਿਸ ਤੇ ਹਰ ਕੋਈ ਹਾਸਾ ਠਠਾ ਕਰਦਾ ਹੈ:

ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ ॥

ਉਹੀ, ਅੰਗ ੮੫੮

ਵਿਸ਼ੇਸ਼ਤਾ ਇਹ ਹੈ ਕਿ ਭਗਤ ਰਵਿਦਾਸ ਜੀ ਆਪਣੀ ਬਾਣੀ ਵਿਚ ਸਮਕਾਲੀ ਸਮਾਜ ਦੇ ਸ਼ਾਸਕਾਂ ਦੀ ਜ਼ਾਲਮਾਨਾ ਰੁਚੀ ਅਤੇ ਪੁਜਾਰੀ ਵਰਗ ਦੇ ਹੰਕਾਰੀ ਰੁੱਖ ਨੂੰ ਅਪ੍ਰਵਾਨ ਕਰਦਿਆਂ ਨਾ ਤਾਂ ਆਪਣੇ ਵਰਗ ਨੂੰ ਹਿੰਸਾਤਮਕ ਕਾਰਵਾਈ ਕਰਨ ਲਈ ਭੜਕਾਉਂਦੇ ਹਨ, ਨਾ ਹੀ ਅਜੋਕੇ ਯੁਗ ਵਾਂਗ ਜਲਸੇ ਜਲੂਸ ਹੀ ਕਢਦੇ ਹਨ, ਨਾ ਹੀ ਕੋਈ ਧਰਨਾ ਲਗਦਾ ਹੈ ਅਤੇ ਨਾ ਹੀ ਸਾੜ-ਫੂਕ ਹੁੰਦੀ ਹੈ ਸਗੋਂ ਉਨ੍ਹਾਂ ਦੀ ਬਾਣੀ ਵਿਚੋਂ ਇਕ ਵੀ ਅਜਿਹਾ ਸ਼ਬਦ ਨਹੀਂ ਮਿਲਦਾ ਜਿਸ ਦੀ ਸੁਰ ਕੌੜੀ ਭਾਵਨਾ ਵਾਲੀ ਹੋ ਕੇ ਕਿਸੇ ਦਾ ਦਿਲ ਦੁਖਾਉਣ ਦਾ ਕਾਰਨ ਬਣ ਸਕਦੀ ਹੋਵੇ। ਬਲਕਿ ਉਹ ਉਸ ਹੰਕਾਰੀ-ਵਰਗ ਪ੍ਰਤੀ ਵੀ ਕੋਈ ਇਕ ਕੌੜਾ ਸ਼ਬਦ ਨਹੀਂ ਵਰਤਦੇ ਜਿਨ੍ਹਾਂ ਦੀਆਂ ਗਲਤ ਰੁਚੀਆਂ ਕਾਰਨ ਉਹ ਤੇ ਉਨ੍ਹਾਂ ਦਾ ਵਰਗ ਨਰਕਮਈ ਜੀਵਨ ਬਤੀਤ ਕਰਨ ਲਈ ਮਜਬੂਰ ਸੀ। ਆਪ ਜੀ ਨੇ ਆਪਣਾ ਜੀਵਨ ਇਤਨਾ ਸੁਚੇਰਾ ਤੇ ਉਚੇਰਾ ਬਣਾ ਕੇ ਪ੍ਰਸਤੁਤ ਕੀਤਾ ਕਿ ਸ਼ਾਸਕ ਤੇ ਪੁਜਾਰੀ ਵਰਗ ਉਨ੍ਹਾਂ ਦੇ ਪੈਰ ਪੂਜਣ ਵਿਚ ਮਾਣ ਮਹਿਸੂਸ ਕਰਨ ਲਗ ਪਿਆ:

ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥

ਉਹੀ, ਅੰਗ ੧੨੯੩

ਹਿੰਸਾਤਮਿਕ ਕਰਵਾਈਆਂ ਨਾਲ ਰਾਜ ਪਲਟਾ ਲਿਆਉਣਾ, ਕੌੜੇ, ਖਰਵੇ ਤੇਜ ਤਰਾਰ ਬੋਲਾਂ ਰਾਹੀਂ ਮਾਨਵ-ਚੇਤਨਾ ਵਿਚ ਡਰ ਦੀ ਭਾਵਨਾ ਪੈਦਾ ਕਰਕੇ ਸਮਾਜਿਕ ਕ੍ਰਾਂਤੀ ਲਿਆਉਣਾਂ, ਜ਼ਬਰੀ ਵਿਸ਼ੇਸ਼ ਧਾਰਮਿਕ ਰਸਮਾਂ ਦਾ ਪ੍ਰਚਲਨ ਅਤੇ ਆਰਥਿਕ ਪੱਧਰ ਤੇ ਲੁਟ ਖਸੁਟ ਕਰਨਾ ਭਗਤ ਰਵਿਦਾਸ ਜੀਵਨ-ਦਰਸ਼ਨ ਦਾ

ਉਦੇਸ਼ ਨਹੀਂ। ਏਸੇ ਲਈ ਆਪ ਜੀ ਦੀ ਬਾਣੀ ਵਿਚ ਇਸ ਦਾ ਅਭਾਵ ਹੈ। ਆਪਣੇ ਉਦੇਸ਼ ਦੀ ਪੂਰਤੀ ਲਈ ਉਨ੍ਹਾਂ ਦੀ ਜੁਗਤ ਪ੍ਰੇਮ-ਪਿਆਰ ਹੈ। ਏਸੇ ਜੁਗਤ ਰਾਹੀਂ ਉਨ੍ਹਾਂ ਨੇ ਲੁੱਟ-ਖਸੁੱਟ ਕਰਨ ਵਾਲੇ ਹੁਕਮਰਾਨ ਅਤੇ ਪੁਜਾਰੀ ਵਰਗ ਦੇ ਦਿਲ ਦਿਮਾਗ ਨੂੰ ਬਦਲਣ ਅਤੇ ਜਿਤਣ ਲਈ ਆਪਣੀ ਅਧਿਆਤਮਿਕ ਅਤੇ ਨੈਤਿਕ ਸ਼ਕਤੀ ਦੇ ਬੱਲ ਦਾ ਪ੍ਰਦਰਸ਼ਨ ਕੀਤਾ।

ਰਵਿਦਾਸ-ਬਾਣੀ ਅਨੁਸਾਰ ਕੋਈ ਵੀ ਮਾਨਵ, ਜਾਤ ਪਾਤ ਜਾਂ ਸ੍ਰੇਣੀ ਵੰਡ ਦੇ ਅੰਤਰਗਤ ਵਡਾ ਛੋਟਾ ਜਾਂ ਅਮੀਰ, ਗਰੀਬ ਨਹੀਂ ਹੁੰਦਾ ਇਸ ਦਾ ਨਿਰਣਾ ਉਸ ਮਾਨਵ ਦੇ ਸ਼ੁਭ, ਅਸ਼ੁਭ ਕਰਮ ਹੀ ਕਰਦੇ ਹਨ ਜੋ ਪ੍ਰਭੂ ਦੇ ਦਰ ਤੇ ਉਸ ਦੀ ਅਸਲ ਚੰਗੀ ਮੰਦੀ ਪਹਿਚਾਨ ਬਣਾਉਂਦੇ ਹਨ।

ਇਹ ਵੀ ਇਕ ਅਟਲ ਸੱਚਾਈ ਹੈ ਕਿ ਜਾਤ-ਪਾਤ ਤੇ ਉਚ-ਨੀਚ ਦਾ ਕੋਹੜ ਕੇਵਲ ਭਾਰਤੀਆਂ ਨੂੰ ਹੀ ਚਿੰਬੜਿਆ ਹੋਇਆ ਹੈ। ਭਾਰਤੀ ਮੂਲ ਦੇ ਮਨੁਖਾਂ ਨੂੰ ਛੱਡ ਕੇ ਸੰਸਾਰ ਦੇ ਬਾਕੀ ਮੁਲਕਾਂ ਵਿਚ ਰੰਗ ਨਸਲ ਭੇਦ ਤਾਂ ਹੈ ਪਰ ਜਾਤੀਵਾਦ ਪ੍ਰਥਾ ਕਿਤੇ ਵੀ ਪ੍ਰਚਲਤ ਨਹੀਂ ਜਾਪਦੀ। ਬਾਹਰਲੇ ਮੁਲਕਾਂ ਵਿਚ ਸਫ਼ਾਈ ਕਰਮਚਾਰੀ, ਜੁਤੀਆਂ ਬਣਾਉਣ ਜਾਂ ਮੁਰੰਮਤ ਕਰਨ ਵਾਲੇ, ਕਪੜੇ ਧੋੜ ਵਾਲੇ, ਕਪੜੇ ਸਿਊਣ ਵਾਲੇ ਆਦਿ ਦੀ ਸਮਾਜਿਕ ਪਹਿਚਾਨ, ਉਸ ਦੇ ਕਿਤੇ ਕਾਰਨ ਸਥਾਪਤ ਨਹੀਂ ਹੁੰਦੀ ਬਲਕਿ ਉਸ ਦੀ ਪਹਿਚਾਣ ਦਾ ਆਧਾਰ ਉਸ ਦਾ ਆਰਥਿਕ ਪੱਧਰ ਤੇ ਰਹਿਣ ਸਹਿਣ ਹੈ।

ਦਰਅਸਲ ਮਾਨਵ-ਪਿਆਰ, ਭਗਤ ਰਵਿਦਾਸ ਜੀ ਦੇ ਰੋਮ ਰੋਮ ਵਿਚ ਸਮਾਇਆ ਹੋਇਆ ਸੀ। ਪਿਆਰ ਦੇ ਇਸ ਅਥਾਹ ਸਮੁੰਦਰ ਨੇ ਧਰਤ ਲੋਕਾਈ ਦੇ ਹਰ ਮਾਨਵ ਨੂੰ ਬੁਕਾਂ ਭਰ ਭਰ ਕੇ ਪਿਆਰ ਵੰਡਿਆ। ਆਪ ਜੀ ਦੀ ਇਸ ਜੁਗਤ ਕਾਰਨ ਜਨ-ਸਾਧਾਰਨ ਨੂੰ ਅਮੀਰਾਂ ਤੋਂ ਦੌਲਤ ਲੁਟਣ ਜਾਂ ਖੋਹਣ ਦੀ ਲੋੜ ਨਹੀਂ ਪਈ ਕਿਉਂਕਿ ਆਪ ਜੀ ਨੇ ਧਨ ਦਾ ਅਜਿਹਾ ਅਵਮੁਲਣ ਕੀਤਾ ਕਿ ਧਨੀ ਲੋਗ ਤੇ ਧਨਹੀਣ ਪੁਰਸ਼ ਇਕ ਦੂਜੇ ਨਾਲ ਆਪਣੀ ਸਮਾਨਤਾ ਦਾ ਹਕ ਜਤਲਾ ਸਕਣ। ਧਨੀ ਲੋਕਾਂ ਨੇ ਭਗਤ ਜੀ ਦੀ ਮਹਾਨਤਾ ਸਵੀਕਾਰ ਕਰਦਿਆਂ ਆਪਣੇ ਆਪ ਨੂੰ ਉਨ੍ਹਾਂ ਸਾਹਮਣੇ ਤੁੱਛ ਪੇਸ਼ ਕੀਤਾ। ਆਪ ਜੀ ਦਾ ਸੰਗ ਕਰਨ ਵਾਲੇ ਧਨਹੀਨ ਪੁਰਸ਼ਾਂ ਨੇ ਆਪਣੀ ਚੇਤਨਾ ਵਿਚੋਂ ਹੀਨ ਭਾਵਨਾ ਕਢਦਿਆਂ ਖੁਦ ਨੂੰ ਗੌਰਵਸ਼ਾਲੀ ਸਮਝਿਆ। ਕਮਾਲ ਦੀ ਗੱਲ ਇਹ ਹੈ ਕਿ ਰਵਿਦਾਸ ਜੀ ਨੂੰ ਰਾਜੇ, ਰਾਣੀਆਂ ਤੇ ਸ਼ਾਹੂਕਾਰਾਂ ਵਲੋਂ ਬੇਸ਼ੁਮਾਰ ਧਨ-ਦੌਲਤ ਅਰਪਨ ਕਰਨ ਦੀ ਪੇਸ਼ਕਸ਼ ਕੀਤੀ ਗਈ ਪਰ ਆਪ ਜੀ ਨੇ ਇਸ ਨੂੰ ਅਸਵੀਕਾਰ ਕਰਕੇ ਖੁਦ ਆਪਣੀ ਰੋਟੀ ਰੋਜ਼ੀ ਆਪਣੇ ਪਰਿਵਾਰਕ ਕਿਤੇ ਨੂੰ ਜਾਰੀ ਰਖਦਿਆਂ ਕਮਾਉਣ ਦਾ ਸੰਕਲਪ ਲਿਆ। ਆਪ ਜੀ ਦੇ ਇਸ ਸੰਕਲਪ ਨੇ ਜਿੱਥੇ ਕਿਰਤ ਕਰਨ ਦੀ ਪਰੰਪਰਾ ਨੂੰ ਸੁਦ੍ਰਿੜ ਕੀਤਾ ਉਥੇ ਕਿਰਤ ਨੂੰ ਉਚੀ ਸੁਚੀ ਦਸਕੇ

ਇਸ ਨੂੰ ਹੀਨ ਭਾਵਨਾ ਦੇ ਘੇਰੇ ਵਿਚੋਂ ਅਜ਼ਾਦ ਕੀਤਾ। ਉਨ੍ਹਾਂ ਨੇ ਹਾਕਮ ਵਰਗ ਅਤੇ ਰਾਜੇ ਰਾਣੀਆਂ ਤੋਂ ਕਿਸੇ ਪ੍ਰਕਾਰ ਦੀ ਹਕੂਮਤ ਜਾਂ ਤਾਕਤ ਪ੍ਰਾਪਤ ਕਰਨ ਦਾ ਜਤਨ ਨਹੀਂ ਕੀਤਾ ਅਤੇ ਨਾ ਹੀ ਕੋਠੀਆਂ, ਡੇਰਿਆਂ ਜਾਂ ਮਹਲਾਂ ਦੀ ਉਸਾਰੀ ਹੀ ਕੀਤੀ। ਉਨ੍ਹਾਂ ਨੇ ਤਾਂ ਇਸ ਸ਼੍ਰੇਣੀ ਨੂੰ ਆਪਣਾ ਹੰਕਾਰ ਘਟਾ ਕੇ ਜਨ-ਸਾਧਾਰਨ ਦੀ ਪੱਧਰ ਤੇ ਸੋਚਣ ਤੇ ਵਿਚਰਨ ਦੀ ਪ੍ਰੇਰਨਾ ਕੀਤੀ। ਏਸੇ ਲਈ ਇਹ ਉਚ-ਵਰਗ ਦੇ ਲੋਕ ਆਮ ਲੋਕਾਂ ਵਾਂਗ ਭਗਤ ਰਵਿਦਾਸ ਜੀ ਦੇ ਦਰਬਾਰ ਵਿਚ ਸੰਗਤ ਰੂਪ ਵਜੋਂ ਹਾਜ਼ਰ ਹੁੰਦੇ ਰਹੇ। ਇਸ ਜੁਗਤ ਰਾਹੀਂ ਰਵਿਦਾਸ ਜੀ ਨੇ ਰਾਜ-ਸਤਾ ਨੂੰ ਅਧਿਆਤਮਿਕ ਸਤਾ ਦੇ ਅਧੀਨ ਲੈ ਆਂਦਾ ਕਿਉਂਕਿ ਧਰਮ-ਯੁਗਤ ਰਾਜ ਸਤਾ ਹੀ, ਜਨ-ਸਾਧਾਰਨ ਦਾ ਪਾਲਣ ਪੋਸ਼ਨ ਕਰ ਸਕਦਾ ਹੈ ਜਦੋਂ ਕਿ ਧਰਮਹੀਨ-ਰਾਜ ਸਤਾ ਜਨ-ਸਾਧਾਰਨ ਦਾ ਸ਼ੋਸ਼ਨ ਕਰਦੀ ਹੈ ਪਰ ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇਕਰ ਧਰਮ, ਸਹੀ ਅਰਥਾਂ ਵਿਚ ਵਿਸ਼ਵ ਪੱਧਰ ਤੇ ਮਨੁੱਖ ਨੂੰ ਮਨੁੱਖ ਨਾਲ ਜੋੜਨ ਦੀ ਭੂਮਿਕਾ ਨਿਭਾਉਣ ਦਾ ਕਾਰਜ ਕਰਨ ਦੀ ਭੂਮਿਕਾ ਨਿਭਾਏ। ਭਗਤ ਰਵਿਦਾਸ-ਬਾਣੀ ਵਿਚ ਇਕ ਤੱਥ ਬੜਾ ਹੀ ਹੈਰਾਨੀਕੁਨ ਅਤੇ ਸੰਤੋਸ਼ਜਨਕ ਦ੍ਰਿਸ਼ਟੀਗੋਚਰ ਹੁੰਦਾ ਹੈ ਜੋ ਬੇਗ਼ਮਪੁਰੇ ਦੇ ਸੰਕਲਪ ਨਾਲ ਸੰਬੰਧਤ ਹੈ। ਭਗਤ ਜੀ ਇਸ ਸੰਕਲਪ ਨੂੰ ਜਦੋਂ ਉਸਾਰਦੇ ਹਨ ਤਾਂ ਉਹ ਕਿਸੇ ਪ੍ਰਕਾਰ ਦੀ ਵੀ ਭੜਕਾਹਟ ਵਿਚ ਆ ਕੇ ਉਤੇਜਤ ਨਹੀਂ ਹੁੰਦੇ ਸਗੋਂ ਸਹਿਜ ਸੁਭਾਅ ਸੰਤੁਲਤ ਮਨ ਨਾਲ ਆਪਣੀ ਪ੍ਰੇਮਮਈ ਸੁਰ ਵਾਲੀ ਜੁਗਤਿ ਨੂੰ ਹੀ ਨਿਰੰਤਰ ਜਾਰੀ ਰਖਦੇ ਹਨ। ਇਸ ਸੰਕਲਪ ਬਾਰੇ ਭਗਤ ਰਵਿਦਾਸ ਜੀ ਦੇ ਉਦੇਸ਼ ਨੂੰ ਠੀਕ ਪ੍ਰਸੰਗ ਵਿਚ ਸਮਝਣ ਲਈ ਸਮੁਚਾ ਸ਼ਬਦ ਸਨਮੁਖ ਰਖਣਾ ਜ਼ਰੂਰੀ ਲਗਦਾ ਹੈ ਜੋ ਇਸ ਪ੍ਰਕਾਰ ਹੈ:

> ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥
> ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
> ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
> ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥
> ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥
> ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥
> ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥
>
> ਉਹੀ, ਅੰਗ ੩੪੫

ਉਪਰੋਕਤ ਸ਼ਬਦ ਦਾ ਗਹਿਰ ਗੰਭੀਰ ਅਧਿਐਨ ਕਰਨ ਨਾਲ ਇਹ ਤੱਥ ਉਭਰ ਕੇ ਸਾਹਮਣੇ ਆਉਂਦਾ ਹੈ ਕਿ ਭਗਤ ਰਵਿਦਾਸ ਜੀ ਦੇ ਸਮਕਾਲੀ ਰਾਜਨੀਤਕ-ਪ੍ਰਬੰਧ ਦੀ ਕੁਟਲ ਨੀਤੀ ਕਾਰਨ ਮਾਨਵ-ਸਮਾਜ, ਬੁਰੀ ਤਰ੍ਹਾਂ ਗ਼ਮਪੁਰਾ ਸ਼ਹਿਰ

ਬਣਿਆ ਹੋਇਆ ਸੀ। ਇਸ ਗ਼ਮਪੁਰੇ ਵਿਚ ਤਸਵੀਸ ਵੀ ਸੀ ਅਤੇ ਖਿਰਾਜ ਵੀ। ਟੈਕਸ ਵੀ ਵਸੂਲ ਕੀਤਾ ਜਾਂਦਾ ਸੀ ਅਤੇ ਖ਼ੌਫ ਦਾ ਪਸਾਰਾ ਵੀ ਸੀ। ਕੋਈ ਪਾਤਸ਼ਾਹੀ ਕਾਇਮ ਦਾਇਮ ਨਹੀਂ ਸੀ ਹਰ ਪਾਸੇ ਆਪੋ ਧਾਪੀ ਦਾ ਵਰਤਾਰਾ ਸੀ। ਮਾਨਵ-ਸਮਾਜ ਵਿਚ ਕਿਸੇ ਤਰ੍ਹਾਂ ਦਾ ਟਿਕਾਉ ਨਹੀਂ, ਬਲਕਿ ਮਾਨਵ ਨੂੰ ਦੂਜੇ ਤੀਜੇ ਦਰਜੇ ਦੇ ਸ਼ਹਿਰੀ ਮੰਨਿਆ ਜਾਂਦਾ ਸੀ। ਰਾਜੇ ਦੇ ਮਹਿਲਾਂ ਵਿਚ ਜਾਣ ਦੀ ਮਨਾਹੀ ਸੀ। ਇਸ ਤਰ੍ਹਾਂ ਭਗਤ ਰਵਿਦਾਸ ਜੀ ਇਸ ਸ਼ਬਦ ਵਿਚਲੇ ਬੇਗ਼ਮਪੁਰੇ ਦੇ ਸੰਕਲਪ ਦੀ ਉਸਾਰੀ ਕਰਨ ਤੋਂ ਪਹਿਲਾਂ ਉਨ੍ਹਾਂ ਸਾਰੀਆਂ ਅਲਾਮਤਾਂ ਦੀ ਨਿਸ਼ਾਨਦੇਹੀ ਕਰਦੇ ਹਨ ਜਿਸ ਦੀ ਵਜਾਹ ਨਾਲ ਮਾਨਵ-ਜੀਵਨ ਨਰਕਮਈ ਹੋਇਆ ਪਇਆ ਸੀ ਪਰ ਰਵਿਦਾਸ ਜੀ ਨੇ ਬੇਗ਼ਮਪੁਰੇ ਦੇ ਇਸ ਸੰਕਲਪ ਰਾਹੀਂ ਇਕ ਬੜੀ ਖ਼ੂਬਸੂਰਤ ਨਗਰੀ ਦਾ ਚਿਤਰਣ ਕੀਤਾ ਹੈ। ਇਸ ਅਨੋਖੀ ਨਗਰੀ ਵਿਚ ਵਸਣ ਵਾਲੇ ਨਾਗਰਿਕਾਂ ਨੂੰ ਕਿਸੇ ਪ੍ਰਕਾਰ ਦਾ ਦੁਖ, ਗ਼ਮ, ਡਰ, ਅੰਦੇਸ਼, ਝੋਰਾ ਪ੍ਰੇਸ਼ਾਨ ਨਹੀਂ ਕਰ ਸਕਦਾ। ਇਸ ਨਗਰੀ ਦੇ ਰਾਜਨੀਤਿਕ ਪ੍ਰਬੰਧ ਵਿਚ ਤਸਵੀਸ, ਖਿਰਾਜ, ਟੈਕਸ, ਖ਼ੌਫ਼, ਖਤਾ, ਤਰਸ, ਜੁਆਲ ਲਈ ਕੋਈ ਥਾਂ ਨਹੀਂ। ਇਹ ਅਜਿਹੀ ਨਗਰੀ ਹੈ ਜਿਥੇ ਸਦਾ ਹੀ ਅਕਾਲ ਪੁਰਖ ਦੀ ਰਹਿਮਤ ਦੀ ਵਰਖਾ ਨਿਰੰਤਰ ਹੋਣ ਕਾਰਨ ਖੈਰ ਸੁਖ ਰਹਿੰਦੀ ਹੈ। ਇਸ ਨਗਰੀ ਦੇ ਨਾਗਰਿਕ ਹਰ ਤਰ੍ਹਾਂ ਦੀ ਗੁਲਾਮੀ ਤੋਂ ਮੁਕਤ ਹੋਣ ਕਾਰਨ ਜਦੋਂ ਚਾਹੁਣ ਰਾਜ ਮਹਿਲਾਂ ਵਿਚ ਆ ਜਾ ਸਕਦੇ ਹਨ ਕਿਉਂਕਿ ਉਨ੍ਹਾਂ ਨੂੰ ਰੋਕਣ ਟੋਕਣ ਵਾਲਾ ਹੈ ਹੀ ਕੋਈ ਨਹੀਂ। ਵਾਸਤਵ ਵਿਚ ਇਹ ਸ਼ਬਦ ਤਤਕਾਲੀ ਪ੍ਰਸ਼ਾਸਨ-ਪ੍ਰਣਾਲੀ ਦਾ ਪਾਜ ਉਘੇੜਨ ਵਾਲਾ ਅਤੇ ਉਨ੍ਹਾਂ ਨੂੰ ਸਹੀ ਦਿਸ਼ਾ ਵਿਚ ਕੰਮ ਕਾਰ ਕਰਨ ਦੀ ਪ੍ਰੇਰਨਾ ਦੇਣ ਵਾਲਾ ਹੈ।

ਦਰਅਸਲ ਮਧਕਾਲੀਨ ਭਾਰਤ ਵਿਚ ਪੂਰਵ ਸਿੱਖ ਗੁਰੂ-ਕਾਲ ਦੇ ਜਿਤਨੇ ਵੀ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਾਮਿਲ ਕੀਤੀ ਗਈ ਹੈ ਉਨ੍ਹਾਂ ਵਿਚ ਅਖੌਤੀ ਨੀਵੀਂ ਜਾਤ ਦੇ ਬਾਣੀਕਾਰਾਂ ਨੇ ਆਪੋ ਆਪਣੇ ਸਮੇਂ ਦੇ ਸਮਾਜ ਦਾ ਨਰਕਮਈ ਜੀਵਨ ਖੁਦ ਵੀ ਭੋਗਿਆ ਹੋਇਆ ਸੀ। ਜਿਸ ਕਰਕੇ ਉਨ੍ਹਾਂ ਨੂੰ ਇਸ ਕਰੁਣਾਮਈ ਸਥਿਤੀ ਦਾ ਨਿਜ ਅਨੁਭਵ ਸੀ। ਨਿਰਸੰਦੇਹ ਉਨ੍ਹਾਂ ਨੂੰ ਜ਼ਿੰਦਗੀ ਤੋਂ ਮੂੰਹ ਮੋੜਨ ਲਈ, ਸਮਕਾਲੀ ਨਿਆਇ ਪ੍ਰਬੰਧ ਨੇ ਅਨਿਆਇ ਕਰਨ ਵਿਚ ਕੋਈ ਕਸਰ ਨਹੀਂ ਛੱਡੀ ਹੋਣੀ ਪਰ ਕਮਾਲ ਦੀ ਗਲ ਤਾਂ ਇਹ ਹੈ ਕਿ ਕਿਸੇ ਵੀ ਦਲਿਤ ਬਾਣੀਕਾਰ ਦੀ ਰਚਨਾ ਵਿਚ ਹਿੰਸਕ, ਪਲਾਇਣਵਾਦੀ ਜਾਂ ਬਦਲਾਲਊ ਰੁਚੀ ਦੇ ਦਰਸ਼ਨ ਨਹੀਂ ਹੁੰਦੇ। ਇਹੋ ਇਨ੍ਹਾਂ ਦਲਿਤ ਬਾਣੀਕਾਰਾਂ ਦੀ ਅਰੋਗ ਸੋਚ ਦੀ ਵੱਡੀ ਵਡਿਆਈ ਹੈ। ਜ਼ਰੂਰੀ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਦੋਂ ਇਨ੍ਹਾਂ ਦੀਆਂ ਰਚਨਾਵਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰਨ ਦਾ ਨਿਰਣਾ ਲਿਆ ਹੋਵੇਗਾ ਤਾਂ ਇਨ੍ਹਾਂ ਦੀ ਇਸ ਅਰੋਗ ਸੋਚ ਵਾਲੀ ਵਡਿਆਈ ਦਾ ਉਨ੍ਹਾਂ ਦੇ ਮਨ ਵਿਚ ਜ਼ਰੂਰ ਸਤਿਕਾਰ ਪੈਦਾ

ਹੋਇਆ ਹੋਣਾ ਹੈ। ਏਸੇ ਲਈ ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਵਿਚ ਇਨ੍ਹਾਂ ਦਲਿਤ ਬਾਣੀਕਾਰਾਂ ਦੀ ਵਿਸ਼ੇਸ਼ ਰੂਪ ਵਿਚ ਉਪਮਾ ਕੀਤੀ ਹੈ ਜੋ ਹੇਠ ਲਿਖੇ ਅਨੁਸਾਰ ਹੈ:

ਸ੍ਰੀ ਗੁਰੂ ਰਾਮਦਾਸ ਜੀ:
ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥
ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥

ਉਹੀ, ਅੰਗ ੭੩੩

ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ ॥

ਉਹੀ, ਅੰਗ ੮੩੫

ਸ੍ਰੀ ਗੁਰੂ ਅਰਜਨ ਦੇਵ ਜੀ:
ਭਲੋ ਕਬੀਰੁ ਦਾਸੁ ਦਾਸਨ ਕੋ ਊਤਮ ਸੈਨੁ ਜਨੁ ਨਾਈ॥
ਊਚ ਤੇ ਊਚ ਨਾਮਦੇਉ ਸਮਦਰਸੀ ਰਵਿਦਾਸ ਠਾਕੁਰ ਬਣਿ ਆਈ॥

ਉਹੀ, ਅੰਗ ੧੨੦੭

ਭਗਤ ਰਵਿਦਾਸ ਬਾਣੀ ਮਨੁੱਖ ਨੂੰ ਸਹੀ ਅਰਥਾਂ ਵਿਚ ਪੂਰਨ ਮਨੁੱਖ ਬਣਾਉਣਾ ਚਾਹੁੰਦੀ ਹੈ। ਇਸ ਕਾਰਜ ਲਈ ਉਸਾਰੀਆਂ ਉਨ੍ਹਾਂ ਦੀਆਂ ਜੀਵਨ-ਜੁਗਤਾਂ ਵਿਚੋਂ ਕੁੱਝ ਇਕ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

**੧. ਗਿਆਨ:** ਭਗਤ ਰਵਿਦਾਸ ਜੀ ਇਸ ਤੱਥ ਨੂੰ ਭਲੀ ਪ੍ਰਕਾਰ ਸਮਝਦੇ ਹਨ ਕਿ ਗਿਆਨਵਾਨ ਮਾਨਵ ਹੀ ਆਪਣੇ ਆਲੇ ਦੁਆਲੇ ਫੈਲੀਆਂ ਸਮਸਿਆਵਾਂ ਨੂੰ ਠੀਕ ਪ੍ਰਸੰਗ ਵਿਚ ਸਮਝ ਸਕਦਾ ਹੈ ਅਤੇ ਸੁਲਝਾ ਸਕਦਾ ਹੈ। ਏਸੇ ਲਈ ਉਹ ਅੰਧ ਵਿਸ਼ਵਾਸ ਵਿਚ ਮੂਰਛਿਤ, ਸੁਤੇ ਮਾਨਵ ਨੂੰ ਗਿਆਨਵਾਨ ਹੋਣ ਦੀ ਪ੍ਰੇਰਨਾ ਕਰਦੇ ਹਨ:

ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨ ਭਇਆ ਤਹ ਕਰਮਹ ਨਾਸ॥

ਉਹੀ, ਅੰਗ ੧੧੬੭

**੨. ਹਊਮੈ-ਮੁਕਤ:** ਆਪਣੀ ਸਾਰਥਿਕਤਾ ਸਥਾਪਤ ਕਰਨ ਲਈ ਮਨੁੱਖ ਨੂੰ ਹਉਮੈ-ਮੁਕਤ ਅਤੇ ਪ੍ਰੇਮ-ਯੁਕਤ ਹੋਣਾ ਜ਼ਰੂਰੀ ਹੈ। ਬਗ਼ੈਰ ਇਸ ਜੁਗਤਿ ਦੇ ਮਨੁਖ, ਸੁਖ ਦਾ ਭਾਗੀਦਾਰ ਨਹੀਂ ਬਣ ਸਕਦਾ॥

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂ ਹੀ ਮੈ ਨਾਹੀ॥

ਉਹੀ, ਅੰਗ ੬੫੭

**੩. ਨਿਮਰਤਾ:** ਹੰਕਾਰ ਦੇ ਟਾਕਰੇ ਨਿਮਰਤਾ ਅਤੇ ਪ੍ਰੇਮ ਐਸੀ ਜੁਗਤ ਹੈ

ਜਿਸ ਨੇ ਮਾਣ ਮਤੇ ਬ੍ਰਾਹਮਣਾ ਨੂੰ ਆਚਾਰ ਸਹਿਤ, ਰਵਿਦਾਸ ਜੀ ਦੇ ਚਰਨਾਂ ਤੇ ਡੰਡਉਤਿ ਕਰਨ ਲਈ ਬੇਬਸ ਕਰ ਦਿੱਤਾ:

ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸ॥

ਉਹੀ, ਅੰਗ ੧੨੯੨

ਏਥੋਂ ਤਕ ਕਿ ਇਸ ਪ੍ਰੇਮ-ਯੁਕਤ ਅਗੇ ਤਾਂ ਪ੍ਰਭੂ ਵੀ ਬੇਬਸ ਹੋ ਜਾਂਦਾ ਹੈ:

ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ॥

ਉਹੀ, ਅੰਗ ੪੮੭

**੪. ਪੂਜਾ-ਅਰਚਨਾ**: ਆਤਮ-ਵਿਕਾਸ ਲਈ ਪ੍ਰਭੂ ਨਾਲ ਸਚੀ ਪ੍ਰੀਤ ਪਾਉਣ ਦੀ ਲੋੜ ਹੈ ਜੋ ਦਿਖਾਵੇ ਵਾਲੀਆਂ ਵਸਤਾਂ ਦੀ ਪੂਜਾ ਕਰਨ ਨਾਲ ਪ੍ਰਸੰਨ ਨਹੀਂ ਹੁੰਦਾ (ਤੇਰਾ ਕੀਆ ਤੁਝੈ ਕਿਆ ਅਰਪਾਉ) ਅਤੇ ਨਾ ਹੀ ਉਸਦੀ ਪ੍ਰਸੰਨਤਾ ਹਾਸਲ ਕਰਨ ਲਈ ਭਾੜੇ ਦੇ ਪੁਜਾਰੀ ਹੀ ਸਹਾਈ ਹੋ ਸਕਦੇ ਹਨ। ਇਸ ਕਾਰਜ ਲਈ ਤਾਂ (ਤਨ ਮਨ ਅਰਪਉ ਪੂਜ ਚਰਾਵਉ) ਵਾਲੀ ਜੁਗਤ ਹੀ ਕਾਰਗਰ ਸਿਧ ਹੋ ਸਕਦੀ ਹੈ।

**੫. ਮਾਨਵ ਬਰਾਬਰੀ**: ਹਰ ਪ੍ਰਕਾਰ ਦੀ ਜੀਵਨ-ਸ਼ੈਲੀ ਅਪਨਾਉਣ ਅਤੇ ਹਰ ਖੇਤਰ ਵਿਚ ਕਾਰਜ ਕਰਨ ਲਈ ਹਰ ਮਾਨਵ, ਪੂਰੀ ਤਰ੍ਹਾਂ ਸੁਤੰਤਰ ਹੈ। ਕਿਸੇ ਪ੍ਰਕਾਰ ਦਾ ਵਿਸ਼ੇਸ਼ ਕਾਰਜ, ਸਥਾਨ, ਅਧਿਕਾਰ ਕਿਸੇ ਖਾਸ ਜਾਤ, ਵਰਨ ਜਾਂ ਵਰਗ ਲਈ ਹੀ ਰਾਖਵਾਂ ਨਹੀਂ। ਗੁਣ-ਕਰਮ ਨਾਲ ਇਹ ਕੋਈ ਵੀ ਪ੍ਰਾਪਤ ਕਰ ਸਕਦਾ ਹੈ ਅਤੇ ਇਹ ਸੁਤੰਤਰਤਾ ਧਾਰਮਿਕ ਖੇਤਰ ਵਿਚ ਵੀ ਪ੍ਰਵਾਨਤ ਹੈ:

ਬ੍ਰਹਮਨ ਬੈਸ ਸੂਦ ਅਰੁ ਖ੍ਯ੍ਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥
ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥

ਉਹੀ, ਅੰਗ ੮੫੮

**੬. ਕਿਰਤ-ਕਮਾਈ**: ਭਗਤ ਜੀ ਦਾ ਭਾਈਚਾਰਾ ਕਿਰਤੀ ਵਰਗ ਸੀ। ਕਿਰਤੀ ਵਰਗ ਹਰ ਸਮਾਜ ਦੀ ਰੀੜ ਦੀ ਹੱਡੀ ਹੋਇਆ ਕਰਦਾ ਹੈ। ਏਸੇ ਲਈ ਆਪ ਜੀ ਨੇ ਕਿਰਤ-ਕਰਨ ਦੀ ਜੀਵਨ-ਜੁਗਤ ਦਸਦਿਆਂ ਖੁਦ ਕਿਰਤ ਕੀਤੀ। ਕਿਰਤੀ-ਮਾਨਵ ਹੀ ਸਮਾਜ ਦਾ ਵਿਕਾਸ ਕਰ ਸਕਦਾ ਹੈ ਜਦੋਂ ਕਿ ਵਿਹਲੜ ਤੇ ਨਿਖੱਟੂ ਆਪਣੇ ਆਪ ਤੇ ਭਾਰ ਹੁੰਦਾ ਹੈ, ਪਰਿਵਾਰ ਤੇ ਭਾਰ ਹੁੰਦਾ ਹੈ ਅਤੇ ਸਮਾਜ ਤੇ ਵੀ ਭਾਰ ਹੁੰਦਾ ਹੈ। ਇਸ ਤਰ੍ਹਾਂ ਭੀਖ-ਮੰਗਣਾ, ਸਮਾਜਿਕ ਅਪਰਾਧ ਹੈ ਅਤੇ ਝੂਠਾ ਭੇਖ, ਪਾਪ-ਕਰਮ ਹੈ।ਨਿਰਸੰਦੇਹ ਕਿਰਤ ਕਰਦਿਆਂ ਹਕ ਹਲਾਲ ਦੀ ਕਮਾਈ ਕਰਨਾ ਪਾਪ-ਕਰਮ ਨਹੀਂ ਪਰ ਅਨੈਤਿਕ ਢੰਗ ਨਾਲ ਧੰਨ ਬਟੋਰਨਾ ਮਹਾਂ ਪਾਪ ਹੈ। ਏਸੇ ਲਈ ਸੱਚੇ-ਬੰਦੇ ਇਸ ਵਿਚ ਗਲਤਾਨ ਨਹੀਂ ਹੁੰਦੇ:

ਸੰਪਤਿ ਬਿਪਤਿ ਪਟਲ ਮਾਇਆ ਧਨੁ ॥
ਤਾ ਮਹਿ ਮਗਨ ਹੋਤ ਨ ਤੇਰੋ ਜਨੁ ॥ ਉਹੀ, ਅੰਗ ੪੮੬

**੭. ਗ੍ਰਿਹਸਤੀ-ਜੀਵਨ**: ਪਰਵਿਰਤੀ ਅਤੇ ਨਿਰਵਿਰਤੀ ਮਾਰਗ ਵਿਚ ਸੰਤੁਲਨ ਕਾਇਮ ਕਰਨ ਦੀ ਲੋੜ ਹੈ। ਏਸੇ ਲਈ ਭਗਤ ਰਵਿਦਾਸ ਜੀ ਨੇ ਗ੍ਰਿਹਸਤੀ ਜੀਵਨ ਧਾਰਨ ਕਰਦਿਆਂ ਜਿਥੇ ਸਮਾਜਿਕ ਜ਼ਿੰਮੇਵਾਰੀਆਂ ਨੂੰ ਪੂਰੀ ਇਮਾਨਦਾਰੀ ਨਾਲ ਨਿਭਾਇਆ ਅਤੇ ਪ੍ਰਭੂ ਨਾਲ ਸਚੀ ਪ੍ਰੀਤ ਪਾਉਂਦਿਆਂ (ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ) ਭਾਜਵਾਦੀ ਜੀਵਨ ਨਾਲੋਂ ਸਮਾਜਵਾਦੀ ਜੀਵਨ ਨੂੰ ਪਹਿਲ ਦੇ ਕੇ ਪ੍ਰਭੂ-ਭਗਤੀ ਨੂੰ ਆਸ਼ਾਵਾਦੀ ਮਾਨਵ-ਜੀਵਨ ਜਾਚ ਦਾ ਹਿੱਸਾ ਬਣਾ ਦਿੱਤਾ।

**੮. ਸਾਧ ਸੰਗਤਿ**: ਆਪ ਜੀ 'ਸਾਧ ਸੰਗਤਿ' ਦੀ ਮਹੱਤਤਾ ਤੇ ਜ਼ੋਰ ਦਿੰਦੇ ਹਨ ਕਿਉਂਕਿ ਸਾਧ ਸੰਗਤਿ ਇਕ ਐਸੀ ਜੀਵਨ-ਜੁਗਤ ਹੈ ਜਿਥੋਂ ਸੁਕ੍ਰਿਤ ਕਾਰਜ ਦੀ ਸੇਧ ਮਿਲਦੀ ਹੈ:

ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥
ਉਹੀ, ਅੰਗ ੬੯੪

**੯. ਸਾਂਝੀਵਾਲਤਾ**: ਮਾਨਵ-ਜੀਵਨ ਵਿਕਾਸ ਹਿਤ ਆਪ ਜੀ ਨੇ ਮਧੂ ਮਖੀਆਂ ਦੇ ਛਤੇ ਦੀ ਮਿਸਾਲ ਦਿੰਦਿਆਂ ਮਿਲ ਜੁਲ ਕੇ ਰਹਿਣ ਦੀ ਜੀਵਨ-ਜੁਗਤ ਦੱਸੀ:

ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥
ਉਹੀ, ਅੰਗ ੪੮੬

**੧੦. ਨਸ਼ਿਆਂ ਦਾ ਵਿਰੋਧ**: ਰਵਿਦਾਸ ਜੀ ਦੇ ਤਤਕਾਲੀ ਸਮਾਜ ਵਿਚ ਸ਼ਰਾਬ ਦਾ ਸੇਵਨ ਚਰਮ ਸੀਮਾ ਤੇ ਸੀ ਜਿਸਦਾ ਗ੍ਰਾਫ ਅੱਜ ਵੀ ਤੇਜ਼ੀ ਨਾਲ ਉਪਰ ਵਲ ਜਾ ਰਿਹਾ ਹੈ। ਸ਼ਰਾਬ-ਪੀਣਾ ਤੇ ਪਿਆਉਣਾ ਅਜ ਸਟੇਟਸ ਸਿੰਬਲ ਬਣ ਗਿਆ ਹੈ। ਇਸ ਦੀ ਗੈਰ ਹਾਜ਼ਰੀ ਵਿਚ ਹਰ ਸਮਾਜਿਕ ਫੰਕਸ਼ਨ ਫਿਕਾ ਫਿਕਾ ਸਮਝਿਆ ਜਾਂਦਾ ਹੈ। ਹਾਲਾਂਕਿ ਸਮਾਜਿਕ ਬੁਰਾਈਆਂ ਦਾ ਪ੍ਰਮੁੱਖ ਕਾਰਨ, ਸ਼ਰਾਬ-ਪੀਣ ਦੀਆਂ ਜੜਾਂ ਵਿਚ ਲੁਪਤ ਹੈ ਪਰ ਇਸ ਸੱਚ ਤੋਂ ਸਾਰੇ ਅੱਖਾਂ ਮੀਟ ਲੈਂਦੇ ਹਨ। ਏਸੇ ਲਈ ਰਵਿਦਾਸ ਜੀ ਸਰਾਬ-ਪੀਣ ਦੀ ਰੁਚੀ ਤੋਂ ਮਾਨਵ-ਚੇਤਨਾ ਨੂੰ ਸੁਚੇਤ ਕਰਦਿਆਂ ਆਖਦੇ ਹਨ ਕਿ:

ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥
ਉਹੀ, ਅੰਗ ੧੨੯੩

**੧੧. ਨਿੰਦਾ ਚੁਗਲੀ ਕਰਨਾ:** ਰਵਿਦਾਸ ਜੀ ਦੇ ਯੁਗ ਵਿਚ ਵੀ ਮਾਨਵ ਜੀਵਾਨ ਦਾ ਨਰੋਆ ਅੰਗ ਸੀ ਅਤੇ ਅਜ ਵੀ ਇਸ ਦਾ ਬੋਲਬਾਲਾ ਹੈ। ਹਾਲਾਂਕਿ ਨਿੰਦਾ ਚੁਗਲੀ ਕਰਨ ਵਾਲੇ ਥੋਹੜੇ ਸਮੇਂ ਲਈ ਤਾਂ ਚੰਮ ਦੀਆਂ ਚਲਾ ਲੈਂਦੇ ਹਨ ਪਰ ਅੰਤ 'ਸਚੇ ਦਾ ਹੀ ਬੋਲਬਾਲਾ' ਹੁੰਦਾ ਹੈ। ਰਵਿਦਾਸ ਜੀ ਇਸ ਤੱਥ ਤੋਂ ਭਲੀ ਭਾਂਤ ਜਾਣੂੰ ਹੁੰਦੇ ਹੋਏ ਮਨੁੱਖ ਨੂੰ ਸਾਵਧਾਨ ਕਰਦੇ ਹਨ ਕਿ ਉਸਦਾ ਹਰ ਪ੍ਰਕਾਰ ਦਾ ਕੀਤਾ ਹੋਇਆ ਦਾਨ, ਪੁੰਨ, ਭਲੇ ਕੰਮ ਸਭ ਵਿਅਰਥ ਹੋ ਜਾਂਦੇ ਹਨ ਜੇਕਰ ਉਹ ਨਿੰਦਾ ਚੁਗਲੀ ਨੂੰ ਆਪਣੇ ਜੀਵਨ ਦੇ ਅੰਗ ਸੰਗ ਰਖਦਾ ਹੈ:

ਕਰੈ ਨਿੰਦ ਸਭ ਬਿਰਥਾ ਜਾਵੈ॥ ਉਹੀ, ਅੰਗ ੮੭੫

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਾਮਲ ਆਪ ਜੀ ਦੇ ਕੁੱਝ ਸ਼ਬਦ ਹੇਠ ਲਿਖੇ ਅਨੁਸਾਰ ਹਨ:-

ਸਿਰੀਰਾਗੁ ॥
ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥੧॥
ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥
ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥੧॥ ਰਹਾਉ ॥
ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ ॥
ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥
ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ ॥
ਰਵਿਦਾਸ ਸਮ ਦਲ ਸਮਝਾਵੈ ਕੋਊ ॥੩॥ ਉਹੀ, ਅੰਗ ੯੩

ਰਾਗੁ ਗਉੜੀ ਰਵਿਦਾਸ ਜੀ ਕੇ ਪਦੇ ਗਉੜੀ ਗੁਆਰੇਰੀ
ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥
ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥
ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥੧॥
ਰਾਮ ਗੁਸਈਆ ਜੀਅ ਕੇ ਜੀਵਨਾ ॥
ਮੋਹਿ ਨ ਬਿਸਾਰਹੁ ਮੈ ਜਨੁ ਤੇਰਾ ॥੧॥ ਰਹਾਉ ॥
ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥
ਚਰਣ ਨ ਛਾਡਉ ਸਰੀਰ ਕਲ ਜਾਈ ॥੨॥
ਕਹੁ ਰਵਿਦਾਸ ਪਰਉ ਤੇਰੀ ਸਾਭਾ ॥
ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ ॥੩॥੧॥ ਉਹੀ, ਅੰਗ ੩੪੫

ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥

ਉਹੀ, ਅੰਗ ੩੪੫

**ਸੋਰਠਿ॥**

ਜਉ ਤੁਮ ਗਿਰਿਵਰ ਤਉ ਹਮ ਮੋਰਾ ॥
ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥
ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥
ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥੧॥ ਰਹਾਉ ॥
ਜਉ ਤੁਮ ਦੀਵਰਾ ਤਉ ਹਮ ਬਾਤੀ ॥
ਜਉ ਤੁਮ ਤੀਰਥ ਤਉ ਹਮ ਜਾਤੀ ॥੨॥
ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥
ਜਹ ਜਹ ਜਾਉ ਤਹਾ ਤੇਰੀ ਸੇਵਾ ॥
ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥੪॥
ਤੁਮਰੇ ਭਜਨ ਕਟਹਿ ਜਮ ਫਾਂਸਾ ॥
ਭਗਤਿ ਹੇਤ ਗਾਵੈ ਰਵਿਦਾਸਾ ॥੫॥੫॥ ਉਹੀ, ਅੰਗ ੬੫੯

ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥
ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥੧॥
ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥ ਜੈਸੇ ਤਰਵਰ ਪੰਖਿ ਬਸੇਰਾ ॥੧॥ ਰਹਾਉ ॥
ਰਾਖਹੁ ਕੰਧ ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥ ਤੇਰੀ ਸੀਵਾਂ ॥੨॥
ਬੰਕੇ ਬਾਲ ਪਾਗ ਸਿਰਿ ਡੇਰੀ ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥੩॥
ਊਚੇ ਮੰਦਰ ਸੁੰਦਰ ਨਾਰੀ ॥ ਰਾਮ ਨਾਮ ਬਿਨੁ ਬਾਜੀ ਹਾਰੀ ॥੪॥
ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ ॥੫॥੬॥

ਉਹੀ, ਅੰਗ ੬੫੯

ਧਨਾਸਰੀ॥
ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥੧॥
ਹਉ ਬਲਿ ਬਲਿ ਜਾਉ ਰਮਈਆ ਕਾਰਨੇ ॥ ਕਾਰਨ ਕਵਨ ਅਬੋਲ ॥ ਰਹਾਉ ॥
ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਾਰੇ ਲੇਖੇ ॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥੧॥

ਉਹੀ, ਅੰਗ ੬੯੪

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ ਰਹਾਉ ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥
ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥

ਉਹੀ, ਅੰਗ ੬੯੪

ਮਾਰੂ॥
ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥੧॥ ਰਹਾਉ ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥੨॥੧॥

ਉਹੀ, ਅੰਗ ੧੧੦੬

ਮਲਾਰ॥
ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥
ਰਿਦੈ ਰਾਮ ਗੋਬਿੰਦ ਗੁਨ ਸਾਰੰ ॥੧॥ ਰਹਾਉ ॥
ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥

ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥੧॥
ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥
ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥੨॥
ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥੧॥

ਉਹੀ, ਅੰਗ ੨੯੩

**ਹ. ਭਗਤ ਧੰਨਾ ਜੀ**

ਭਗਤ ਧੰਨਾ ਜੀ ਉਨ੍ਹਾਂ ਪ੍ਰਸਿੱਧ ੧੫ ਬਾਣੀਕਾਰ ਭਗਤਾਂ ਵਿਚੋਂ ਇਕ ਹਨ ਜਿਨ੍ਹਾਂ ਦੀਆਂ ਗੁਰਮਤਿ ਵਿਚਾਰਧਾਰਾ ਨਾਲ ਇਕਸੁਰਤਾ ਰਖਣ ਵਾਲੀਆਂ ਰਚਨਾਵਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਗ ਹਨ। ਆਪ ਜੀ ਦੇ ਦੋ ਸ਼ਬਦ ਰਾਗ ਆਸਾ ਵਿਚ ਅਤੇ ਇਕ ਸ਼ਬਦ ਰਾਗ ਧਨਾਸਰੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ ੪੮੭-੪੮੮ ਅਤੇ ਅੰਗ ੬੯੫ ਉਪਰ ਕ੍ਰਮਵਾਰ ਪ੍ਰਾਪਤ ਹੁੰਦੇ ਹਨ। ਭਗਤ ਧੰਨਾ ਜੀ ਸੰਮਤ ੧੪੭੩ (੧੪੧੬ ਈ.) ਨੂੰ ਰਾਜਪੂਤਾਨੇ ਦੇ ਇਕ ਪਿੰਡ ਧੂਆਨ ਦੇ ਕਿਰਸਾਨੀ ਪਰਿਵਾਰ ਵਿਚ ਪੈਦਾ ਹੋਏ ਸਨ। ਗ੍ਰਿਹਸਥੀ ਜੀਵਨ ਦੇ ਨਿਰਬਾਹ ਲਈ ਆਪ ਜੀ ਨੇ ਪਿਤਾ-ਪੁਰਖੀ ਖੇਤੀ ਕਰਨ ਅਤੇ ਪਸ਼ੂ ਚਾਰਨ ਦਾ ਕਿਤਾ ਅਪਨਾਇਆ। ਬਹੁਤ ਸਾਰੇ ਭਗਤਾਂ ਵਾਂਗ ਆਪ ਜੀ ਦੇ ਜੀਵਨ ਬਾਰੇ ਵੀ ਭਰੋਸੇਯੋਗ ਜਾਣਕਾਰੀ ਨਹੀਂ ਮਿਲਦੀ। ਪ੍ਰਸਿਧ ਵਿਦਵਾਨ ਭਾ. ਕਾਨ੍ਹ ਸਿੰਘ ਨਾਭਾ ਜੀ ਦੇ ਕਥਨ ਅਨੁਸਾਰ ਆਪ ਜੀ ਦਾ ਜਨਮ ੧੪੧੬ ਈ. (ਸੰਮਤ ੧੪੭੩) ਨੂੰ ਟਾਂਕ ਦੇ ਇਲਾਕੇ ਪਿੰਡ ਧੂਆਨ ਜੋ ਦੇਉਲੀ ਤੋਂ ੨੦ ਕੁ ਮੀਲ ਦੂਰ ਹੈ ਦੇ ਇਕ ਜੱਟ ਪਰਿਵਾਰ ਵਿਚ ਹੋਇਆ। ਪਹਿਲੀ ਉਮਰ ਵਿਚ ਆਪ ਜੀ ਮੂਰਤੀ ਪੂਜਕ ਸਨ ਪਰ ਅੰਤ ਨੂੰ ਵਿਸ਼ਵ ਰੂਪ ਜਗਨਨਾਥ ਦੇ ਉਪਾਸ਼ਕ ਹੋਕੇ ਪਰਮਪਦ ਦੇ ਅਧਿਕਾਰੀ ਬਣ ਗਏ। ਅੰਗ੍ਰੇਜ਼ੀ ਦੇ ਪ੍ਰਸਿੱਧ ਵਿਦਵਾਨ ਐਮ. ਏ. ਮੈਕਾਲਫ਼ ਨੇ ਇਨ੍ਹਾਂ ਦੀ ਜਨਮ-ਮਿਤੀ ੧੪੧੫ ਈ. ਮੰਨ ਕੇ ਜਾਣਕਾਰੀ ਦਿਤੀ ਹੈ ਕਿ ਭਗਤ ਧੰਨਾ ਛੋਟੀ ਉਮਰ ਤੋਂ ਹੀ ਧਾਰਮਿਕ ਰੁਚੀਆਂ ਰਖਦਾ ਸੀ। ਇਕ ਦਿਨ ਇਕ ਪੰਡਤ ਨੂੰ ਠਾਕੁਰ ਦੀ ਪੂਜਾ ਕਰਦਿਆਂ ਚੰਗੀ ਤਰ੍ਹਾਂ ਵੇਖਣ ਉਪਰੰਤ ਮਨ ਵਿਚ ਪੂਜਾ ਦੀ ਇਛਾ ਪ੍ਰਚੰਡ ਹੋ ਗਈ ਜਿਸ ਕਰਕੇ ਪੰਡਤ ਪਾਸੋਂ ਇਕ ਠਾਕੁਰ ਦੀ ਮੰਗ ਕੀਤੀ। ਪੰਡਤ ਜੀ ਨੇ ਗਲੋਂ ਗਲਾਵਾਂ ਲਾਹੁਣ ਲਈ ਇਕ ਸਾਧਾਰਨ ਕਾਲੇ ਰੰਗ ਦਾ ਪੱਥਰ ਦੇ ਦਿਤਾ। ਭਗਤ ਧੰਨਾ ਜੀ ਇਸ ਪੱਥਰ ਦੀ ਬੜੀ ਸ਼ਰਧਾ ਨਾਲ ਪੂਜਾ ਕਰਨ ਲਗੇ। ਪੰਡਤ ਜੀ ਕਦੇ ਕਦੇ ਭਗਤ ਜੀ ਨੂੰ ਪੂਜਾ ਦੇ ਢੰਗ ਵੀ ਦਸ ਜਾਂਦੇ ਸਨ ਪਰ ਭਗਤ ਧੰਨਾ ਜੀ ਆਪਣੀ ਸੱਚੀ ਲਗਨ ਅਤੇ ਨਿਰਮਲ ਮਨ ਕਾਰਨ ਪ੍ਰਭੂ ਨਾਲ

ਇਕਸੁਰ ਹੋ ਗਏ।

ਅਜਿਹੀ ਭਾਵਨਾ ਦੇ ਅੰਤਰਗਤ ਹੋਰ ਬਹੁਤ ਸਾਰੀਆਂ ਸਾਖੀਆਂ ਭਗਤ ਧੰਨਾ ਜੀ ਦੇ ਜੀਵਨ-ਕਾਲ ਨਾਲ ਜੁੜੀਆਂ ਮਿਲਦੀਆਂ ਹਨ ਜੋ ਕਾਲਪਨਿਕ ਅਥਵਾ ਮਿਥਿਹਾਸਿਕ ਵਧੇਰੇ ਹਨ। ਸਾਖੀ ਸਾਹਿੱਤ ਤੋਂ ਇਹ ਸੰਕੇਤ ਜ਼ਰੂਰ ਮਿਲਦੇ ਹਨ ਕਿ ਆਪ ਜੀ ਨੇ ਛੋਟੀ ਉਮਰ ਵਿਚ ਹੀ ਪ੍ਰਭੂ ਨਾਲ ਇਕਸੁਰਤਾ ਕਾਇਮ ਕਰ ਲਈ ਸੀ। ਏਸੇ ਲਈ ਆਪ ਜੀ ਨੂੰ ਪ੍ਰਭੂ ਨਾਲ ਅਠਖੇਲੀਆਂ ਕਰਦੇ, ਪ੍ਰੇਮ-ਰੰਗ ਰਤੇ ਉਸ ਨੂੰ ਆਪਣੇ ਨਾਲ ਭੋਜਨ ਕਰਨ ਲਈ ਹੱਠ ਕਰਦੇ ਅਤੇ ਭੋਲੇ ਭਾਅ ਇਸ ਭਗਤੀ-ਰਸ ਦਾ ਅਨੰਦ ਮਾਣਦੇ ਦਸਿਆ ਗਿਆ ਹੈ। ਪ੍ਰਭੂ-ਪ੍ਰੇਮ ਦੇ ਰੰਗ ਵਿਚ ਰੰਗੀਆਂ ਕਈ ਚਮਤਕਾਰੀ ਘਟਨਾਵਾਂ ਆਪ ਜੀ ਦੇ ਜੀਵਨ ਨਾਲ ਜੁੜੀਆਂ ਹੋਈਆਂ ਹਨ ਜਿਨ੍ਹਾਂ ਵਿਚੋਂ ਇਕ ਵਾਰ ਪ੍ਰਭੂ ਵਲੋਂ ਭਗਤ ਧੰਨਾ ਜੀ ਦੇ ਬਾਲ-ਹੱਠ ਕਾਰਨ ਰੋਟੀ ਖਾਣ ਅਤੇ ਲੱਸੀ ਪੀਣ ਦਾ ਜਿਕਰ ਭਾਈ ਗੁਰਦਾਸ ਜੀ ਨੇ ਆਪਣੀ ਦਸਵੀਂ ਵਾਰ ਵਿਚ ਵੀ ਕੀਤਾ ਹੈ ਜੋ ਇਸ ਪ੍ਰਕਾਰ ਹੈ:

ਬਾਮ੍ਹਣੁ ਪੂਜੈ ਦੇਵਤੇ ਧੰਨਾ ਗਊ ਚਰਾਵਣਿ ਆਵੈ ।
ਧੰਨੈ ਡਿਠਾ ਚਲਿਤੁ ਏਹੁ ਪੂਛੈ ਬਾਮ੍ਹਣੁ ਆਖਿ ਸੁਣਾਵੈ ।
ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ ।
ਧੰਨਾ ਕਰਦਾ ਜੋਦੜੀ ਮੈ ਭਿ ਦੇਹ ਇਕ ਜੇ ਤੁਧੁ ਭਾਵੈ ।
ਪਥਰੁ ਇਕੁ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ ।
ਠਾਕੁਰ ਨੋ ਨ੍ਹਾਵਾਲਿ ਕੈ ਛਾਹਿ੍ ਰੋਟੀ ਲੈ ਭੋਗੁ ਚੜ੍ਹਾਵੈ ।
ਹਥਿ ਜੋੜਿ ਮਿਨਤਿ ਕਰੈ ਪੈਰੀ ਪੈ ਪੈ ਬਹੁਤੁ ਮਨਾਵੈ ।
ਹਉ ਭੀ ਮੁਹੁ ਨ ਜੁਠਾਲਸਾਂ ਤੂ ਰੁਠਾ ਮੈ ਕਿਹੁ ਨ ਸੁਖਾਵੈ ।
ਗੋਸਾਈ ਪਰਤਖਿ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ ।
ਭੋਲਾ ਭਾਉ ਗੋਬਿੰਦੁ ਮਿਲਾਵੈ ॥

ਵਾਰਾਂ ਭਾਈ ਗੁਰਦਾਸ ਜੀ ੧੩:੧੩

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਬਸੰਤ ਰਾਗ ਦੇ ਇਕ ਸ਼ਬਦ ਵਿਚ ਜਿਥੇ ਹੋਰ ਬਹੁਤ ਸਾਰੇ ਭਗਤਾਂ ਦੀ ਕਰੜੀ ਘਾਲ ਕਮਾਈ ਦਾ ਜ਼ਿਕਰ ਕੀਤਾ ਹੈ ਓਥੇ ਭਗਤ ਧੰਨਾ ਜੀ ਨੂੰ "ਧੰਨਾ ਸੇਵਿਆ ਬਾਲ ਬੁਧਿ" ਆਖਦਿਆਂ ਇਨ੍ਹਾਂ ਦੇ ਪ੍ਰਭੂ-ਮੇਲ ਦਾ ਜ਼ਿਕਰ ਕੀਤਾ ਹੈ। ਸਿੱਖ ਧਰਮ ਦੀ ਚੌਥੀ ਨਾਨਕ ਜੋਤਿ ਸ੍ਰੀ ਗੁਰੂ ਰਾਮਦਾਸ ਜੀ ਨੇ ਵੀ ਬਿਲਾਵਲ ਰਾਗ ਵਿਚ ਭਗਤ ਨਾਮਦੇਵ ਜੀ, ਜੈ ਦੇਵ ਜੀ, ਕਬੀਰ ਸਾਹਿਬ ਜੀ, ਤ੍ਰਿਲੋਚਨ ਜੀ, ਰਵਿਦਾਸ ਜੀ ਅਤੇ ਸੈਣ ਜੀ ਦੇ ਨਾਲ ਨਾਲ ਭਗਤ ਧੰਨਾਂ ਜੀ ਦੀ ਸਾਧੂਜਨਾਂ ਦੀ ਸੰਗਤ ਰਾਹੀ ਪ੍ਰਾਪਤ ਉਚ-ਅਵਸਥਾ ਦੀ ਪ੍ਰਸੰਸਾ ਕੀਤੀ ਹੈ:-

ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ ॥
ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ ॥
ਗੁਰਮੁਖਿ ਨਾਮਿ ਲਗੇ ਸੇ ਉਧਰੇ ਸਭਿ ਕਿਲਬਿਖ ਪਾਪ ਟਰੇ॥੨॥
ਜੋ ਜੋ ਨਾਮੁ ਜਪੈ ਅਪਰਾਧੀ ਸਭਿ ਤਿਨ ਕੇ ਦੋਖ ਪਰਹਰੇ ॥
ਬੇਸੁਆ ਰਵਤ ਅਜਾਮਲੁ ਉਧਰਿਓ ਮੁਖਿ ਬੋਲੈ ਨਾਰਾਇਣੁ ਨਰਹਰੇ ॥
ਨਾਮੁ ਜਪਤ ਉਗ੍ਰਸੈਣਿ ਗਤਿ ਪਾਈ ਤੋੜਿ ਬੰਧਨ ਮੁਕਤਿ ਕਰੇ ॥੩॥
ਜਨ ਕਉ ਆਪਿ ਅਨੁਗ੍ਰਹੁ ਕੀਆ ਹਰਿ ਅੰਗੀਕਾਰੁ ਕਰੇ ॥
ਸੇਵਕ ਪੈਜ ਰਖੈ ਮੇਰਾ ਗੋਵਿਦੁ ਸਰਣਿ ਪਰੇ ਉਧਰੇ ॥
ਜਨ ਨਾਨਕ ਹਰਿ ਕਿਰਪਾ ਧਾਰੀ ਉਰ ਧਰਿਓ ਨਾਮੁ ਹਰੇ ॥੪॥

ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੮੩੫

ਆਸਾ ਰਾਗ ਵਿਚ ਭਗਤ ਧੰਨਾ ਜੀ ਦੇ ਸ਼ਬਦਾਂ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਕ ਸ਼ਬਦ ਇਹ ਸੰਕੇਤ ਕਰਦਾ ਹੈ ਕਿ ਭਗਤ ਧੰਨਾ ਜੀ ਨੇ ਇਸ ਤੱਥ ਨੂੰ ਚੰਗੀ ਤਰ੍ਹਾਂ ਜਾਣ ਲਿਆ ਸੀ ਕਿ ਪ੍ਰਭੂ ਨੂੰ ਹਿਰਦੇ ਵਿਚ ਵਸਾਉਣ ਕਾਰਨ ਅਧੀ ਕੌਡੀ ਮੁਲ ਵਾਲਾ ਛੀਂਬਾ ਭਗਤ ਨਾਮਦੇਵ ਜੀ ਲਖਾਂ ਦੇ ਹੋ ਗਏ। ਮੋਏ ਡੰਗਰ ਢੋਂਣ ਵਾਲੇ ਰਵਿਦਾਸ ਜੀ, ਪ੍ਰਭੂ-ਸਿਮਰਨ ਤੇ ਭਗਤੀ ਕਰਦਿਆਂ ਸਾਧ ਸੰਗਤ ਵਿਚ ਰਲਕੇ ਪ੍ਰਭੂ-ਦਰਸ਼ਨ ਕਰਦੇ ਹਨ। ਲੋਕਾਂ ਦੀਆਂ ਵਗਾਰਾਂ ਪੂਰੀਆਂ ਕਰਨ ਵਾਲਾ ਸੈਣ ਨਾਈ, ਪ੍ਰਭੂ-ਨਾਮ ਸਿਮਰਨ ਰਾਂਹੀ ਵਡਾ ਭਗਤ ਬਣ ਜਾਂਦਾ ਹੈ ਤਾਂ ਇਨ੍ਹਾਂ ਭਗਤਾਂ ਦੀ ਭਗਤੀ-ਭਾਵਨਾ ਦੇ ਰੋਲ ਮਾਡਲ ਅਗੇ ਭਗਤ ਧੰਨਾ ਜਟ ਦੇ ਮਨ ਵਿਚ ਵੀ ਇਹ ਇਛਾ ਪ੍ਰਚੰਡ ਹੋ ਗਈ ਕਿ ਉਹ ਵੀ ਪ੍ਰਭੂ-ਭਗਤੀ ਦਾ ਮਾਰਗ ਅਪਨਾਵੇ:

ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥
ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥੨॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥੩॥
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥੪॥੨॥

ਉਹੀ, ਅੰਗ ੪੮੭-੮੮

ਇਸ ਭਾਵਨਾ ਦੇ ਅੰਤਰਗਤ ਹੀ ਧੰਨਾ ਭਗਤ ਜੀ ਨੇ ਇਹ ਸ਼ਬਦ ਉਚਾਰਨ ਕੀਤਾ:

ਗੋਪਾਲ ਤੇਰਾ ਆਰਤਾ ॥
ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥ ਰਹਾਉ ॥
ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥
ਪਨੑੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥੧॥
ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥
ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥੨॥੪॥ ਉਹੀ, ਅੰਗ ੬੯੫

ਭਗਤ ਧੰਨਾ ਜੀ ਦਾ ਇਹ ਸ਼ਬਦ ਬਹੁਤ ਪ੍ਰਸਿੱਧ ਅਤੇ ਗੁਰੂ ਘਰਾਂ ਵਿਚ ਕੀਤੀ ਜਾਂਦੀ ਆਰਤੀ ਵਾਲੇ ਸ਼ਬਦਾਂ ਦਾ ਹਿਸਾ ਹੈ। ਆਪਣੇ ਭੋਲੇਪਨ ਕਾਰਨ ਭਗਤ ਜੀ ਨੇ ਏਥੇ ਆਰਤੀ ਦੀ ਥਾਂ 'ਆਰਤਾ' ਸ਼ਬਦ ਦੀ ਵਰਤੋ ਕੀਤੀ ਹੈ। ਇਸ ਸ਼ਬਦ ਦੀ ਵਿਚਾਰ ਕਰਦਿਆਂ ਦੋ ਨੁਕਤੇ ਸਾਡੇ ਸਾਹਮਣੇ ਉਭਰਕੇ ਆਉਂਦੇ ਹਨ। ਪਹਿਲਾਂ ਨੁਕਤਾ ਹੈ ਪ੍ਰਭੂ, ਪਰਮੇਸ਼ਰ, ਪਰਮਾਤਮਾ, ਅਕਾਲ ਪੁਰਖ ਦੀ ਭਗਤੀ। ਦੂਜਾ ਨੁਕਤਾ ਹੈ ਕਿ ਪ੍ਰਭੂ-ਭਗਤੀ ਇਕ ਅਜਿਹਾ ਸਾਧਨ ਹੈ ਜਿਸ ਨੂੰ ਅਪਨਾਉਣ ਵਾਲੇ ਦੇ ਪ੍ਰਭੂ ਆਪ ਸਾਰੇ ਸੰਸਾਰੀ ਕਾਰਜ-ਰਾਸ ਕਰਦਾ ਹੈ 'ਮਨ ਬੇਚੈ ਸਤਿਗੁਰ ਕੇ ਪਾਸ॥ ਤਿਸ ਸੇਵਕ ਕੇ ਕਾਰਜ ਰਾਸ॥', ਇਹ ਇਕ ਅਟੱਲ ਸਚਾਈ ਹੈ ਕਿ ਮਨੁੱਖ ਦੇ ਤਨ ਦਾ ਵਿਕਾਸ ਕਰਨ ਦਾ ਸਾਧਨ ਹੈ ਭੋਜਨ ਅਤੇ ਉਹ ਵਸਤਾਂ ਜਿਸ ਦੀ ਭਗਤ ਧੰਨਾ ਜੀ ਨੇ ਇਸ ਸ਼ਬਦ ਵਿਚ ਨਿਸ਼ਾਨ ਦੇਹੀ ਕੀਤੀ ਹੈ। ਇਨ੍ਹਾਂ ਪਦਾਰਥਾਂ ਦੀ ਪ੍ਰਾਪਤੀ ਹਿਤ ਹੀ ਮਨੁੱਖ ਕੋਈ ਨਾ ਕੋਈ ਧੰਦਾ ਜ਼ਰੂਰ ਕਰਦਾ ਹੈ। ਇਸ ਲਈ ਕੋਈ ਮਜ਼ਦੂਰੀ ਕਰਦਾ ਹੈ, ਕੋਈ ਵਪਾਰੀ ਬਣਦਾ ਹੈ, ਕੋਈ ਕਰਮਚਾਰੀ ਜਾਂ ਅਧਿਕਾਰੀ ਹੁੰਦਾ ਹੈ, ਕੋਈ ਡਾਕਟਰ ਹੈ, ਕੋਈ ਵਕੀਲ ਤੇ ਕੋਈ ਇੰਜੀਨੀਅਰ ਆਦਿ ਬਣਦਿਆਂ ਆਪਣੇ ਸੰਸਾਰੀ ਕਾਰਜ ਕਰਦਾ ਹੈ। ਪਰੰਤੂ ਮਨ ਦੇ ਵਿਕਾਸ ਲਈ ਮਨੁੱਖ ਪ੍ਰਭੂ ਦੀ ਭਗਤੀ, ਭਜਨ ਬੰਦਗੀ, ਪਾਠ, ਪੂਜਾ ਆਦਿ ਕਰਦਾ ਅਤੇ ਕਰਾਉਂਦਾ ਹੈ। ਇਸ ਕਾਰਜ ਲਈ ਕਈ ਤਾਂ ਘਰ ਬਾਰ ਤਿਆਗਕੇ ਸੰਨਿਆਸ ਧਾਰਨ ਕਰ ਲੈਂਦੇ ਹਨ ਅਤੇ ਕਈ ਕੰਮ ਧੰਦਿਆਂ ਵਿਚ ਹੀ ਆਪਣੀ ਉਮਰ ਬਤੀਤ ਕਰ ਦਿੰਦੇ ਹਨ ਪਰ ਮਨਬਾਂਛਤ ਫਲ ਪ੍ਰਾਪਤ ਕਰਨ ਤੋਂ ਫੇਰ ਵੀ ਅਸਮਰਥ ਹੀ ਰਹਿ ਜਾਂਦੇ ਹਨ। ਇਸ ਲਈ ਇਸ ਪ੍ਰਸੰਗ ਵਿਚ ਇਕ ਗਲ ਯਾਦ ਰਖਣੀ ਬਹੁਤ ਜ਼ਰੂਰੀ ਹੈ ਜੋ ਭਗਤ ਕਬੀਰ ਜੀ ਆਖਦੇ ਹਨ ਕਿ:

ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ ॥
ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ ਭਜੁ ਹਰਿ ਕੀ ਸੇਵ ॥੧॥
ਉਹੀ, ਅੰਗ ੧੧੫੯

ਇਸ ਲਈ ਯਾਦ ਰਖੋ:

ਭਜਹੁ ਗੋਬਿੰਦ ਭੂਲਿ ਮਤ ਜਾਹੁ॥ ਮਾਨਸ ਜਨਮ ਕਾ ਏਹੀ ਲਾਹੁ॥

ਉਹੀ, ਅੰਗ ੧੧੫੯

ਇਸ ਮਾਨਸ ਜਨਮ ਨੂੰ ਸੁਫਲਾ ਕਰਨ ਲਈ ਭਗਤ ਧੰਨਾ ਜੀ ਜਿਹੜੀ ਜੁਗਤ ਦਸਦੇ ਹਨ ਉਹ ਬੜੀ ਸਾਰਥਿਕ ਤੇ ਅਮਲ ਕਰਨ ਯੋਗ ਲਗਦੀ ਹੈ। ਭਾਵ ਸਫਲ ਜੀਵਨ ਲਈ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਬਾਣੀ ਵਿਚ ਏਸੇ ਲਈ ਭਗਤਾਂ ਦੀ ਜੀਵਨ-ਸ਼ੈਲੀ ਨੂੰ ਨਿਰਾਲੀ ਆਖ ਕੇ ਵਡਿਆਇਆ ਹੈ:

ਭਗਤਾ ਕੀ ਚਾਲ ਨਿਰਾਲੀ॥
ਚਾਲਾ ਨਿਰਾਲੀ ਭਗਤਹ ਕੇਰੀ ਬਿਖਮ ਮਾਰਗਿ ਚਲਣਾ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥

ਉਹੀ, ਅੰਗ ੯੧੮

ਏਸੇ ਲਈ ਤਾਂ ਭਗਤ ਜੀ ਆਪਣੀ ਨਿਰਛਲ 'ਬਾਲ ਬੁਧਿ' ਅਨੁਸਾਰ ਪ੍ਰਭੂ ਨੂੰ ਸੰਬੋਧਨ ਹੁੰਦੇ ਹਨ ਕਿ ਮੈਨੂੰ ਇਹਨਾਂ ਚੀਜ਼ਾਂ ਦੀ ਲੋੜ ਹੈ ਜਿਸ ਦਾ ਜ਼ਿਕਰ ਧੰਨਾ ਜੀ ਨਿਝਕ ਆਪਣੇ ਸ਼ਬਦ 'ਗੋਪਾਲ ਤੇਰਾ ਆਰਤਾ' ਵਿਚ ਕਰਦੇ ਹਨ। ਇਸ ਸ਼ਬਦ ਵਿਚ ਭਗਤ ਧੰਨਾ ਜੀ ਆਪਣੇ ਪ੍ਰਭੂ ਨਾਲ ਸੰਵਾਦ ਰਚਾਉਂਦਿਆਂ ਆਖਦੇ ਹਨ ਕਿ ਮੈਂ ਸੁਣਿਆ ਹੈ ਕਿ ਹੇ ਪ੍ਰਭੂ ਜਿਹੜੇ ਵਿਅਕਤੀ ਤੇਰੀ ਭਗਤੀ ਕਰਦੇ ਹਨ ਤੂੰ ਉਨ੍ਹਾਂ ਦੀ ਗਲ ਮੰਨਕੇ ਉਨ੍ਹਾਂ ਦੇ ਕਾਰਜ ਰਾਸ ਕਰ ਦਿੰਦਾ ਹੈਂ। ਇਸ ਲਈ ਤੇਰਾ ਭਗਤ ਹੋਣ ਕਰਕੇ ਮੈਂ ਤੇਰੇ ਪਾਸੋ ਦਾਲ, ਆਟਾ, ਘਿਉ ਆਦਿ ਵਸਤਾਂ ਮੰਗਦਾ ਹਾਂ ਤਾਂ ਜੋ ਮੇਰਾ ਮਨ ਚਿੰਤਾ-ਮੁਕਤ ਹੋਕੇ ਪ੍ਰਸੰਨ ਰਹੇ ਅਤੇ ਤੇਰੀ ਭਗਤੀ ਕਰੇ। ਮੈਨੂੰ ਚੰਗੀ ਜੁਤੀ, ਚੰਗੇ ਕਪੜੇ ਅਤੇ ਸਤ ਵਾਰ ਵਾਹੀ ਗਈ ਖੇਤੀ ਦਾ ਅਨਾਜ, ਗਾਂ, ਲਵੇਰੀ ਮਝ, ਵਧੀਆ ਘੋੜੀ ਅਤੇ ਵਧੀਆ ਜਿਹੀ ਸਿਆਣੀ ਔਰਤ ਵੀ ਚਾਹੀਦੀ ਹੈ। ਗੌਰ ਤਲਬ ਹੈ ਕਿ ਭਗਤ ਧੰਨਾ ਜੀ ਚੰਗੀ ਪਤਨੀ ਮੰਗ ਰਹੇ ਹਨ ਪਰ ਸਮਾਜ ਉਤੇ ਉਸ ਸਮੇਂ ਨਾਥ, ਜੋਗੀਆਂ ਦਾ ਪ੍ਰਭਾਵ ਹੋਣ ਕਾਰਨ ਲੋਕ, ਪ੍ਰਭੂ-ਪਾਸੋਂ ਆਪਣੀ ਪਤਨੀ ਨੂੰ ਗਲੋਂ ਲਾਹੁਣ ਦੀ ਮੰਗ ਕਰਦੇ ਸਨ ਤਾਂ ਜੋ ਉਹ ਸੰਨਿਆਸ ਧਾਰਨ ਕਰਦਿਆਂ ਪ੍ਰਭੂ-ਭਗਤੀ ਕਰਨ ਲਈ ਬਾਣ-ਪ੍ਰਸਤ ਹੋ ਸਕਣ। ਕਈ ਤਾਂ ਅਧੀ ਰਾਤ ਨੂੰ ਪਤਨੀ ਤੇ ਬਚਿਆਂ ਨੂੰ ਸੁਤਿਆਂ ਛਡਕੇ ਚੋਰੀ ਅਗਿਆਤ ਸਥਾਨਾਂ ਤੇ ਚਲੇ ਜਾਂਦੇ ਸਨ। ਉਨ੍ਹਾਂ ਦਾ ਖਿਆਲ ਸੀ ਕਿ ਪਤਨੀ ਤੇ ਬਾਲ ਬਚੇ ਪ੍ਰਭੂ-ਭਗਤੀ ਵਿਚ ਰੁਕਾਵਟ ਪੈਦਾ ਕਰਦੇ ਹਨ ਹਾਲਾਂ ਕਿ ਸੰਨਿਆਸ ਧਾਰਨ ਕਰਨ ਉਪਰੰਤ ਵੀ ਉਹ ਭੁੱਖ ਅਤੇ ਵਾਸ਼ਨਾਵਾਂ ਤੋਂ ਮੁਕਤ ਨਹੀਂ ਸਨ ਹੁੰਦੇ। ਆਪਣੀ ਭੁੱਖ ਤੇ ਤ੍ਰਿਸ਼ਨਾਵਾਂ ਦੀ ਪੂਰਤੀ ਲਈ ਉਹ ਗ੍ਰਹਿਸਥੀਆਂ ਦੇ ਘਰ ਮੰਗਣ ਜਾਂਦੇ ਸਨ। ਏਸੇ ਲਈ ਭਗਤ ਧੰਨਾ ਜੀ ਚੰਗੀ ਪਤਨੀ ਮੰਗਦੇ ਹਨ ਅਤੇ ਉਨ੍ਹਾਂ ਨੂੰ ਚੰਗੀ ਪਤਨੀ ਪ੍ਰਭੂ-ਭਗਤੀ ਲਈ ਰੁਕਾਵਟ ਨਹੀਂ ਸਗੋਂ ਸਹਾਇਕ ਜਾਪਦੀ ਹੈ। ਇਹ ਇਕ ਅਟਲ ਸਚਾਈ ਹੈ ਕਿ ਜ਼ਿਨ੍ਹਾਂ ਵਿਅਕਤੀਆਂ ਨੇ ਧਰਮ ਨੂੰ ਸਮਾਜ ਨਾਲੋਂ

ਤੋੜਕੇ ਇਸ ਸੰਸਾਰ ਨੂੰ ਕਰਮ-ਖੇਤਰ ਬਣਾਉਣ ਦੀ ਥਾਂ ਸੰਸਾਰਕ ਜ਼ਿੰਮੇਵਾਰੀਆਂ ਤੋਂ ਪਿਠ ਕੀਤੀ ਹੈ ਉਹ ਦੋਹਾਂ ਖੇਤਰਾਂ ਵਿਚ ਅਸਫਲ ਰਹੇ ਹਨ। ਪ੍ਰਭੂ-ਭਗਤੀ, ਮਨੁੱਖ ਨੂੰ ਸੰਸਾਰ ਵਿਚ ਵਸਣ ਦੀ ਪ੍ਰੇਰਨਾ ਕਰਦੀ ਹੈ ਕਿਉਂਕਿ ਇਹ ਸੰਸਾਰ ਪ੍ਰਭੂ-ਕਿਰਤ ਹੈ ਪਰ ਨਾਲ ਹੀ ਇਸ ਸੰਸਾਰ ਦੇ ਮੋਹ ਮਾਇਆ ਦੇ ਜੰਜਾਲ ਵਿਚ ਫਸਣ ਦੀ ਥਾਂ ਇਕ ਸੰਤੁਲਤ ਜੀਵਨ ਬਸਰ ਕਰਨ ਲਈ ਸੁਚੇਤ ਵੀ ਕਰਦੀ ਹੈ। ਏਸੇ ਲਈ ਗੁਰਬਾਣੀ ਵਿਚ ਥਾਂ ਥਾਂ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ "ਘਾਲਿ ਖਾਇ ਕਿਛੁ ਹਥਹੁ ਦੇਇ" ਅਨੁਸਾਰ ਭੀਖ ਮੰਗਣ ਦੀ ਥਾਂ ਕਿਰਤ ਕਮਾਈ ਕਰਨ ਅਤੇ ਮੰਗਣ ਦੀ ਥਾਂ ਲੋੜਵੰਦਾਂ ਨੂੰ ਹਥੋਂ ਦੇਣ ਦਾ ਮਾਰਗ ਦਰਸਾਇਆ ਗਿਆ ਹੈ। ਏਹੋ ਕਾਰਨ ਹੈ ਕਿ ਭਗਤ ਧੰਨਾ ਜੀ ਆਪਣੇ ਇਸ ਸ਼ਬਦ "ਗੋਪਾਲ ਤੇਰਾ ਆਰਤਾ॥" ਵਿਚ ਮਨੁੱਖ ਦੀਆਂ ਸੰਸਾਰੀ ਲੋੜਾਂ ਤੇ ਪ੍ਰਭੂ-ਭਗਤੀ ਵਿਚ ਸੰਤੁਲਨ ਸਥਾਪਤ ਕਰਨ ਦਾ ਸੰਦੇਸ਼ ਸਿਰਜਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਧੰਨਾ ਜੀ ਦੇ ਹੇਠ ਲਿਖੇ ਅਨੁਸਾਰ ਤਿੰਨ ਸ਼ਬਦ ਪ੍ਰਾਪਤ ਹੁੰਦੇ ਹਨ:

ਆਸਾ ਬਾਣੀ ਭਗਤ ਧੰਨੇ ਜੀ ਕੀ
ੴ ਸਤਿਗੁਰ ਪ੍ਰਸਾਦਿ ॥
ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ ॥
ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ ॥੧॥ ਰਹਾਉ ॥
ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ ॥
ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ ॥੧॥
ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ ॥
ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ ॥੨॥
ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ ॥
ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ ॥੩॥
ਜੋਤਿ ਸਮਾਇ ਸਮਾਨੀ ਜਾ ਕੈ ਅਛਲੀ ਪ੍ਰਭੁ ਪਹਿਚਾਨਿਆ ॥
ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ ॥ ੪॥੧॥

ਉਹੀ, ਅੰਗ ੪੮੭

ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ ॥
ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥੧॥ ਰਹਾਉ ॥
ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥
ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥੧॥

ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ ॥
ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ ॥੨॥
ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ ॥
ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥੩॥੩॥

ਉਹੀ, ਅੰਗ ੪੮੮

ਧਨਾਸਰੀ॥
ਗੋਪਾਲ ਤੇਰਾ ਆਰਤਾ ॥
ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥ ਰਹਾਉ ॥
ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥
ਪਨ੍ਹ੍ਹੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥੧॥
ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥
ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥੨॥੪॥

ਉਹੀ, ਅੰਗ ੬੯੫

ਇਸ ਤਰ੍ਹਾਂ ਭਗਤੀ ਲਹਿਰ ਦੇ ਇਹ ਪੰਜੇ ਭਗਤ (ਬਾਬਾ ਫ਼ਰੀਦ ਜੀ, ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਅਤੇ ਭਗਤ ਧੰਨਾ ਜੀ) ਇਸ ਸੰਸਾਰ ਨੂੰ ਪਰਮੇਸ਼ਰ ਦੀ ਬਣਾਈ ਰਚਨਾ ਮੰਨਦਿਆਂ ਇਸ ਨੂੰ ਭਰਪੂਰ ਪਿਆਰ ਕਰਨ, ਸੰਸਾਰਕ ਜ਼ਿੰਮੇਵਾਰੀਆਂ ਨੂੰ ਇਮਾਨਦਾਰੀ ਨਾਲ ਨਿਭਾਉਣ ਅਤੇ ਜੀਵਨ ਦੇ ਹਰ-ਖੇਤਰ ਵਿਚ ਸੰਤੁਲਨ ਕਾਇਮ ਰਖਦਿਆਂ ਨਾਮ-ਸਿਮਰਨ ਦੇ ਮਾਧਿਅਮ ਰਾਂਹੀ ਪ੍ਰਭੂ ਨਾਲ ਇਕ ਸੁਰ ਹੋਣ ਦੀ ਪ੍ਰੇਰਨਾ ਕਰਦੇ ਹਨ ਤਾਂ ਜੋ ਮਨੁੱਖ ਦਾ ਲੋਕ ਤੇ ਪ੍ਰਲੋਕ ਸੁਹੇਲਾ ਬਣ ਸਕੇ।

# ਪਰਚਾ ਸੱਤਵਾਂ

## ਪ੍ਰਮੁੱਖ ਸਿੱਖ ਸਿਧਾਂਤ ਅਤੇ ਸੰਸਥਾਵਾਂ: ਮੁੱਢਲੀ ਜਾਣਕਾਰੀ

ੳ. ਅਕਾਲ ਪੁਰਖ

ਅ. ਜਗਤ

ੲ. ਮਨੁੱਖਾ-ਜੀਵਨ

ਸ. ਸ਼ਬਦ-ਗੁਰੂ

ਹ. ਸੰਗਤ, ਪੰਗਤ ਅਤੇ ਗੁਰਦੁਆਰਾ

## ਪ੍ਰਮੁੱਖ ਸਿੱਖ ਸਿਧਾਂਤ ਅਤੇ ਸੰਸਥਾਵਾਂ : ਮੁੱਢਲੀ ਜਾਣਕਾਰੀ

### ੳ. ਅਕਾਲ ਪੁਰਖ

ਜਦੋਂ ਤੋਂ ਮਨੁੱਖੀ ਅਧਿਆਤਮਿਕ ਚੇਤਨਾ ਦਾ ਵਿਕਾਸ ਹੋਇਆ ਹੈ ਸੰਸਾਰ ਵਿਚ ਅਨੇਕਾਂ ਧਰਮ ਹੋਂਦ ਵਿਚ ਆਏ ਹਨ। ਇਹਨਾਂ ਵਿਚੋਂ ਜ਼ਿਆਦਾਤਰ ਧਰਮ ਪਰਮਾਤਮਾ ਵਿਚ ਵਿਸ਼ਵਾਸ ਰੱਖਦੇ ਹਨ ਅਤੇ ਮੰਨਦੇ ਹਨ ਕਿ ਉਹ ਚਾਹੇ ਜੋ ਕੁੱਝ ਵੀ ਹੋਵੇ ਪਰੰਤੂ ਮਨੁੱਖਾਂ ਨਾਲੋਂ ਇਕ ਸ੍ਰੇਸ਼ਟ ਸ਼ਕਤੀ ਹੈ। ਉਸ ਅਕਾਲ ਪੁਰਖ ਪਰਮਾਤਮਾ ਨੂੰ ਭਿੰਨ-ਭਿੰਨ ਵਾਦਾਂ, ਸਿਧਾਤਾਂ ਅਤੇ ਮਾਨਸਿਕ ਪੱਧਰਾਂ ਉਤੇ ਵੱਖਰੇ ਵੱਖਰੇ ਤਰਕਾਂ ਅਤੇ ਪ੍ਰਮਾਣਾਂ ਦੇ ਆਧਾਰ ਤੇ ਸਮਝਣ ਦਾ ਜਤਨ ਕੀਤਾ ਗਿਆ ਹੈ। ਉਸ ਦੀ ਹੋਂਦ ਨੂੰ ਸਿੱਧ ਕਰਨ ਲਈ ਸ੍ਰੀ ਗੁਰੂ ਨਾਨਕ ਸਾਹਿਬ ਅਤੇ ਹੋਰ ਸਿੱਖ ਗੁਰੂ ਸਾਹਿਬਾਨ ਕਿਸੇ ਬਹਸ ਜਾਂ ਤਰਕ ਦਾ ਆਸਰਾ ਨਹੀਂ ਲੈਂਦੇ। ਉਹ ਪਰਮਾਤਮਾ ਨੂੰ ਸਦੀਵੀ ਮੰਨਦੇ ਹੋਏ ਉਸ ਦੀ ਹੋਂਦ ਨੂੰ ਅਨੁਭਵ ਕਰਦੇ ਹਨ:

ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥
ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥

ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੩੯੭

ਅਥਵਾ

ਕਿ ਜ਼ਾਹਰ ਜ਼ਹੂਰ ਹੈਂ॥ ਕਿ ਹਾਜ਼ਰ ਹਜ਼ੂਰ ਹੈਂ॥

ਜਾਪੁ ਸਾਹਿਬ

ਕੇਨੋਪਨਿਸ਼ਦ ਵਿਚ ਬ੍ਰਹਮ ਨੂੰ ਵਰਣਨ ਕਰਨ ਦੇ ਸੰਦਰਭ ਵਿਚ ਮਨੁੱਖ ਦੀ ਅਸਮਰੱਥਾ ਨੂੰ ਸਵੀਕਾਰ ਕੀਤਾ ਗਿਆ ਹੈ। ਮੁੰਡਕ ਉਪਨਿਸ਼ਦ (੧.੧.੫) ਵਿਚ ਇਹ ਸਪਸ਼ਟ ਕੀਤਾ ਗਿਆ ਹੈ ਕਿ ਰਿਗਵੇਦ, ਯਜੁਰਵੇਦ, ਸਾਮਵੇਦ, ਅਥਰਵਵੇਦ, ਉਚਾਰਣ ਵਿਗਿਆਨ, ਕਰਮਕਾਂਡ ਦੇ ਗ੍ਰੰਥਾਂ, ਵਿਆਕਰਣ, ਵਿਓਤਪੱਤੀ, ਛੰਦ ਸ਼ਾਸਤ੍ਰ ਅਤੇ ਜਯੋਤਿਸ਼ ਸ਼ਾਸਤ੍ਰ ਆਦਿ ਵਿਚਲੇ ਛੋਟੀ ਪੱਧਰ ਦੇ ਗਿਆਨ (ਅਪਰਾ ਵਿਦਿਆ) ਰਾਹੀਂ ਕੇਵਲ ਸੰਸਾਰਿਕ ਬੁੱਧੀ ਪ੍ਰਾਪਤ ਹੁੰਦੀ ਹੈ। ਪਰੰਤੂ ਉਸ ਅਟਲ ਪਰਮਾਤਮਾ ਦੀ ਹੋਂਦ ਦਾ ਅਨੁਭਵ ਉੱਚ ਗਿਆਨ (ਪਰਾ ਵਿਦਿਆ) ਰਾਹੀਂ ਹੀ ਹੁੰਦਾ

ਹੈ। ਗੀਤਾ ਵਿਚ ਏਸੇ ਉੱਚ ਗਿਆਨ ਨੂੰ ਦਿੱਬ ਨੇਤਰ ਕਿਹਾ ਗਿਆ ਹੈ (੮.੧੧)। ਸ੍ਰੀ ਗੁਰੂ ਨਾਨਕ ਸਾਹਿਬ ਪਰਮਾਤਮਾ ਨੂੰ ਪੂਰਨ ਰੂਪ ਵਿਚ ਸਮਝ ਕੇ ਉਸ ਦਾ ਵਰਨਣ ਕਰ ਸਕਣ ਦੀ ਆਪਣੀ ਅਸਮਰੱਥਾ ਨੂੰ ਸਪਸ਼ਟ ਸਵੀਕਾਰ ਕਰਦੇ ਹਨ:

ਤੇਰੀ ਗਤਿ ਮਿਤਿ ਤੂਹੈ ਜਾਣਹਿ ਕਿਆ ਕੋ ਆਖਿ ਵਖਾਣੈ॥

ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੯੪੬

ਸ੍ਰੀ ਗੁਰੂ ਅਰਜਨ ਸਾਹਿਬ ਵੀ ਭੌਤਿਕਤਾ ਦੀਆਂ ਅੱਖਾਂ ਰਾਹੀਂ ਇਕੱਠਾ ਕੀਤੇ ਗਿਆਨ ਨੂੰ ਆਤਮਾ ਦੀ ਪਿਆਸ ਬੁਝਾਉਣ ਵਾਸਤੇ ਅਸਮਰਥ ਮੰਨਦੇ ਹਨ ਅਤੇ ਫੁਰਮਾਉਂਦੇ ਹਨ:

ਲੋਇਣ ਲੋਈ ਡਿਠ ਪਿਆਸ ਬੁਝੈ ਮੂ ਘਣੀ॥
ਨਾਨਕ ਸੇ ਅਖੜੀਆਂ ਬਿਅੰਨਿ ਜਿੰਨੀ ਡਿਸੰਦੋ ਮਾ ਪਿਰੀ ॥

ਉਹੀ, ਅੰਗ ੫੭੭

ਅਰਥਾਤ ਇਹਨਾਂ ਅੱਖਾਂ ਨਾਲ ਮੇਰੀ ਪਿਆਸ ਨਹੀਂ ਬੁਝਦੀ; ਉਹ ਅੱਖਾਂ ਦੂਜੀਆਂ ਹਨ ਜਿਨ੍ਹਾਂ ਰਾਹੀਂ ਪ੍ਰੀਤਮ ਪ੍ਰਭੂ ਨੂੰ ਵੇਖਿਆ ਜਾ ਸਕਦਾ ਹੈ। ਏਥੇ ਉਹ ਅੱਖਾਂ ਪਰਾ ਵਿਦਿਆ ਜਾਂ ਉੱਚ ਵਿਦਿਆ ਜਾਂ ਉੱਚ ਗਿਆਨ ਦੀਆਂ ਪ੍ਰਤੀਕ ਹਨ ਜਿਹੜੀਆਂ ਤਰਕ ਵਿਤਰਕ ਦੇ ਮਾਰਗ ਉਤੇ ਨਾ ਲੈ ਜਾ ਕੇ ਜੀਵ ਨੂੰ ਅਨੁਭਵ ਦੇ ਮਾਰਗ ਉਤੇ ਲੈ ਜਾਂਦੀਆ ਹਨ।

ਅਕਾਲ ਪੁਰਖ ਦੇ ਸੰਕਲਪ ਨੂੰ ਸਿੱਖ ਧਰਮ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰੰਭ ਵਿਚ ਮੂਲ ਮੰਤਰ ਵਿਚ ਸੂਤ੍ਰ ਰੂਪ ਵਿਚ ਕਿਹਾ ਗਿਆ ਹੈ। ਮੂਲ ਮੰਤ੍ਰ ਵਿਚ ਪਰਮਾਤਮਾ ਦੇ ਦਰਸਾਏ ਗੁਣ ਸਿੱਖ ਨੂੰ ਇਕ ਸਭਿਆਚਾਰੀ, ਨਿਰਭਉ, ਕਿਰਤ ਕਰਨ ਵਾਲੇ ਦ੍ਰਿੜ ਸਮਾਜ ਦੇ ਨਿਰਮਾਣ ਦਾ ਆਦੇਸ਼ ਦਿੰਦੇ ਹਨ। ਮੂਲ ਮੰਤ੍ਰ ਇਸ ਪ੍ਰਕਾਰ ਹੈ-

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ੴ:- ਸੰਖਿਆ ਵਾਚਕ ੧ ਨੂੰ ਜੇਕਰ ਹਾਲ ਦੀ ਘੜੀ ਛੱਡ ਦਈਏ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਤੇ ਮੂਲ ਮੰਤ੍ਰ ਦਾ ਪਹਿਲਾ ਸ਼ਬਦ ਓ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਂਵਾਂ ਤੇ ਏਕੰਕਾਰ, ੴ ਰੂਪਾਂ ਵਿਚ ਲਿਖਿਆ ਗਿਆ ਹੈ। ਹਰ ਥਾਂ ਤੇ ਇਹ ਬ੍ਰਹਮ, ਪਰਮਾਤਮਾ, ਅਕਾਲ ਪੁਰਖ ਦਾ ਹੀ ਪ੍ਰਤੀਕ ਹੈ। ਸ੍ਰੀ ਗੁਰੂ ਅਰਜਨ ਸਾਹਿਬ 'ਓਅੰ ਨੂੰ ਆਪਣੀ ਸ਼ਰਧਾਜਲੀ ਭੇਂਟ ਕਰਦੇ ਹੋਏ ਸਾਧੂ ਅਤੇ ਸਤਿਗੁਰੂ ਨੂੰ ਨਮਸਕਾਰ ਕਰਦੇ ਹਨ। ਓਅੰ ਸਾਧ ਸਤਿਗੁਰ ਨਮਸਕਾਰੰ ਉਹੀ, ਅੰਗ

੨੫੦ ਕਿਉਂਕਿ ਇਹੀ ਓਅੰਕਾਰ ਸ੍ਰਿਸ਼ਟੀ ਦਾ ਆਦਿ ਮੂਲ ਮੰਨਿਆ ਗਿਆ ਹੈ। ਭਗਤ ਕਬੀਰ ਜੀ ਦੇ ਕਥਨ ਅਨੁਸਾਰ ਇਹ ਜਗਤ ਨਾਸਵਾਨ ਹੈ ਇਸ ਲਈ ਵਿਸ਼ਵਾਸਯੋਗ ਨਹੀਂ ਹੈ। ਜਿਹੜੇ ਇਸ ਓਅੰਕਾਰ ਦਾ ਸਾਖਿਆਤਕਾਰ ਕਰ ਲੈਂਦੇ ਹਨ, ਉਹ ਆਪਣੇ ਆਪ ਨੂੰ ਨਸ਼ਟ ਹੋਣ ਤੋਂ ਬਚਾ ਲੈਂਦੇ ਹਨ। (ਉਹੀ, ਅੰਗ ੩੪੦) ਸ੍ਰੀ ਗੁਰੂ ਰਾਮਦਾਸ ਜੀ ਵੀ ਕਹਿੰਦੇ ਹਨ ਕਿ ਇਹ ਓਅੰਕਾਰ ਹੀ ਸਰਬ ਵਿਆਪਕ ਹੈ ਅਤੇ ਸਾਰੇ ਇਸੇ ਵਿਚ ਹੀ ਸਮਾਪਿਤ ਹੋ ਜਾਣਗੇ:

> ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ ॥
> ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ ॥

ਉਹੀ, ਅੰਗ ੧੩੧੦

ਓਅੰਕਾਰ ਦੇ ਅ ਉ ਮ ਰੂਪ ਵਿਚ ਵਿਸ਼ਲੇਸ਼ਣ ਕਰਨ ਵਾਲੇ ਭਾਰਤੀ ਵਿਦਵਾਨਾਂ ਨੇ ਮਧਯੁੱਗ ਵਿਚ 'ਅ' ਨੂੰ ਬ੍ਰਹਮਾ, 'ਉ' ਨੂੰ ਵਿਸ਼ਨੂੰ ਅਤੇ 'ਮ' ਨੂੰ ਮਹੇਸ਼ ਅਥਵਾ ਸ਼ਿਵ ਮੰਨਕੇ ਵੈਸ਼ਣਵ ਅਤੇ ਸ਼ੈਵ ਮਤਾਂ ਦੀ ਰਚਨਾ ਕਰ ਲਈ। 'ਅ' ਦਾ ਪ੍ਰਤੀਨਿਧੀ ਬ੍ਰਹਮਾ ਮੰਨ ਲਿਆ ਗਿਆ ਪਰੰਤੂ ਬ੍ਰਹਮ ਦੇ ਬਹੁਤੇ ਪੈਰੋਕਾਰ ਨਾ ਹੋਣ ਕਾਰਨ ਉਸ ਦੇ ਨਾਂ ਤੇ ਕੋਈ ਵੱਡਾ ਮਤ ਸਥਾਪਿਤ ਨਹੀਂ ਹੋ ਸਕਿਆ। ਸ਼ੈਵ ਅਤੇ ਵੈਸ਼ਣਵ ਮਤਾਂ ਨੂੰ ਮੰਨਣ ਵਾਲਿਆ ਨੇ ਆਪਣੇ ਆਪਣੇ ਇਸ਼ਟ ਦੇਵਾਂ ਨੂੰ ਉੱਚਾ ਸਿੱਧ ਕਰਨ ਦੇ ਯਤਨ ਕੀਤੇ ਅਤੇ ਫਲਸਰੂਪ ਪਰਸਪਰ ਸੰਘਰਸ਼ ਦਾ ਮੁਢ ਬੱਝ ਗਿਆ। ਜਿਹੜਾ ਪੱਕੀ ਦੁਸ਼ਮਨੀ ਵਿਚ ਤਬਦੀਲ ਹੁੰਦਾ ਗਿਆ। ਲੋਕ ਇਕ ਦੂਜੇ ਤੋਂ ਹੋਰ ਵੀ ਦੂਰ ਹੋਣੇ ਸ਼ੁਰੂ ਹੋ ਗਏ ਕਿਉਂਕਿ ਪਹਿਲਾਂ ਹੀ ਭਾਰਤੀ ਸਮਾਜ, ਵਰਣ-ਵਿਵਸਥਾ ਤੋਂ ਉਪਜੇ ਜਾਤੀ-ਉਪਜਾਤੀਵਾਦ ਕਾਰਨ ਲੋਕ ਅਨੇਕਾਂ ਸੰਪ੍ਰਦਾਵਾਂ ਅਤੇ ਛੋਟੇ ਛੋਟੇ ਗਰੁਪਾਂ ਵਿਚ ਵੰਡੇ ਗਏ ਸਨ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸੰਪੂਰਨ ਭਾਰਤ ਅਤੇ ਹੋਰ ਕਈ ਦੇਸ਼ਾਂ ਦਾ ਰਟਨ ਕੀਤਾ, ਸਥਿਤੀ ਦੀ ਗੰਭੀਰਤਾ ਨੂੰ ਸਮਝਿਆ ਅਤੇ ਡੂੰਘਾ ਚਿੰਤਨ ਕਰਕੇ ਉਹਨਾਂ ਨੇ ਤੱਤ ਕਢਿਆ ਕਿ ਬਹੁਦੇਵਵਾਦ ਅਰਥਾਤ ਅਨੇਕਾਂ ਦੇਵੀ-ਦੇਵਤਿਆਂ ਵਾਲੇ ਸਮਾਜ ਦਾ ਭਾਵਨਾਤਮਕ ਤਰੀਕੇ ਨਾਲ ਇਕ ਦੂਜੇ ਨਾਲ ਜੁੜੇ ਰਹਿਣਾ ਸੰਭਵ ਨਹੀਂ ਹੈ। ਬਹੁਦੇਵਵਾਦ ਦਰਅਸਲ ਧਾਰਮਿਕ ਜੀਵਨ ਵਿਚ ਰੁਚੀ ਨੂੰ ਕਮਜ਼ੋਰ ਕਰਦਾ ਹੈ ਅਤੇ ਲੋਕਾਂ ਨੂੰ ਕੇਵਲ ਕਰਮਕਾਂਡ ਵਿਚ ਉਲਝਾ ਕੇ ਉਹਨਾਂ ਦੇ ਜੀਵਨ ਨੂੰ ਖੋਖਲਾ ਬਣਾ ਦਿੰਦਾ ਹੈ। ਓਅੰਕਾਰ ਬਾਰੇ ਭਾਰਤੀ ਸਮਾਜ ਵਿਚ ਫੈਲੇ ਭਰਮਾਂ ਨੂੰ ਦੂਰ ਕਰਨ ਲਈ ਮੂਲਮੰਤ੍ਰ ਦੇ ਅਰੰਭ ਵਿਚ ਹੀ ਉਹਨਾਂ ਨੇ ਓਅੰਕਾਰ ਤੋਂ ਪਹਿਲਾਂ ਨਿਸ਼ਚੇ ਬੋਧਕ ੧ (ਇਕ) ਲਗਾ ਦਿਤਾ ਤਾਂ ਕਿ ਦੇਵੀ ਦੇਵਤਿਆਂ ਦੀ ਘੁੰਮਣਘੇਰੀ 'ਚੋਂ ਨਿਕਲਕੇ ਲੋਕੀ ਇਕ ਪਰਮਾਤਮਾ ਨਾਲ ਜੁੜ ਸਕਣ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਫੁਰਮਾਨ ਕੀਤਾ ਹੈ ਕਿ:

(ੳ) ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥

ਉਹੀ, ਅੰਗ ੧੨੯੧

(ਅ) ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ ॥
ਤੂੰ ਆਪੇ ਰਸਨਾ ਆਪੇ ਬਸਨਾ ਅਵਰੁ ਨ ਦੂਜਾ ਕਹਉ ਮਾਈ ॥੧॥
ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ ॥੧॥

ਉਹੀ, ਅੰਗ ੩੫੦

(ੲ) ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ ॥
ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ ॥
ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥
ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥

ਉਹੀ, ਅੰਗ ੯੩੦

ਸਿੱਖ ਗੁਰੂ ਸਾਹਿਬਾਨ ਨੇ ਜਿਥੇ ਪਰਮ ਤੱਤ-ਚਿੰਤਨ ਦੀਆਂ ਭਾਰਤੀ ਪਰੰਪਰਾਵਾਂ ਵਿਚ ਏਕਤਾ ਸਥਾਪਿਤ ਕਰਨ ਦਾ ਯਤਨ ਕੀਤਾ ਉਥੇ ਨਾਲ ਹੀ ਨਾਲ ਭਾਰਤ ਵਿਚ ਸਥਾਈ ਤੌਰ ਤੇ ਵਸੇਬਾ ਕਰ ਚੁਕੇ ਮੁਸਲਿਮ ਵਿਸ਼ਵਾਸਾਂ ਨੂੰ ਵੀ ਅਣਗੌਲਿਆ ਨਹੀਂ ਛਡਿਆ। ਸ੍ਰੀ ਗੁਰੂ ਅਰਜਨ ਸਾਹਿਬ ਜੀ ਫੁਰਮਾਉਂਦੇ ਹਨ:

(ੳ) ਕਹੁ ਨਾਨਕ ਗੁਰਿ ਖੋਏ ਭਰਮ॥ ਏਕੋ ਅਲਹੁ ਪਾਰਬ੍ਰਹਮ॥

ਉਹੀ, ਅੰਗ ੮੯੭

(ਅ) ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ॥
ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ॥

ਉਹੀ, ਅੰਗ ੪੮੩

**ਸਤਿ ਨਾਮੁ** :- ਗੁਰਬਾਣੀ ਅਕਾਲ ਪੁਰਖ ਦੇ ਸਤਿ ਸਰੂਪ ਤੇ ਬਹੁਤ ਜ਼ੋਰ ਦਿੰਦੀ ਹੈ ਅਤੇ ਸਤਿਨਾਮੁ ਰੂਪ ਵਿਚ ਉਸ ਨੂੰ ਸਾਰੇ ਸੰਸਾਰ ਦਾ ਆਧਾਰ ਵੀ ਮੰਨਦੀ ਹੈ। ਦਰਅਸਲ ਅਕਾਲ ਪੁਰਖ ਨੂੰ ਪਰਮਸਤਿ ਜਾਂ ਸਚ ਸਰੂਪ ਮੰਨਣ ਪਿਛੇ ਇਹ ਸੰਭਾਵਨਾ ਵੀ ਪੂਰੀ-ਪੂਰੀ ਹੈ ਕਿ ਵਿਅਕਤੀ ਦੇ ਹਿਰਦੇ ਵਿਚ ਇਕ ਦਿਨ ਉਸ ਸਤਿ ਨੂੰ ਜਾਣਨ ਦੀ ਇੱਛਾ ਵੀ ਪੈਦਾ ਹੋ ਸਕਦੀ ਹੈ ਅਤੇ ਵਿਅਕਤੀ ਸਚਿਆਰ ਬਣਨ ਦੇ ਰਾਹ ਤੇ ਅੱਗੇ ਵਧਣ ਦੀ ਕੋਸ਼ਿਸ਼ ਕਰ ਸਕਦਾ ਹੈ। ਅਜਿਹੀ ਹਾਲਤ ਵਿਚ ਪਰਮ ਸੱਚ ਰੂਪੀ ਅਕਾਲ ਪੁਰਖ ਅਤੇ ਉਸਦੇ ਸੰਸਾਰ ਚੱਕਰ ਨਾਲ ਸੰਬੰਧਾਂ ਦੇ ਰਹੱਸ ਖੁਲਣੇ ਵੀ ਸ਼ੁਰੂ ਹੋ ਸਕਦੇ ਹਨ। ਗੁਰਬਾਣੀ ਇਸ ਤੱਥ ਦੀ ਧਾਰਨੀ ਹੈ ਕਿ ਅਕਾਲ ਪੁਰਖ ਦੇ ਸਾਰੇ ਨਾਂ ਕੇਵਲ ਉਸ ਦੀਆਂ ਭਿੰਨ-ਭਿੰਨ ਕਿਰਿਆਵਾਂ ਨਾਲ ਸੰਬੰਧਿਤ ਹਨ ਅਤੇ ਇਹ ਸਾਰੇ

ਨਾਂ ਉਸ ਦੀ ਸੰਪੂਰਨਤਾ ਨੂੰ ਪ੍ਰਗਟ ਨਹੀਂ ਕਰ ਸਕਦੇ; ਸਗੋਂ ਇਹ ਉਸ ਦੀ ਅਨੰਤਤਾ ਅਤੇ ਸਰਬ ਵਿਆਪਕਤਾ ਨੂੰ ਸੀਮਿਤ ਹੀ ਕਰਦੇ ਹਨ। ਉਸ ਅਕਾਲ ਬ੍ਰਹਮ ਦਾ ਅਸਲੀ ਨਾਂ 'ਸਤਿਨਾਮੁ' ਹੀ ਹੋ ਸਕਦਾ ਹੈ ਕਿਉਂਕਿ ਇਸ ਨਾਂ ਤੇ ਉਪਰੋਕਤ ਦੋਸ਼ ਨਹੀਂ ਲਾਏ ਜਾ ਸਕਦੇ। ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਆਪ ਕਹਿੰਦੇ ਹਨ ਕਿ ਸੱਚ ਨਾ ਤਾਂ ਕਦੀ ਪੁਰਾਣਾ ਹੁੰਦਾ ਹੈ ਅਤੇ ਨਾ ਹੀ ਕਦੀ ਟੁਕੜਿਆਂ ਵਿਚ ਵੰਡਿਆਂ ਜਾ ਸਕਦਾ ਹੈ। ਇਹ ਹਮੇਸ਼ਾ ਸੰਪੂਰਨ, ਅਤੇ ਸਰਬ ਵਿਆਪਕ ਹੁੰਦਾ ਹੈ:

ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿ ਨਾਮੁ ਤੇਰਾ ਪਰਾ ਪੂਰਬਲਾ॥

ਉਹੀ, ਅੰਗ ੧੦੮੩

**ਕਰਤਾ ਪੁਰਖ**:- ਸ੍ਰੀ ਗੁਰੂ ਨਾਨਕ ਸਾਹਿਬ ਜੀ ਅਕਾਲ ਪੁਰਖ ਨੂੰ ਹੀ ਕਰਤਾ ਪੁਰਖ ਕਹਿੰਦੇ ਹਨ। ਬੇਸ਼ਕ ਮਨੁੱਖ ਅੰਦਰ ਅਦਭੁਤ ਮਾਨਸਿਕ ਸ਼ਕਤੀਆ ਹਨ ਜਿਨ੍ਹਾਂ ਸਦਕਾ ਉਸ ਨੇ ਕੁਦਰਤ ਨੂੰ ਕਾਫੀ ਹਦ ਤਕ ਕਾਬੂ ਕਰਨ ਦੀ ਸਮਰੱਥਾ ਹਾਸਲ ਕਰ ਲਈ ਹੈ ਪਰੰਤੂ ਫਿਰ ਵੀ ਅਜੇ ਤਕ ਉਸ ਨੇ ਆਪਣੇ ਆਪ ਨੂੰ ਸੰਸਾਰ ਦਾ ਕਰਤਾ ਨਹੀਂ ਕਿਹਾ ਹੈ। ਕਰਤਾ ਹੋਣਾ ਤਾਂ ਦੂਰ ਉਹ ਇਸ ਬੇਅੰਤ ਸੰਸਾਰ ਵਿਚ ਆਪ ਇਕ ਛੋਟੀ ਜਿਹੀ ਕਿਰਤ ਹੈ। ਜਦੋਂ ਪਦਾਰਥ ਆਪ ਹੀ ਉਤਪੰਨ ਨਹੀਂ ਹੋਏ ਅਤੇ ਮਨੁੱਖ ਨੇ ਵੀ ਉਹਨਾਂ ਨੂੰ ਨਹੀਂ ਬਣਾਇਆ ਹੈ ਤਾਂ ਨਿਸਚਿਤ ਇਸ ਸਾਰੇ ਪਸਾਰੇ ਦਾ ਰਚਨਹਾਰ ਕੋਈ ਹੋਰ ਹੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਅਨੁਸਾਰ ਇਹ ਉਹੀ ਅਗੰਮ, ਅਕਾਲ ਪੁਰਖ ਹੈ ਜਿਸ ਨੇ ਭਿੰਨ ਭਿੰਨ ਪ੍ਰਕਾਰ ਦੇ ਗੁਣਾਂ ਅਤੇ ਰੰਗਾਂ ਨਾਲ ਭਰਪੂਰ ਇਸ ਸੰਸਾਰ ਦੀ ਰਚਨਾ ਕੀਤੀ ਹੈ।-

ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ॥
ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ॥

ਉਹੀ, ਅੰਗ ੧੩੮

ਲਗਭਗ ਸਾਰੇ ਹੀ ਚਿੰਤਕ ਪਰੋਖ ਰੂਪ ਜਾਂ ਸਪਸ਼ਟ ਰੂਪ ਵਿਚ ਇਹ ਮੰਨਦੇ ਹਨ ਕਿ ਇਸ ਵਿਸ਼ਵ ਦੇ ਮੂਲ ਆਧਾਰ ਵਿਚ ਕੋਈ ਨ ਕੋਈ ਅਗਿਆਤ ਸਿਰਜਨਾ ਸ਼ਕਤੀ ਹੈ ਜਿਹੜੀ ਇਸ ਵਿਸ਼ਵ ਨੂੰ ਕਾਰਜਸ਼ੀਲ ਬਣਾਈ ਰੱਖਦੀ ਹੈ। ਏਸੇ ਸਿਰਜਨਾਤਮਕ ਸ਼ਕਤੀ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਕਰਤਾ ਪੁਰਖ, ਆਦਿ ਪੁਰਖ ਕਹਿੰਦੇ ਹਨ ਅਤੇ ਸਾਂਖਵਾਦੀਆਂ ਦੀ ਉਸ ਧਾਰਨਾ ਦਾ ਖੰਡਨ ਕਰਦੇ ਹਨ ਕਿ ਪੁਰਖ ਅਕਰਤਾ ਹੈ ਅਤੇ ਪ੍ਰਕ੍ਰਿਤੀ ਹੀ ਕਾਰਜਸ਼ੀਲ ਹੈ। ਗੁਰਬਾਣੀ ਵਿਚ ਪ੍ਰਕ੍ਰਿਤੀ ਅਤੇ ਪੁਰਸ਼ ਦੋਵਾਂ ਨੂੰ ਅਨਾਦਿ ਨਾ ਮੰਨਕੇ ਕੇਵਲ ਬ੍ਰਹਮ ਨੂੰ ਹੀ ਅਨਾਦਿ, ਕਾਲਾਤੀਤ ਅਤੇ ਸਦੀਵੀ ਮੰਨਿਆ ਗਿਆ ਹੈ ਅਤੇ ਉਸ ਨੂੰ ਹੀ ਪ੍ਰਕ੍ਰਿਤੀ ਅਤੇ ਉਸ ਦੇ ਪਸਾਰੇ ਦਾ ਕਰਤਾ ਮੰਨਿਆ ਗਿਆ ਹੈ-

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥

ਉਹੀ, ਅੰਗ ੪੬੩

ਸੰਸਾਰ ਦੀ ਵਿਸ਼ਾਲਤਾ ਅਤੇ ਪਦਾਰਥਾਂ ਨੂੰ ਵੇਖਕੇ ਇਹ ਪ੍ਰਤੀਤ ਹੁੰਦਾ ਹੈ ਕਿ ਇਹਨਾਂ ਦਾ ਕਰਤਾ ਅਕਾਲ ਪੁਰਖ ਇਕ ਵਿਰਾਟ ਸ਼ਕਤੀ ਦਾ ਭੰਡਾਰ ਹੈ ਅਤੇ ਅਦੁੱਤੀ ਰੂਪ ਵਿਚ ਸ਼ਕਤੀਸ਼ਾਲੀ ਹੈ। ਅਕਾਲ ਪੁਰਖ ਦਾ ਕਰਤਾਰੀ ਤੱਥ ਮਨੁੱਖ ਵੀ ਇਹੋ ਸੋਚ ਪ੍ਰਦਾਨ ਕਰਦਾ ਹੈ ਕਿ ਮਨੁੱਖ ਵੀ ਪੂਰੀ ਤਰ੍ਹਾਂ ਕਾਰਜਸ਼ੀਲ, ਜੀਵਨ ਸ਼ਕਤੀ ਨਾਲ ਭਰਪੂਰ ਅਤੇ ਯੋਜਨਾਬੱਧ ਬਣੇ ਰਹਿਣਾ ਚਾਹੀਦਾ ਹੈ ਤਾਂ ਕਿ ਅਕਾਲ ਪੁਰਖ ਦੀ ਰਚਨਾ ਹੋਣ ਕਾਰਨ ਅਤੇ ਸਾਰੀ ਸ੍ਰਿਸ਼ਟੀ ਦਾ ਸਿਰਮੌਰ ਹੋਣ ਕਾਰਨ ਉਹ ਅੰਦਰੂਨੀ ਅਤੇ ਬਾਹਰੀ ਜਗਤ ਨੂੰ ਵਧ ਤੋਂ ਵਧ ਨਿਯਮਬੱਧਤਾ ਅਤੇ ਸੁੰਦਰਤਾ ਦੇ ਘੇਰੇ ਵਿਚ ਬਣਾਈ ਰਖੇ।

ਸਾਂਖ ਸ਼ਾਸਤ੍ਰ ਦੀ ਧਾਰਨਾ ਅਨੁਸਾਰ ਪੁਰਸ਼ ਅਸੰਖ ਹਨ ਪਰ ਗੁਰਬਾਣੀ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਦੇ ਅਨੁਸਾਰ ਅਕਾਲ ਪੁਰਖ ਕੇਵਲ ਇਕ ਹੀ ਹੈ ਅਤੇ ਬਾਕੀ ਸਾਰੀ ਸ੍ਰਿਸ਼ਟੀ ਇਸਤਰੀ ਰੂਪ ਹੈ:

ਠਾਕੁਰੁ ਏਕੁ ਸਬਾਈ ਨਾਰਿ॥

ਉਹੀ, ਅੰਗ ੯੩੩

ਅਤੇ ਇਹ ਜੀਵ ਰੂਪੀ ਇਸਤਰੀਆਂ ਪ੍ਰਤੀਕਾਤਮਿਕ ਰੂਪ ਵਿਚ ਉਸ ਪਰਮਾਤਮਾ ਦੇ ਦੁਆਰ ਤੇ ਖੜੀਆਂ ਉਸ ਦੇ ਮਹਲ ਵਿਚ ਪ੍ਰਵੇਸ਼ ਪ੍ਰਾਪਤ ਕਰਨ ਲਈ ਬਿਹਬਲ ਹਨ:

ਇਕੋ ਕੰਤੁ ਸਬਾਈਆ ਜਿਤੀ ਦਰਿ ਖੜੀਆਹ॥
ਨਾਨਕ ਕੰਤੈ ਰਤੀਆ ਪੁਛਹਿ ਬਾਤੜੀਆਹ॥

ਉਹੀ, ਅੰਗ ੭੯੦

ਪਰੰਤੂ ਇਸ ਸਭ ਦਾ ਇਹ ਅਰਥ ਵੀ ਨਹੀਂ ਲਾਇਆ ਜਾਣਾ ਚਾਹੀਦਾ ਕਿ ਗੁਰਬਾਣੀ ਪਰਮ ਤੱਤ ਅਕਾਲ ਪੁਰਖ ਨੂੰ ਕਿਸੇ ਮਨੁੱਖੀ ਰੂਪ ਵਿਚ ਮੰਨਦੀ ਹੈ। ਇਸ ਤੱਥ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਇਕ ਹੋਰ ਥਾਂ ਤੇ ਸਪਸ਼ਟ ਕਰਦੇ ਹੋਏ ਦਸਦੇ ਹਨ-

ਸੁੰਨ ਮੰਡਲ ਇਕੁ ਜੋਗੀ ਬੈਸੇ॥ ਨਾਰਿ ਨ ਪੁਰਖੁ ਕਹਹੁ ਕੋਊ ਕੈਸੇ॥

ਉਹੀ, ਅੰਗ ੬੮੫

ਅਰਥਾਤ ਮੇਰੇ ਸੁੰਨ ਮੰਡਲ ਵਿਚ ਇਕ ਜੋਗੀ ਬਿਰਾਜਮਾਨ ਹੈ ਜੋ ਨਾ ਤਾਂ ਨਾਰੀ ਹੈ ਅਤੇ ਨਾਂ ਹੀ ਪੁਰਸ਼ ਹੈ।

**ਨਿਰਭਉ ਨਿਰਵੈਰ:-** ਮੂਲਮੰਤ੍ਰ ਵਿਚ ਅਕਾਲ ਪੁਰਖ ਪਰਮਾਤਮਾ ਲਈ

ਵਰਤੇ ਨਿਰਭਉ ਨਿਰਵੈਰ ਵਿਸ਼ੇਸ਼ਣ ਵੀ ਬਹੁਤ ਮਹੱਤਵਪੂਰਨ ਹਨ। ਦਰਅਸਲ ਸਮੇਂ ਅਤੇ ਸਥਾਨ ਦੀਆ ਸੀਮਾਵਾਂ ਵਿਚ ਨਾ ਆਉਣ ਵਾਲਾ ਅਕਾਲ ਪੁਰਖ ਹੀ ਅਜਿਹੀ ਹਸਤੀ ਹੈ ਜਿਹੜੀ ਨਾ ਤਾਂ ਕਿਸੇ ਦਾ ਭੈ ਮੰਨਦੀ ਹੈ ਅਤੇ ਨਾ ਹੀ ਉਸ ਨੂੰ ਕਿਸੇ ਨਾਲ ਵੀ ਵੈਰ ਭਾਵਨਾ ਰਖਣ ਦੀ ਲੋੜ ਹੈ। ਉਹ ਸਾਰਿਆਂ ਦਾ ਸਾਂਝਾ ਹੈ ਅਤੇ ਇਸ ਸਿਧਾਂਤ ਨੇ ਹੀ ਮਨੁੱਖਾਂ ਵਿਚ ਅਤੇ ਖਾਸਕਰ ਸਿੱਖਾਂ ਵਿਚ ਪਰਸਪਰ ਪਿਆਰ ਅਤੇ ਭਾਈਚਾਰੇ ਦੀ ਭਾਵਨਾ ਭਰੀ ਅਤੇ ਸਿੱਖ ਜੀਵਨ ਦੇ ਰੂਪ ਵਿਚ ਮਨੁਖਤਾ ਵਿਚ ਸਾਂਝੀਵਾਲਤਾ ਦਾ ਰੁਝਾਨ ਵਧਿਆ ਜਿਹੜਾ ਅੰਤ ਵਿਚ ਖਾਲਸਾ ਭਾਈਚਾਰੇ ਦੇ ਰੂਪ ਵਿਚ ਸੰਸਾਰ ਵਿਚ ਪ੍ਰਕਾਸ਼ਮਾਨ ਹੋਇਆ।

**ਅਕਾਲ ਮੂਰਤਿ:-** ਉਸ ਪਰਮਸੱਤਾ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਅਕਾਲ ਮੂਰਤਿ ਵੀ ਕਹਿੰਦੇ ਹਨ। ਇਸ ਸ਼ਬਦ ਦਾ ਵੀ ਸਿੱਖ ਧਰਮ ਦੇ ਵਿਸ਼ਵਾਸ ਅਤੇ ਸਾਧਨਾ ਪੱਖ ਨਾਲ ਡੂੰਘਾ ਸੰਬੰਧ ਹੈ। ਇਸ ਰਾਹੀਂ ਅਕਾਲ ਪੁਰਖ ਦੇ ਅਨਾਦਿ ਅਤੇ ਕਾਲਾਤੀਤ ਹੋਣ ਵਲ ਸੰਕੇਤ ਕੀਤਾ ਗਿਆ ਹੈ। ਇਕ ਹੋਰ ਥਾਂ ਤੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਉਸਨੂੰ ਅਲੱਖ, ਅਗੰਮ ਅਤੇ ਕਾਲਾਤੀਤ ਮੰਨਦੇ ਹਨ-

ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥ ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥

ਉਹੀ, ਅੰਗ ੧੦੩੮

ਸ੍ਰੀ ਗੁਰੂ ਅਮਰਦਾਸ ਜੀ ਮੰਨਦੇ ਹਨ ਕਿ ਅਦ੍ਰਿਸ਼ਟ, ਸਰਬ ਵਿਆਪਕ ਪਰਮਾਤਮਾ ਨੂੰ ਅਦ੍ਰਿਸ਼ਟ 'ਸ਼ਬਦ' ਦੀ ਸਾਧਨਾ ਦੇ ਫਲਸਰੂਪ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਉਸ ਦੀ ਬਰਾਬਰੀ ਦਾ ਕੋਈ ਨਹੀਂ ਹੈ ਅਤੇ ਉਹ ਕਾਲਾਤੀਤ ਹੈ।

**ਅਜੂਨੀ:-** ਸ਼ਬਦ ਅਜੂਨੀ ਰਾਂਹੀ ਅਕਾਲ ਪੁਰਖ ਦਾ ਵਰਨਣ ਕਰਦੇ ਹੋਏ ਸ੍ਰੀ ਗੁਰੂ ਨਾਨਕ ਸਾਹਿਬ ਅਵਤਾਰਵਾਦ ਦੇ ਸਿਧਾਂਤ ਦੇ ਫਲਸਰੂਪ ਉਤਪੰਨ ਅਨੇਕਾਂ ਮਤ-ਮਤਾਂਤਰਾਂ ਦੇ ਗੋਰਖਧੰਦੇ ਤੋਂ ਜਿਥੇ ਬਚਣ ਦੀ ਗਲ ਕਹਿੰਦੇ ਹਨ ਉਥੇ ਨਾਲ ਹੀ ਨਾਲ ਅਕਾਲ ਪੁਰਖ ਨੂੰ ਜਨਮ ਮਰਨ ਅਤੇ ਆਵਾਗਵਨ ਤੋਂ ਵੀ ਪਰੇ ਮੰਨਦੇ ਹਨ।

**ਸੈਭੰ:-** ਮੂਲਮੰਤਰ ਦੇ ਸੈਭੰ ਸ਼ਬਦ ਦਾ ਅਰਥ **ਸਵੈ ਪ੍ਰਕਾਸ਼ਿਤ** ਹੋਣਾ ਹੈ। ਪਰਮਾਤਮਾ ਕਿਸੇ ਦੀ ਰਚਨਾ ਨਹੀਂ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰੰਭ ਵਿਚ ਹੀ ਇਸ ਤਥ ਦੀ ਪੁਸ਼ਟੀ ਕੀਤੀ ਗਈ ਹੈ ਕਿ ਨਾ ਤਾਂ ਉਸ ਪਰਮਾਤਮਾ ਰੂਪੀ ਅਕਾਲ ਪੁਰਖ ਦੀ ਸਥਾਪਨਾ ਕੀਤੀ ਜਾ ਸਕਦੀ ਹੈ ਤੇ ਨਾ ਹੀ ਕੋਈ ਉਸ ਨੂੰ ਬਣਾ ਸਕਦਾ ਹੈ। ਉਹ ਸੈਭੰ ਹੈ ਅਰਥਾਤ ਬ੍ਰਹਮਾ, ਵਿਸ਼ਨੂੰ, ਮਹੇਸ਼ ਆਦਿ ਦੇਵਤਿਆਂ ਨੂੰ ਪਰਮਾਤਮਾ ਦੀ ਹੀ ਰਚਨਾ ਮੰਨਦਾ ਹੈ ਅਤੇ ਗੁਰਬਾਣੀ ਇਹ ਦੱਸਦੀ ਹੈ ਕਿ ਆਮ ਜੀਵਾਂ ਦੀ ਤਰ੍ਹਾਂ ਦੇਵੀ ਦੇਵਤੇ ਵੀ ਉਸ ਪਰਮਾਤਮਾ ਦੇ ਬਾਰੇ ਬਹੁਤ ਘੱਟ ਜਾਣਦੇ ਹਨ:

ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥
ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥੧॥
ਅਪਨੀ ਗਤਿ ਆਪਿ ਜਾਨੈ ॥ ਸੁਣਿ ਸੁਣਿ ਅਵਰ ਵਖਾਨੈ ॥੧॥ ਰਹਾਉ ॥
ਸੰਕਰਾ ਨਹੀ ਜਾਨਹਿ ਭੇਵ ॥ ਖੋਜਤ ਹਾਰੇ ਦੇਵ ॥

ਉਹੀ, ਅੰਗ ੮੯੪

**ਗੁਰ ਪ੍ਰਸਾਦਿ:-** ਅਜਿਹੇ ਗੁਣਾਂ ਵਾਲੇ ਅਕਾਲ ਪੁਰਖ ਨੂੰ ਗੁਰੂ ਦੀ ਕ੍ਰਿਪਾ ਰਾਹੀਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ ਜਿਹੜਾ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਹੋਰ ਅਸਥਾਨਾਂ ਤੇ ਆਏ ਹੋਏ ਕਥਨਾਂ ਅਨੁਸਾਰ ਸ਼ਬਦ ਗੁਰੂ ਹੀ ਹੋ ਸਕਦਾ ਹੈ।

## ਨਿਰਗੁਣ ਅਤੇ ਸਰਗੁਣ

ਭਾਰਤੀ ਦਰਸ਼ਨ ਵਿਚ ਬ੍ਰਹਮ ਦੇ ਨਿਰਗੁਣ ਅਤੇ ਸਰਗੁਣ ਦੋਵਾਂ ਰੂਪਾਂ ਦਾ ਕਾਫੀ ਵਰਨਣ ਹੋਇਆ ਹੈ। ਹਾਲਾਂਕਿ ਸਰਗੁਣ ਬ੍ਰਹਮ ਪੁਰਾਣਾਂ ਅਤੇ ਹੋਰ ਵੱਡੇ ਇਤਿਹਾਸ ਗ੍ਰੰਥਾਂ ਜਿਵੇਂ ਕਿ ਰਮਾਇਣ, ਮਹਾਂਭਾਰਤ ਦਾ ਵਿਸ਼ਾ ਰਿਹਾ ਹੈ ਪਰੰਤੂ ਫਿਰ ਵੀ ਸਰਗੁਣ ਬ੍ਰਹਮ ਅਤੇ ਉਸ ਦੇ ਹੋਰ ਰੂਪਾਂ ਦੇ ਮੂਲ ਸ੍ਰੋਤ ਨਿਰਗੁਣ ਦਾ ਹੀ ਵਧ ਤੋਂ ਵਧ ਵਰਨਣ ਹੋਇਆ ਹੈ। ਇਸ ਵਿਸ਼ਵ ਵਿਚ ਸਰਬਵਿਆਪੀ ਹੋਣ ਕਾਰਨ ਅਕਾਲ ਪੁਰਖ ਅਬਦਲ ਪਰਮ ਹੋਂਦ ਹੈ। ਕੁਝ ਲੋਕ ਉਸ ਨੂੰ ਭਗਵੰਤ, ਕੁਝ ਬ੍ਰਹਮ, ਕੁਝ ਪਰਮਾਤਮਾ ਕਹਿੰਦੇ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਰਚਨਾਵਾਂ (ਦਸਮ ਗ੍ਰੰਥ) ਵਿਚ ਉਸ ਨੂੰ ਕਾਲ ਪੁਰਸ਼, ਅਕਾਲ ਪੁਰਖ ਆਦਿ ਨਾਂਵਾਂ ਨਾਲ ਸੰਬੋਧਿਤ ਕੀਤਾ ਗਿਆ ਹੈ। ਭਾਰਤੀ ਫਲਸਫੇ ਦੇ ਪ੍ਰਸਿੱਧ ਇਤਿਹਾਸਕਾਰ ਡਾ. ਸੁਰੇਂਦਰ ਨਾਥ ਦਾਸ ਗੁਪਤਾ ਦਾ ਕਥਨ ਹੈ ਕਿ "ਸਤਿ ਸ਼ਕਤੀ ਜਿਹੜੀ ਕਿ ਅਨੰਦ ਸਰੂਪ ਹੈ ਸੰਤਾਂ ਦੁਆਰਾ ਆਪਣੇ ਆਤਮ ਸਰੂਪ ਵਿਚ ਅਨੁਭਵ ਕੀਤੀ ਜਾਂਦੀ ਹੈ" ਅਤੇ ਜਦੋਂ ਬੁੱਧੀ ਦੁਆਰਾ ਇਸ ਦੀਆਂ ਸ਼ਕਤੀਆਂ ਨੂੰ ਗ੍ਰਹਿਣ ਕਰਨ ਵਿਚ ਆਪਣੇ ਆਪ ਨੂੰ ਅਸਮਰਥ ਸਮਝਦੇ ਹਨ ਤਾਂ ਇਸ ਨੂੰ 'ਬ੍ਰਹਮ' ਨਾਂ ਨਾਲ ਯਾਦ ਕਰਦੇ ਹਨ। ਪਰੰਤੂ ਜਦੋਂ ਭਗਤਾਂ ਦੁਆਰਾ ਇਸ ਸ਼ਕਤੀ ਨੂੰ ਆਪਣੇ ਮੂਲ ਸੁਭਾਅ ਵਿਚ ਭਿੰਨ ਭਿੰਨ ਸ਼ਕਤੀਆਂ ਦੇ ਆਧਾਰ ਰੂਪ ਵਿਚ ਉਪਰੋਕਤ ਤੋਂ ਭਿੰਨ ਅਨੁਭਵ ਕੀਤਾ ਜਾਂਦਾ ਹੈ ਤਾਂ ਇਸ ਨੂੰ ਭਗਵੰਤ (ਭਗਵਾਨ ਜਾਂ ਸਰਗੁਣ ਬ੍ਰਹਮ) ਕਿਹਾ ਜਾਂਦਾ ਹੈ। ਇਸ ਲਈ ਪਰਮ ਤੱਤ ਦੀ ਉਸਦੇ ਸੰਬੰਧਕੀ ਗੁਣਾਂ ਦੇ ਸੰਦਰਭ ਵਿਚ ਧਾਰਨਾ ਨਾਲ ਸਰਗੁਣ ਬ੍ਰਹਮ ਹੈ ਪਰੰਤੂ ਉਸ ਨੂੰ ਉਸ ਦੇ ਗੁਣਾਂ ਦੇ ਸੰਦਰਭ ਵਿਚ ਨਾ ਜਾਣ ਕੇ ਜਦੋਂ ਉਸ ਨੂੰ ਭਾਵਾਤਮਿਕ ਰੂਪ ਵਿਚ ਜਾਣਿਆ ਜਾਂਦਾ ਹੈ ਤਾਂ ਉਸ ਨੂੰ ਬ੍ਰਹਮ (ਨਿਰਗੁਣ) ਕਿਹਾ ਜਾਂਦਾ ਹੈ। ਏਥੇ ਇਹ ਵੀ ਯਾਦ ਰਖਿਆ ਜਾਣਾ ਚਾਹੀਦਾ ਹੈ ਕਿ ਪਰਮ ਤੱਤ ਅਕਾਲ ਪੁਰਖ ਕਿਸੇ ਵੀ ਧਾਰਨਾ ਤੋਂ ਪਰੇ ਹੈ ਪਰ ਸਾਰੀਆਂ

ਧਾਰਨਾਵਾਂ ਦਾ ਮੂਲ ਸਰੋਤ ਹੈ। ਸਰਗੁਣਵਾਦੀ ਧਾਰਨਾਵਾਂ ਦੇ ਫਲਸਰੂਪ ਉਤਪੰਨ ਹੋਈ ਅਵਤਾਰਵਾਦ ਦੀ ਧਾਰਨਾ ਨੂੰ ਸਿੱਖ ਧਰਮ ਵਿਚ ਸਵੀਕਾਰ ਨਹੀਂ ਕੀਤਾ ਗਿਆ ਹੈ ਬਲਕਿ ਸਪਸ਼ਟ ਰੂਪ ਵਿਚ ਅਸਵੀਕਾਰ ਕੀਤਾ ਗਿਆ ਹੈ ਕਿ ਹੇ ਅਕਾਲ ਪੁਰਖ ਤੇਰੀ ਗਤਿ ਮਿਤਿ ਤੂੰ ਹੀ ਜਾਣਦਾ ਹੈ ਅਤੇ ਮਨੁਖੀ ਵਿਆਖਿਆਵਾਂ ਤਾਂ ਕੇਵਲ ਅਨੁਮਾਨ ਮਾਤਰ ਹਨ। ਤੇਰੀ ਸੀਮਾ ਅਤੇ ਅਸੀਮਿਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਉਹ ਵਰਣਨਾਂ ਤੋਂ ਪਰੇ ਰਹਿਣ ਵਾਲਾ ਪਰਮਾਤਮਾ, ਬ੍ਰਹਮ, ਅਕਾਲ ਪੁਰਖ ਸਾਰਿਆਂ ਦਾ ਆਧਾਰ ਹੈ ਅਤੇ ਸਾਰਿਆਂ ਹਿਰਦਿਆਂ ਵਿਚ ਇਕੋ ਰੂਪ ਵਿਚ ਵਸਦਾ ਹੈ ਅਤੇ ਸਾਰੇ ਮੋਤੀਆਂ ਦੀ ਮਾਲਾ ਦੇ ਧਾਗੇ ਦੇ ਰੂਪ ਵਿਚ ਸਾਰਿਆਂ ਵਿਚ ਬਿਰਾਜਮਾਨ ਹੈ ਅਤੇ ਇਸ ਨੂੰ ਅੰਦਰ ਹੀ ਲਭਣ ਦੀ ਲੋੜ ਹੈ। ਸ੍ਰੀ ਗੁਰੂ ਅਰਜਨ ਦੇਵ ਸਾਹਿਬ ਵੀ ਰਾਮਕਲੀ ਕੀ ਵਾਰ ਦੀ ਅੰਤਮ ਪਉੜੀ ਵਿਚ ਇਸ ਤਰ੍ਹਾਂ ਦਾ ਖਿਆਲ ਦਿੰਦੇ ਹਨ:

> ਆਪੇ ਹੋਵਹਿ ਗੁਪਤੁ ਆਪੇ ਪਰਗਟੀਐ॥
> ਕੀਮਤਿ ਕਿਸੈ ਨ ਪਾਇ ਤੇਰੀ ਥਟੀਐ॥
> ਗਹਿਰ ਗੰਭੀਰੁ ਅਥਾਹੁ ਅਪਾਰੁ ਅਗਣਤੁ ਤੂੰ॥
> ਨਾਨਕ ਵਰਤੈ ਇਕੁ ਇਕੋ ਇਕੁ ਤੂੰ॥

ਉਹੀ, ਅੰਗ ੯੬੬

### ਅ. ਸ੍ਰਿਸ਼ਟੀ ਰਚਨਾ

ਸ੍ਰਿਸ਼ਟੀ ਰਚਨਾ ਦੀ ਅਦਭੁਤ ਖੇਡ ਇਤਨੀਆਂ ਵਿਗਿਆਨਕ ਪੱਧਤੀਆਂ ਦੇ ਵਿਕਸਤ ਹੋ ਜਾਣ ਦੇ ਬਾਵਜੂਦ ਅਜੇ ਤਕ ਇਕ ਬੁਝਾਰਤ ਹੀ ਬਣੀ ਹੋਈ ਹੈ। ਭਾਰਤੀ ਚਿੰਤਨ ਦੇ ਇਤਿਹਾਸ ਵਿਚ ਅਨੇਕਾਂ ਦਾਰਸ਼ਨਿਕਾਂ ਅਤੇ ਚਿੰਤਕਾਂ ਨੇ ਇਸ ਸ੍ਰਿਸ਼ਟੀ ਵਿਧਾਨ ਦੀ ਤਰਤੀਬ ਨੂੰ ਆਪਣੇ ਆਪਣੇ ਢੰਗ ਨਾਲ ਸਮਝਾਉਣ ਦਾ ਯਤਨ ਕੀਤਾ ਹੈ। ਭਾਰਤੀ ਫਲਸਫੇ ਵਿਚ ਸ੍ਰਿਸ਼ਟੀ ਵਿਧਾਨ ਬਾਰੇ ਬਿਉਰੇਵਾਰ ਰੂਪ ਵਿਚ ਵਿਚਾਰ ਸਾਹਮਣੇ ਰੱਖਣ ਵਾਲੇ ਫਲਸਫਿਆਂ ਵਿਚ ਕਪਿਲਮੁਨੀ ਦੇ ਸਾਂਖ ਸ਼ਾਸਤਰ ਦਾ ਸਥਾਨ ਸਭ ਤੋਂ ਵਧ ਮਹੱਤਵਪੂਰਨ ਹੈ। ਮਹਾਂਭਾਰਤ ਵਿਚ ਤਾਂ ਇਹ ਵੀ ਕਿਹਾ ਗਿਆ ਹੈ ਕਿ ਸਾਂਖ ਸ਼ਾਸਤਰ ਨੇ ਸ੍ਰਿਸ਼ਟੀ ਰਚਨਾ ਆਦਿ ਦੇ ਬਾਰੇ ਇਕ ਵਾਰ ਜਿਹੜਾ ਗਿਆਨ ਪ੍ਰਚਲਿਤ ਕਰ ਦਿਤਾ ਹੈ ਉਹੀ ਪੁਰਾਨ, ਇਤਿਹਾਸ, ਅਰਥ ਸ਼ਾਸਤਰ ਆਦਿ ਸਾਰਿਆਂ ਵਿਚ ਪਾਇਆ ਜਾਂਦਾ ਹੈ। ਸ੍ਰਿਸਟੀ ਰਚਨਾ ਦੇ ਨਾਲ ਸੰਬੰਧਿਤ ਸਾਂਖ ਸ਼ਾਸਤਰ ਦਾ ਸਭ ਤੋਂ ਵੱਡਾ ਸਿਧਾਂਤ ਸਤਕਾਰਜਵਾਦ ਹੈ ਜਿਸ ਦੇ ਅਨੁਸਾਰ ਕਾਰਜ (Effect) ਵਿਚ ਜਿਹੜੇ ਗੁਣ ਦਿਸਦੇ ਹਨ ਉਹ ਗੁਣ ਜਿਸ ਤੋਂ ਉਹ ਪਦਾਰਥ ਪੈਦਾ ਹੋਇਆ ਹੈ ਉਹ ਉਸ ਵਿਚ, ਅਰਥਾਤ ਕਾਰਨ, ਸੂਖਮ ਰੂਪ ਵਿਚ ਤਾਂ ਅਵਸ਼ ਹੋਣੇ ਹੀ ਚਾਹੀਦੇ ਹਨ। ਸਾਂਖਵਾਦੀਆਂ ਦੇ ਮਤ ਅਨੁਸਾਰ ਪ੍ਰਕ੍ਰਿਤੀ ਅਤੇ ਪੁਰਸ਼ ਦੋ ਮੂਲ ਤੱਤ

ਹਨ। ਜਿਹੜੇ ਅਨਾਦਿ ਅਤੇ ਸੈਭੰ ਅਰਥਾਤ ਆਪਣੇ ਆਪ ਤੋਂ ਹੀ ਪੈਦਾ ਹੋਣ ਵਾਲੇ ਹਨ ਇਸੇ ਲਈ ਸਾਂਖਵਾਦੀਆਂ ਨੂੰ ਦਵੈਤਵਾਦੀ ਅਰਥਾਤ ਦੋ ਮੂਲ ਤੱਤਾਂ ਨੂੰ ਮੰਨਣ ਵਾਲੇ ਵੀ ਕਿਹਾ ਜਾਂਦਾ ਹੈ। ਇਹ ਲੋਕ, ਪ੍ਰਕ੍ਰਿਤੀ ਅਤੇ ਪੁਰਸ਼ ਤੋਂ ਪਰਾਂ ਈਸ਼ਵਰ, ਕਾਲ, ਸੁਭਾਅ ਜਾਂ ਹੋਰ ਕਿਸੇ ਵੀ ਮੂਲ ਤੱਤ ਨੂੰ ਨਹੀਂ ਮੰਨਦੇ। ਇਸ ਦਾ ਕਾਰਨ ਇਹ ਹੈ ਕਿ ਸਰਗੁਣ ਈਸ਼ਵਰ ਵਿਚ ਕਾਲ ਅਤੇ ਸੁਭਾਅ ਇਹ ਸਾਰੇ ਪ੍ਰਗਟ ਪਦਾਰਥਾਂ ਵਿਚ ਹੀ ਸ਼ਾਮਲ ਹਨ ਅਤੇ ਜੇਕਰ ਈਸ਼ਵਰ ਨੂੰ ਨਿਰਗੁਣ ਮੰਨਿਆ ਜਾਏ ਤਾਂ ਸਤਕਾਰਜਵਾਦ ਅਨੁਸਾਰ ਨਿਰਗੁਣ ਮੂਲਤੱਤ ਤੋਂ ਤਿੰਨਾਂ ਗੁਣਾਂ ਵਾਲੀ ਪ੍ਰਕ੍ਰਿਤੀ ਕਦੀ ਵੀ ਪੈਦਾ ਨਹੀਂ ਹੋ ਸਕਦੀ। ਇਸ ਲਈ ਉਹਨਾਂ ਨੇ ਇਹ ਨਿਸ਼ਚਿਤ ਸਿਧਾਂਤ ਦਿਤਾ ਹੈ ਕਿ ਪ੍ਰਕ੍ਰਿਤੀ ਅਤੇ ਪੁਰਸ਼ ਨੂੰ ਛਡ ਕੇ ਇਸ ਸ੍ਰਿਸ਼ਟੀ ਦਾ ਹੋਰ ਕੋਈ ਤੀਸਰਾ ਮੂਲ ਕਾਰਨ ਨਹੀਂ ਹੈ। ਇਹਨਾਂ ਦੋ ਮੂਲ ਕਾਰਨਾਂ ਤੋਂ ਹੀ ਇਹਨਾਂ ਨੇ ਇਹ ਸਿਧ ਕੀਤਾ ਕਿ ਸ੍ਰਿਸ਼ਟੀ ਕਿਵੇਂ ਉਤਪੰਨ ਹੁੰਦੀ ਹੈ। ਉਹ ਕਹਿੰਦੇ ਹਨ ਕਿ ਬੇਸ਼ਕ ਨਿਰਗੁਣ ਪੁਰਸ਼ ਕੁਝ ਵੀ ਨਹੀਂ ਕਰ ਸਕਦਾ ਫਿਰ ਵੀ ਜਦੋਂ ਪ੍ਰਕ੍ਰਿਤੀ ਦੇ ਨਾਲ ਉਸ ਦਾ ਮਿਲਾਪ ਹੁੰਦਾ ਹੈ ਤਾਂ ਜਿਸ ਤਰ੍ਹਾਂ ਗਊ ਆਪਣੇ ਵੱਛੇ ਲਈ ਦੁੱਧ ਦਿੰਦੀ ਹੈ ਜਾਂ ਜੇ ਲੋਹੇ ਤੇ ਚੁੰਬਕ ਦੋਵੇਂ ਲਾਗੇ ਹੋਣ ਤਾਂ ਉਸ ਨਾਲ ਲੋਹੇ ਵਿਚ ਵੀ ਆਕਰਸ਼ਣ ਸ਼ਕਤੀ ਆ ਜਾਂਦੀ ਹੈ ਉਸੇ ਤਰ੍ਹਾਂ ਮੂਲ ਪ੍ਰਕ੍ਰਿਤੀ ਆਪਣੇ ਗੁਣਾਂ ਦਾ ਪ੍ਰਗਟ ਖਿਲਾਰਾ ਪੁਰਸ਼ ਦੇ ਸਾਹਮਣੇ ਫੈਲਾਉਣ ਲਗਦੀ ਹੈ। ਭਾਵੇਂ ਕਿ ਪੁਰਸ਼ ਸੁਚੇਤ ਅਤੇ ਗਿਆਤਾ ਹੈ ਫਿਰ ਵੀ ਨਿਰਗੁਣ ਹੋਣ ਦੇ ਕਾਰਨ ਖੁਦ ਕਰਮ ਕਰਨ ਦਾ ਕੋਈ ਸਾਧਨ ਉਸ ਦੇ ਕੋਲ ਨਹੀਂ ਹੈ ਅਤੇ ਪ੍ਰਕ੍ਰਿਤੀ ਭਾਵੇਂ ਕੰਮ ਕਰਨ ਵਾਲੀ ਹੈ ਪਰੰਤੂ ਫਿਰ ਵੀ ਜੜ੍ਹ ਜਾਂ ਅਚੇਤਨ ਹੋਣ ਦੇ ਕਾਰਨ ਉਹ ਨਹੀਂ ਜਾਣਦੀ ਕਿ ਕੀ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਲੰਗੜੇ ਅਤੇ ਅੰਨੇ ਦੀ ਇਹ ਜੋੜੀ ਹੈ ਜਿਵੇਂ ਅੰਨੇ ਦੇ ਮੋਢਿਆਂ ਤੇ ਲੰਗੜਾ ਬੈਠੇ ਅਤੇ ਉਹ ਦੋਵੇਂ ਇਕ ਦੂਜੇ ਦੀ ਸਹਾਇਤਾ ਨਾਲ ਮਾਰਗ ਤੇ ਤੁਰਦੇ ਜਾਣ ਉਸੇ ਤਰ੍ਹਾਂ ਹੀ ਅਚੇਤਨ ਪ੍ਰਕ੍ਰਿਤੀ ਅਤੇ ਚੇਤਨਾ ਪੂਰਨ ਪੁਰਸ਼ ਦੇ ਮਿਲਾਪ ਹੋ ਜਾਣ ਨਾਲ ਸ੍ਰਿਸ਼ਟੀ ਦੇ ਸਾਰੇ ਕਾਰਜ ਅਰੰਭ ਹੋ ਜਾਂਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਹਉਮੈ (ਹੰਕਾਰ) ਨੂੰ ਅੰਦਰੂਨੀ ਅਤੇ ਬਾਹਰੀ ਸ੍ਰਿਸ਼ਟੀ ਰਚਨਾ ਵਿਧਾਨ ਵਿਚ ਪ੍ਰਮੁੱਖ ਸਥਾਨ ਦਿੰਦੇ ਹਨ। ਸਿਧ ਗੋਸਟਿ ਵਿਚ ਉਹ ਸਪਸ਼ਟ ਕਹਿੰਦੇ ਹਨ ਕਿ ਹਉਮੈ ਅਰਥਾਤ ਹੰਕਾਰ ਤੋਂ ਸ੍ਰਿਸ਼ਟੀ ਦੀ ਉਤਪਤੀ ਹੁੰਦੀ ਹੈ ਅਤੇ ਨਾਮ ਤੱਤ ਨੂੰ ਭੁਲਾ ਦੇਣ ਨਾਲ ਅਨੇਕਾਂ ਪ੍ਰਕਾਰ ਦੇ ਦੁਖਾਂ ਦੀ ਪ੍ਰਾਪਤੀ ਹੁੰਦੀ ਹੈ। ਵੇਦਾਂਤ, ਸਾਂਖ ਅਤੇ ਗੀਤਾ ਵਿਚ ਅਹੰਕਾਰ ਦੀ ਉਤਪਤੀ, ਪ੍ਰਕ੍ਰਿਤੀ ਦੁਆਰਾ ਮੰਨੀ ਗਈ ਹੈ ਪਰ ਸਿੱਖ ਗੁਰੂ ਸਾਹਿਬਾਨ ਨੇ ਹਉਮੈ ਦੁਆਰਾ ਪ੍ਰਕ੍ਰਿਤੀ ਦੀ ਉਤਪਤੀ ਮੰਨੀ ਹੈ ਅਤੇ ਇਹੀ ਉਹਨਾਂ ਦਾ ਸ੍ਰਿਸ਼ਟੀ ਰਚਨਾ ਸੰਬੰਧੀ ਮੌਲਿਕ ਸਿਧਾਂਤ ਹੈ।

ਅਹੰਕਾਰ ਦੇ ਤਿੰਨਾਂ ਗੁਣਾਂ ਦੇ ਮਿਸ਼ਰਣ ਵਿਚੋਂ ਵਿਵਿਧ ਰੂਪ ਵਿਚ ਸ੍ਰਿਸ਼ਟੀ ਦੀ ਰਚਨਾ ਹੁੰਦੀ ਹੈ ਅਤੇ ਸ੍ਰਿਸ਼ਟੀ ਦੀ ਉਤਪਤੀ ਅਤੇ ਵਿਨਾਸ਼ ਸਿਲਸਿਲਾ ਨਿਰੰਤਰ ਜਾਰੀ ਰਹਿੰਦਾ ਹੈ ਪਰੰਤੂ ਸਰਬ ਉੱਚ ਸਤਿ (ਅਫੁਰ ਬ੍ਰਹਮ) ਜਿਉਂ ਦਾ ਤਿਉਂ ਹੀ ਬਣਿਆ ਰਹਿੰਦਾ ਹੈ। ਉਸ ਵਿਚ ਕਿਸੇ ਵੀ ਤਰ੍ਹਾਂ ਦਾ ਵਿਕਾਰ ਉਤਪੰਨ ਨਹੀਂ ਹੁੰਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰਿਸ਼ਟੀ ਵਿਧਾਨ ਨੂੰ ਕਿਸੇ ਇਕ ਸਥਾਨ ਵਿਸ਼ੇਸ਼ ਉੱਤੇ ਨਹੀਂ ਸਮਝਾਇਆ ਗਿਆ ਹੈ ਅਤੇ ਸਿੱਖ ਗੁਰੂ ਸਾਹਿਬਾਨ ਦਾ ਚਿੰਤਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੱਖਰੇ-ਵੱਖਰੇ ਵਿਸ਼ਿਆਂ ਉੱਤੇ ਵਿਭਿੰਨ ਬਾਣੀਆਂ ਵਿਚ ਸਪੱਸ਼ਟ ਰੂਪ ਵਿਚ ਪ੍ਰਾਪਤ ਹੁੰਦਾ ਹੈ। ਸਿੱਖ ਧਰਮ ਗ੍ਰੰਥ ਵਿਚ ਗੁਰੂ ਸਾਹਿਬਾਨ ਦੀਆਂ ਬਾਣੀਆਂ ਦੇ ਸ੍ਰਿਸ਼ਟੀ ਰਚਨਾ ਸੰਬੰਧੀ ਹਵਾਲਿਆਂ ਨੂੰ ਮੁੱਖ ਰੂਪ ਵਿਚ ਤਿੰਨ ਪੱਧਰਾਂ ਤੇ ਸਮਝਿਆ ਜਾ ਸਕਦਾ ਹੈ। ਇਹ ਤਿੰਨ ਪੱਧਰ ਹਨ ਧਾਰਮਿਕ, ਦਾਰਸ਼ਨਿਕ ਅਤੇ ਬੌਧਿਕ।

ਧਾਰਮਿਕ ਪੱਧਰ ਉੱਤੇ ਕੀਤੇ ਗਏ ਕਥਨ ਅਕਸਰ ਭਾਵਨਾ ਪ੍ਰਧਾਨ ਹੁੰਦੇ ਹਨ ਜਿਨ੍ਹਾਂ ਵਿਚ ਇਕ ਭਗਤ ਦਾ ਹਿਰਦਾ ਪਰਮਾਤਮਾ ਅਤੇ ਉਸ ਦੀ ਰਚਨਾ ਦੀ ਵਿਸ਼ਾਲਤਾ ਅਤੇ ਸੰਪੂਰਨਤਾ ਨੂੰ ਅਨੁਭਵ ਕਰਕੇ ਭਾਵਨਾ ਪੂਰਨ ਹੋ ਉਠਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਪਰਮਾਤਮਾ ਦੀ ਵਿਸ਼ਾਲਤਾ ਨੂੰ ਅਨੁਭਵ ਕਰਕੇ ਅਸਚਰਜ ਨਾਲ ਭਰੇ ਹੋਏ ਕਹਿੰਦੇ ਹਨ ਕਿ ਹੇ ਪਰਮਾਤਮਾ! ਅਕਾਸ਼ ਰੂਪੀ ਥਾਲ ਵਿਚ ਸੂਰਜ ਅਤੇ ਚੰਦਰਮਾ ਦੀਪਕ ਦੇ ਸਮਾਨ ਹਨ ਅਤੇ ਮਲਯ ਪਰਬਤ ਦੇ ਚੰਦਨ ਦੀ ਸੁਗੰਧ ਹੀ ਤੇਰੀ ਆਰਤੀ ਦੀ ਧੂਪ ਬੱਤੀ ਹੈ। ਵਾਯੂ ਚਵਰ ਹਰ ਸਮੇਂ ਹੋ ਰਿਹਾ ਹੈ, ਜੰਗਲਾਂ ਦੇ ਸਾਰੇ ਫੁੱਲ ਤੇਰੀ ਆਰਤੀ ਦੇ ਲਈ ਹਨ; ਤੇਰੀ ਆਰਤੀ ਅਰਥਾਤ ਸੀਮਿਤ ਆਰਤੀ ਕਿਵੇਂ ਹੋ ਸਕਦੀ ਹੈ। ਹੇ ਭਵਖੰਡਨ! ਤੇਰੀ ਆਰਤੀ ਕਿਸ ਤਰ੍ਹਾਂ ਕੀਤੀ ਜਾ ਸਕਦੀ ਹੈ। ਇਸੇ ਤਰ੍ਹਾਂ ਸ੍ਰਿਸ਼ਟੀ ਰਚਨਾ ਦੇ ਕਾਰਜ ਆਦਿ ਦੇ ਬਾਰੇ ਵਿਚ ਸੋਚਦੇ ਹੋਏ ਉਹ ਅਸਚਰਜ ਭਰਪੂਰ ਹੋ ਕੇ ਕਹਿ ਉਠਦੇ ਹਨ-

> ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨ ਨਿਰੰਤਰਿ ਵਾਸੁ ਲੀਆ॥
> ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ ਘਟਿ ਘਟਿ ਸਾਚਾ ਸਰਬ ਜੀਆ॥
> ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅੰਗ ੯੪੦

ਸ੍ਰੀ ਗੁਰੂ ਅਰਜਨ ਦੇਵ ਜੀ ਵੀ ਸੁਖਮਨੀ ਸਾਹਿਬ ਵਿਚ ਕਹਿੰਦੇ ਹਨ ਕਿ ਜਿਸ ਕਰਤਾਪੁਰਖ ਨੇ ਸ੍ਰਿਸ਼ਟੀ ਰਚਨਾ ਕੀਤੀ ਹੈ ਉਹੀ ਇਸ ਦੀ ਤਰਤੀਬ ਆਦਿ ਦੇ ਬਾਰੇ ਜਾਣ ਸਕਦਾ ਹੈ ਹੋਰ ਕੋਈ ਨਹੀਂ ਜਾਣ ਸਕਦਾ। ਇਕ ਹੋਰ ਗਲ ਵੀ ਹੈ ਕਿ ਕਿਧਰੇ ਰਚਨਾ ਰਚਨਹਾਰ ਦੀ ਕਾਰੀਗਰੀ ਨੂੰ ਭਲਾ ਸਮਝ ਸਕਦੀ ਹੈ? ਇਸ ਲਈ ਤਾਂ :

ਜਿਸ ਕੀ ਸ੍ਰਿਸਟਿ ਸੁ ਕਰਣੈਹਾਰੁ॥ ਅਵਰ ਨ ਬੂਝਿ ਕਰਤ ਬੀਚਾਰੁ॥
ਕਰਤੇ ਕੀ ਮਿਤਿ ਨ ਜਾਨੈ ਕੀਆ॥ ਨਾਨਕ ਜੋ ਤਿਸੁ ਭਾਵੈ ਸੋ ਵਰਤੀਆ॥

ਉਹੀ, ਅੰਗ ੨੮੫

ਫਿਰ ਇਹ ਤੱਥ ਵੀ ਹੈ ਕਿ ਇਹ ਸ੍ਰਿਸ਼ਟੀ ਰਚਨਾ ਕਈ ਵਾਰ ਹੋਈ ਹੈ ਅਤੇ ਕਈ ਵਾਰ ਉਸੇ ਪਰਮਾਤਮਾ ਵਿਚ ਵਲੀਨ ਹੋ ਗਈ ਹੈ:

ਕਈ ਬਾਰ ਪਸਰਿਓ ਪਾਸਾਰ॥ ਸਦਾ ਸਦਾ ਇਕੁ ਏਕੰਕਾਰ॥

ਉਹੀ, ਅੰਗ ੨੭੬

ਇਹ ਸ੍ਰਿਸ਼ਟੀ ਤਾਂ ਪਰਮਾਤਮਾ ਦੀ ਅਨੰਦਪੂਰਵਕ ਕੀਤੀ ਹੋਈ ਇਕ ਖੇਡ ਹੈ। ਜਦੋਂ ਉਹ ਚਾਹੁੰਦਾ ਹੈ ਇਸ ਖੇਡ ਦਾ ਵਿਸਥਾਰ ਕਰਨਾ ਸ਼ੁਰੂ ਕਰ ਦਿੰਦਾ ਹੈ, ਜਦੋਂ ਉਹ ਚਾਹੁੰਦਾ ਹੈ ਇਸ ਖੇਡ ਨੂੰ ਸਮੇਟ ਕੇ ਆਪਣੇ ਵਿਚ ਵਿਲੀਨ ਕਰ ਲੈਂਦਾ ਹੈ:

ਆਪਨ ਖੇਲੁ ਆਪਿ ਕਰਿ ਦੇਖੈ॥
ਖੇਲੁ ਸੰਕੋਚੈ ਤਉ ਨਾਨਕ ਏਕੈ॥

ਉਹੀ, ਅੰਗ ੨੯੨

ਜੇ ਕਰ ਉਸ ਪ੍ਰਭੂ ਦੀ ਮਰਜ਼ੀ ਹੁੰਦੀ ਹੈ ਤਾਂ ਊਹ ਇਹ ਸ੍ਰਿਸ਼ਟੀ ਉਤਪੰਨ ਕਰਦਾ ਹੈ ਤੇ ਜੇ ਕਰ ਉਸ ਦੀ ਇੱਛਾ ਹੁੰਦੀ ਹੈ ਤਾਂ ਉਹ ਸ੍ਰਿਸ਼ਟੀ ਨੂੰ ਆਪਣੇ ਵਿਚ ਵਲੀਨ ਕਰ ਲੈਂਦਾ ਹੈ:

ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ ॥ ਆਪਨੈ ਭਾਣੈ ਲਏ ਸਮਾਏ ॥

ਉਹੀ, ਅੰਗ ੨੯੨

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸੇ ਸ੍ਰਿਸ਼ਟੀ ਵਿਸਤਾਰ ਅਤੇ ਵਲੀਨੀਕਰਣ ਨੂੰ ਪ੍ਰਭੂ ਦੀ ਉਦਕਰਖਣ ਅਤੇ ਆਕਰਖਣ ਕ੍ਰਿਆ ਕਹਿੰਦੇ ਹਨ ਅਤੇ ਨਾਲ ਹੀ ਨਾਲ ਸ੍ਰਿਸ਼ਟੀ ਰਚਨਾ ਦੀ ਪ੍ਰਭੂ ਦੀ ਕਲਾ ਉੱਤੇ ਅਸਚਰਜ ਵੀ ਪ੍ਰਗਟ ਕਰਦੇ ਹਨ:-

ਜਬ ਉਦਕਰਖ ਕਰਾ ਕਰਤਾਰਾ ॥ ਪ੍ਰਜਾ ਧਰਤ ਤਬ ਦੇਹ ਅਪਾਰਾ ॥
ਜਬ ਆਕਰਖ ਕਰਤ ਹੋ ਕਬਹੂੰ ॥ ਤੁਮ ਮੈ ਮਿਲਤ ਦੇਹ ਧਰ ਸਭਹੂੰ ॥੩॥
ਜੇਤੇ ਬਦਨ ਸ੍ਰਿਸਟਿ ਸਭ ਧਾਰੈ ॥ ਆਪੁ ਆਪਨੀ ਬੂਝ ਉਚਾਰੈ ॥
ਤੁਮ ਸਭਹੀ ਤੇ ਰਹਤ ਨਿਰਾਲਮ ॥ ਜਾਨਤ ਬੇਦ ਭੇਦ ਅਰ ਆਲਮ ॥੪॥
ਨਿਰੰਕਾਰ ਨ੍ਰਿਬਿਕਾਰ ਨਿਰਲੰਭ ॥ ਆਦਿ ਅਨੀਲ ਅਨਾਦਿ ਅਸੰਭ ॥
ਤਾ ਕਾ ਮੂੜ੍ਹ ਉਚਾਰਤ ਭੇਦਾ ॥ ਜਾ ਕੌ ਭੇਵ ਨ ਪਾਵਤ ਬੇਦਾ ॥੫॥
ਤਾ ਕੌ ਕਰਿ ਪਾਹਨ ਅਨੁਮਾਨਤ ॥ ਮਹਾ ਮੂੜ੍ਹ ਕਛੁ ਭੇਦ ਨ ਜਾਨਤ ॥
ਮਹਾਦੇਵ ਕੋ ਕਹਤ ਸਦਾ ਸਿਵ ॥ ਨਿਰੰਕਾਰ ਕਾ ਚੀਨਤ ਨਹਿ ਭਿਵ ॥੬॥

ਆਪੁ ਆਪਨੀ ਬੁਧਿ ਹੈ ਜੇਤੀ ॥ ਬਰਨਤ ਭਿੰਨ ਭਿੰਨ ਤੁਹਿ ਤੇਤੀ ॥
ਤੁਮਰਾ ਲਖਾ ਨ ਜਾਇ ਪਸਾਰਾ ॥ ਕਿਹ ਬਿਧਿ ਸਜਾ ਪ੍ਰਥਮ ਸੰਸਾਰਾ ॥

ਚੌਪਈ, ਪਾ: ੧੦

ਇਸੇ ਧਾਰਮਿਕ ਭਾਵਨਾ ਦੇ ਅੰਤਰਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਵੀ ਕਿਹਾ ਗਿਆ ਹੈ ਕਿ ਇਕ ਅੱਲ੍ਹਾ ਦੇ ਨੂਰ ਤੋਂ ਪੈਦਾ ਹੋਇਆ ਇਹ ਸੰਸਾਰ ਹੈ ਅਤੇ ਖੁਦਾ ਦੀ ਇਸੇ ਸ਼ਕਤੀ ਦੇ ਪੁਤਲੇ ਸੰਸਾਰ ਦੇ ਸਾਰੇ ਬੰਦੇ ਹਨ। ਉਸ ਇਕ ਹੀ ਨੂਰ ਤੋਂ ਸਾਰਾ ਸੰਸਾਰ ਬਣਿਆ ਹੈ ਇਸ ਲਈ ਨਾ ਤਾਂ ਕੋਈ ਬੁਰਾ ਹੈ ਅਤੇ ਨਾ ਕੋਈ ਭਲਾ।

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥

ਉਹੀ, ਅੰਗ ੧੩੪੯

ਉਪਰੋਕਤ ਸਾਰੇ ਵੀਚਾਰਾਂ ਵਿਚ ਇਕ ਰਹੱਸਾਤਮਕ ਅਨੁਭੂਤੀ ਹੈ। ਇਸ ਲਈ ਕਿਹਾ ਜਾ ਸਕਦਾ ਹੈ ਕਿ ਸ੍ਰਿਸ਼ਟੀ ਰਚਨਾ ਨਾਲ ਸੰਬੰਧਿਤ ਗੁਰੂ ਸਾਹਿਬ ਦੇ ਇਹ ਧਾਰਮਿਕ ਉਦਗਾਰ ਹਨ।

**ਦਾਰਸ਼ਨਿਕ ਪੱਧਰ:**

ਮਨੁੱਖੀ ਚੇਤਨਾ ਦੇ ਮੁੱਖ ਰੂਪ ਵਿਚ ਚਾਰ ਪ੍ਰਕਾਰ ਮੰਨੇ ਜਾਂਦੇ ਹਨ। ਇਹ ਚਾਰ ਹਨ: ਇੰਦ੍ਰਿਆਵੀ ਚੇਤਨਾ (Impirical Consciousness), ਵਿਸ਼ੁੱਧ ਵਸਤੂਪਰਕ ਚੇਤਨਾ (Objective Consciousness), ਆਤਮਾ ਪਰਕ ਚੇਤਨਾ (Subjective Consciousness) ਅਤੇ ਸਰਬ ਭਰਪੂਰ ਚੇਤਨਾ (Absolute Consciousness)। ਇੰਦ੍ਰਿਆਵੀ ਚੇਤਨਾ ਦਾ ਸੰਬੰਧ ਪ੍ਰਯੋਗ ਵਿਚ ਆਉਣ ਵਾਲੇ ਪਦਾਰਥਾਂ ਦਾ ਅਨੁਭਵ ਵਿਚ ਆਉਣ ਵਾਲੇ ਗੁਣਾਂ ਨਾਲ ਹੈ। ਇਹ ਪਦਾਰਥ ਜਾਂ ਤਾਂ ਜਾਣੇ ਹੋਏ ਹੁੰਦੇ ਹਨ ਅਥਵਾ ਜਾਣੇ ਜਾ ਸਕਣ ਵਾਲੇ ਕਲਪਿਤ ਹੁੰਦੇ ਹਨ। ਇਹ ਪੱਧਰ ਵਿਗਿਆਨ ਦਾ ਕਾਰਜ ਖੇਤਰ ਹੈ। ਵਿਸ਼ੁੱਧ ਵਸਤੂ ਪਰਕ ਚੇਤਨਾ ਦਾ ਸੰਬੰਧ ਉਹਨਾਂ ਵਿਸ਼ਿਆ ਨਾਲ ਹੈ ਜਿਨ੍ਹਾਂ ਦਾ ਦਿਸਣਾ ਜਰੂਰੀ ਨਹੀਂ ਹੈ। ਇਸ ਪੱਧਰ ਦੀ ਸਮੱਗਰੀ ਆਪਣੇ ਆਪ ਹੀ ਪ੍ਰਮਾਣੀਕ ਉਹ ਹੋਂਦ ਹੁੰਦੀ ਹੈ ਜਿਨ੍ਹਾਂ ਦਾ ਵਸਤੂ ਰੂਪ ਵਿਚ ਮਨਨ ਕੀਤਾ ਜਾਂਦਾ ਹੈ ਜਿਵੇਂ ਪ੍ਰਕ੍ਰਿਤੀ, ਪੁਰਸ਼, ਪੁਦਗਲ, ਹਉਮੈ, ਸ਼ਬਦ, ਹੁਕਮ ਆਦਿ। ਆਤਮ ਪਰਕ ਚੇਤਨਾ ਦਾ ਸੰਬੰਧ ਕਿਸੇ ਵਸਤੂ ਜਾਂ ਪਦਾਰਥ ਦੀ ਹੋਂਦ ਨਾਲ ਨਹੀਂ ਹੁੰਦਾ ਅਤੇ ਇਸ ਚੇਤਨਾ ਦੀ ਵਿਸ਼ੇ ਵਸਤੂ ਆਤਮਾ ਹੀ ਹੁੰਦੀ ਹੈ। ਸਰਬ ਭਰਪੂਰ ਚੇਤਨਾ ਦਾ ਸੰਬੰਧ ਨਾ ਤਾਂ ਪਦਾਰਥ ਅਤੇ ਨਾ ਹੀ ਆਤਮਾ ਦੇ ਸੰਦਰਭ ਵਿਚ ਹੀ ਹੁੰਦਾ ਹੈ ਸਗੋਂ ਇਹ ਦੋਹਾਂ ਤੋਂ ਨਿਰਪੇਖ ਸਰਬਕਾਲੀ ਅਤੇ ਸਰਬ ਵਿਆਪਕ ਹੋਂਦ ਹੈ ਜਿਸ

ਨੂੰ ਅਸੀਂ ਨਿਰਪੇਖ ਸਤਿ ਕਹਿੰਦੇ ਹਾਂ।

ਸਿਧਾਂਤਿਕ ਚੇਤਨਾ ਦੇ ਉਪਰੋਕਤ ਚਾਰਾਂ ਪੱਧਰਾਂ ਵਿਚੋਂ ਪਹਿਲੀ ਪੱਧਰ ਅਤੇ ਉਸ ਦੀ ਸਮੱਗਰੀ ਵਿਗਿਆਨ ਦਾ ਵਿਸ਼ਾ ਹੈ ਅਤੇ ਅੰਤਮ ਤਿੰਨੇ ਪੱਧਰ ਅਤੇ ਉਹਨਾਂ ਦੀ ਸਮੱਗਰੀ ਇੰਦਰੀ ਨਿਰਪੇਖ ਹੈ। ਬਾਕੀ ਦੇ ਤਿੰਨਾਂ ਨੂੰ ਦਰਸ਼ਨ (Philosophy) ਦੀ ਚੇਤਨਾ ਅਤੇ ਇਹਨਾਂ ਦੀ ਸਮੱਗਰੀ ਨੂੰ ਫਿਲਾਸਫੀ ਦਾ ਵਿਸ਼ਾ ਵਸਤੂ ਮੰਨਿਆ ਗਿਆ ਹੈ। ਦਾਰਸ਼ਨਿਕ ਪੱਧਰ ਤੇ ਸ੍ਰੀ ਗੁਰੂ ਨਾਨਕ ਸਾਹਿਬ ਨੇ ਸਾਂਖ ਅਤੇ ਵੇਦਾਂਤ ਦੀ ਸਥਿਤੀ ਤੋਂ ਹੱਟ ਕੇ ਹੰਕਾਰ (ਹਉਮੈ) ਤੋਂ ਸ੍ਰਿਸ਼ਟੀ ਰਚਨਾ ਦਾ ਵਿਧਾਨ ਮੰਨਿਆ ਹੈ:-

ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਬਿਸਰਿਐ ਦੁਖੁ ਪਾਈ॥

ਉਹੀ, ਅੰਗ ੯੪੪

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਜਿਹੇ ਉਦਾਹਰਣ ਵੀ ਹਨ ਜਿਨ੍ਹਾਂ ਵਿਚ ਸੁੰਨ ਤੋਂ ਸ੍ਰਿਸ਼ਟੀ ਦੀ ਉਤਪਤੀ ਮੰਨੀ ਗਈ ਹੈ। ਪਰੰਤੂ ਇਥੇ ਇਹ ਸਪਸ਼ਟ ਕਰ ਦੇਣਾ ਵੀ ਜਰੂਰੀ ਹੈ ਕਿ ਸੁੰਨ ਦਾ ਪ੍ਰਯੋਗ ਕੁਝ ਨਾ ਹੋਣ ਦੇ ਅਰਥਾਂ ਵਿਚ ਨਹੀਂ ਹੈ। ਸੁੰਨ ਤੋਂ ਅਰਥ ਉਸ ਸਥਿਤੀ ਨਾਲ ਸੰਬੰਧ ਰਖਦਾ ਹੈ ਜਦੋਂ ਸੰਸਾਰ ਦੀ ਉਤਪਤੀ ਤੋਂ ਪਹਿਲਾਂ ਸਾਰੀਆਂ ਸ਼ਕਤੀਆਂ ਇਕ ਮਾਤਰ ਪਰਮਾਤਮਾ ਵਿਚ ਹੀ ਕੇਂਦਰਿਤ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰਿਸ਼ਟੀ ਦੇ ਅਰੰਭ ਦੇ ਮੂਲ ਤੱਤ ਨੂੰ ਓਅੰਕਾਰ ਵੀ ਕਿਹਾ ਗਿਆ ਹੈ। ਓਅੰਕਾਰ ਤੋਂ ਹੀ ਸਾਰੀ ਸ੍ਰਿਸ਼ਟੀ ਮੰਨੀ ਗਈ ਹੈ। ਦਿਨ ਦਾ ਇਸੇ ਤੋਂ ਨਿਰਮਾਣ ਹੋਇਆ ਹੈ। ਵਣ, ਤ੍ਰਿਣ, ਤ੍ਰਿਭਵਨ, ਜਲ ਅਤੇ ਸਾਰੇ ਲੋਕਾਂ ਦੀ ਉਤਪਤੀ ਇਸੇ ਓਅੰਕਾਰ ਤੋਂ ਹੋਈ ਹੈ:-

ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥

ਉਹੀ, ਅੰਗ ੯੨੯

ਇਸ ਤਰ੍ਹਾਂ ਸਿੱਖ-ਦਰਸ਼ਨ ਵਿਚ ਸ੍ਰਿਸ਼ਟੀ ਦੀ ਇਕ ਆਰੰਭ ਤੋਂ ਪਹਿਲਾਂ ਦੀ ਅਵੱਸਥਾ ਮੰਨੀ ਗਈ ਹੈ ਅਤੇ ਓਅੰਕਾਰ ਉਸ ਪੂਰਵ ਅਵਸਥਾ ਵਿਚ ਵੀ ਵਿਦਮਾਨ ਸੀ ਅਤੇ ਇਸੇ ਤੋਂ ਹੀ ਸਾਰਾ ਰਚਨਾ ਵਿਧਾਨ ਅੱਗੇ ਵਧਿਆ।

ਓਅੰਕਾਰਿ ਸਭ ਸ੍ਰਿਸਟਿ ਉਪਾਈ॥ ਸਭੁ ਖੇਲੁ ਤਮਾਸਾ ਤੇਰੀ ਵਡਿਆਈ॥

ਉਹੀ, ਅੰਗ ੧੦੬੧

ਇਕ ਹੋਰ ਸਥਾਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪਰਮ ਬ੍ਰਹਮ ਨੂੰ ਇਕ ਪੇੜ (ਰੁੱਖ) ਅਤੇ ਸਾਰੀ ਸ੍ਰਿਸ਼ਟੀ ਨੂੰ ਉਸ ਰੁੱਖ ਦੀਆਂ ਸ਼ਾਖਾਵਾਂ ਦੀ ਤਰ੍ਹਾਂ ਮੰਨਿਆ ਗਿਆ ਹੈ :-

ਤੂੰ ਪੇਡੁ ਸਾਖ ਤੇਰੀ ਫੂਲੀ॥ ਤੂੰ ਸੂਖਮੁ ਹੋਆ ਅਸਥੂਲੀ॥

ਉਹੀ, ਅੰਗ ੧੦੨

ਇਸੇ ਦਾਰਸ਼ਨਿਕ ਪੱਧਰ ਤੇ ਹੁਕਮ ਤੋਂ ਸ੍ਰਿਸ਼ਟੀ ਦੀ ਉਤਪਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਵੀਕਾਰ ਕੀਤੀ ਗਈ ਹੈ-'ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥' ਦੇ ਸਿਧਾਂਤ ਅਨੁਸਾਰ ਸ੍ਰਿਸ਼ਟੀ ਵਿਧਾਨ ਦੇ ਮੂਲ ਤੱਤ ਹੁਕਮ ਨੂੰ ਸਾਧਾਰਣ ਭੌਤਿਕਵਾਦੀ ਦ੍ਰਿਸ਼ਟੀਕੋਣ ਤੋਂ ਸਮਝਿਆ ਨਹੀਂ ਜਾ ਸਕਦਾ ਅਤੇ ਇਹੋ ਤਤ ਉਥੇ ਵੀ ਲਾਗੂ ਹੁੰਦਾ ਹੈ ਜਿਥੇ ਸ਼ਬਦ ਤੋਂ ਸ੍ਰਿਸ਼ਟੀ ਰਚਨਾ ਦੀ ਗਲ ਕਹੀ ਗਈ ਹੈ:-

ਉਤਪਤਿ ਪਰਲਉ ਸਬਦੇ ਹੋਵੈ॥ ਸਬਦੇ ਹੀ ਫਿਰਿ ਓਪਤਿ ਹੋਵੈ॥

ਉਹੀ, ਅੰਗ ੧੧੭

ਗੁਰਮਤਿ ਅਨੁਸਾਰ ਸ੍ਰਿਸ਼ਟੀ ਰਚਨਾ ਵੇਦਾਂਤ ਦੇ ਵਿਚਾਰਾਂ ਅਨੁਸਾਰ ਮਿਥਿਆ ਨਹੀਂ ਬਲਕਿ ਸਤਿ ਹੈ। ਇਹ ਉਸ ਪਰਮਾਤਮਾ ਦੀ ਨਿਰਗੁਣ ਅਵਸਥਾ ਤੋਂ ਸਰਗੁਣੀ ਅਵਸਥਾ ਦਾ ਪ੍ਰਗਟਾਵਾ ਹੈ। ਇਹ ਜਗਤ ਰਚਨਾ ਸਤਿ ਇਸ ਲਈ ਹੈ ਕਿਉਂਕਿ ਸਤਿ ਵਿਚ ਹੀ ਇਸਦਾ ਨਿਵਾਸ ਹੈ। ਇਹ ਸਤਿ ਹੈ ਕਿਉਂਕਿ ਇਸ ਵਿਚ ਅਕਾਲਪੁਰਖ ਵਿਆਪ ਰਿਹਾ ਹੈ ਅਤੇ ਇਹ ਉਸਦੇ ਹੁਕਮ ਅੰਦਰ ਹੈ। ਪਰਮਾਤਮਾ ਤੋਂ ਵੱਖ ਇਸਦੀ ਕੋਈ ਹਸਤੀ ਨਹੀਂ ਹੈ। ਸ੍ਰਿਸ਼ਟੀ ਰਚਨਾ ਦੀ ਹੋਂਦ ਕੇਵਲ ਸੰਬੰਧਿਤ ਤੌਰ ਤੇ ਸੱਚ ਹੈ। ਇਹ ਸਦੀਵੀ ਨਹੀਂ ਬਦਲਦੀ ਰਹਿੰਦੀ ਹੈ ਤੇ ਆਰਜ਼ੀ ਹੈ। ਪਰਮ ਸਤਿ ਸਦੀਵੀ ਹੈ ਪਰੰਤੂ ਜਗਤ ਸਦੀਵੀ ਨਹੀਂ। ਇਹ ਉਸ ਸਤਿ ਹਸਤੀ ਦਾ ਜ਼ਹੂਰ ਹੈ ਜੋ ਅਪਰੰਪਾਰ ਪਰਮਾਤਮਾ ਦੀ ਅਨਿਤ ਤੇ ਅਨੰਤ ਰਚਨਾ ਵਿਚ ਮੌਜੂਦ ਹੈ। ਗੁਰਮਤਿ ਦੇ ਆਸ਼ੇ ਅਨੁਸਾਰ ਜਗਤ ਥਿਰ ਨਹੀਂ, ਇਕਸਾਰ ਰਹਿਣ ਵਾਲਾ ਨਹੀਂ, ਸਦਾ ਬਦਲਦਾ ਰਹਿੰਦਾ ਹੈ। ਜਿਵੇਂ ਰਾਤ ਮਗਰੋਂ ਦਿਨ ਅਤੇ ਦਿਨ ਮਗਰੋਂ ਰਾਤ ਹੁੰਦੀ ਹੈ ਇਵੇਂ ਹੀ ਸੰਸਾਰ ਸਮੇਂ-ਸਮੇਂ ਉਤਪੰਨ ਅਤੇ ਵਿਨਾਸ਼ ਹੁੰਦਾ ਰਹਿੰਦਾ ਹੈ। ਪਰੰਤੂ ਪਰਮਾਤਮਾ ਦੇ ਹੁਕਮ ਅੰਦਰ ਹੀ ਇਹ ਸਭ ਉਤਪਤ ਤੇ ਪਰਲੋ ਹੁੰਦੀ ਹੈ। ਜਗਤ ਪਰਮਾਤਮਾ ਵਿਚ ਅਤੇ ਪਰਮਾਤਮਾ ਜਗਤ ਵਿਚ ਵੱਸ ਰਿਹਾ ਹੈ। ਕਿਵੇਂ ਅਪਰੰਪਾਰ ਪ੍ਰਭੂ ਸਰਵ-ਵਿਆਪਕਤਾ ਦਾ ਰੂਪ ਧਾਰਦਾ ਹੈ? ਜਾਂ ਕਿਵੇਂ ਏਕਤਾ ਰੂਪ ਪਰਮਾਤਮਾ ਬਹੁ-ਰੂਪੀ ਸੰਸਾਰ ਦਾ ਆਧਾਰ ਹੁੰਦਾ ਹੈ? ਇਹ ਅਜਿਹਾ ਭੇਦ ਹੈ, ਜਿਸ ਦੀ ਸੋਝੀ ਹਾਲਾਂ ਤੱਕ ਮਨੁੱਖ ਨੂੰ ਨਹੀਂ ਹੋਈ।

**੩. ਵਿਗਿਆਨ ਪੱਧਰ**

ਇਸ ਪੱਧਰ ਤੇ ਸ੍ਰਿਸ਼ਟੀ ਵਿਧਾਨ ਨੂੰ ਬੌਧਿਕਤਾ ਦੇ ਤਰੀਕੇ ਨਾਲ ਸਮਝਣ

ਦਾ ਯਤਨ ਕੀਤਾ ਗਿਆ ਹੈ। ਵਿਗਿਆਨੀ ਸਾਰੀ ਸ੍ਰਿਸ਼ਟੀ ਰਚਨਾ ਅਤੇ ਪਾਸਾਰ ਵਿਚ ਇਕ ਸ਼ਕਤੀ (Energy) ਦੇ ਰੂਪ ਵਿਚ ਇਕ ਸੁਪਰ ਫਲੂਡ (Super fluid) ਦੀ ਹੋਂਦ ਮੰਨਦੇ ਹਨ। ਇਹ ਸੁਪਰ ਫਲੂਡ ਅਤਿਅੰਤ ਵਿਰਲੇ ਰੂਪ ਵਿਚ ਸਾਰੇ ਸੁੰਨ ਲਗਣ ਵਾਲੇ ਅਸਥਾਨ ਤੇ ਭਰਿਆ ਹੋਇਆ ਹੈ ਅਤੇ ਇਸ ਸੁਪਰ ਫਲੂਡ ਤੋਂ ਬੱਦਲ, ਧੂੜ ਆਦਿ ਦੇ ਖੰਡ ਹਮੇਸ਼ਾਂ ਬਣਦੇ ਰਹਿੰਦੇ ਹਨ ਅਤੇ ਸੁੰਨ ਵਿਚ ਤੈਰਦੇ ਰਹਿੰਦੇ ਹਨ। ਇਹਨਾਂ ਤੋਂ ਅੱਗੇ ਹਾਈਡ੍ਰੋਜਨ ਅਤੇ ਹਾਈਡ੍ਰੋਜਨ ਦਾ ਸਥੂਲ ਰੂਪ ਇਲੈਕਟ੍ਰੋਨ, ਨਿਊਟ੍ਰੋਨ ਅਤੇ ਪ੍ਰੋਟੋਨ ਬਣਦੇ ਹਨ ਜਿਹੜੇ ਹਰ ਪ੍ਰਮਾਣੂ ਦੀ ਰਚਨਾ ਦੇ ਮੂਲ ਕਾਰਨ ਹਨ। ਪ੍ਰਮਾਣੂ ਮਿਲ ਕੇ ਅਣੂ ਅਤੇ ਅਣੂਆਂ ਤੋਂ ਅੱਗੇ ਵੱਖਰੀ-ਵੱਖਰੀ ਮਾਤਰਾ ਵਿਚ ਜੁੜਨ ਦੀ ਪ੍ਰਕ੍ਰਿਆ ਤੋਂ ਵੱਖਰੇ-ਵੱਖਰੇ ਯੋਗਿਕਾਂ ਦੀ ਉਤਪਤੀ ਮੰਨੀ ਜਾਂਦੀ ਹੈ। ਆਧੁਨਿਕ ਵਿਗਿਆਨ ਇਹ ਵੀ ਕਲਪਨਾ ਕਰਦਾ ਹੈ ਕਿ ਆਰੰਭ ਵਿਚ ਸਾਰੇ ਪਾਸੇ ਧੁੰਦ ਹੀ ਧੁੰਦ ਸੀ। ਇਸ ਧੁੰਦ ਅਤੇ ਗਰਮੀ ਜਾਂ ਆਪਸੀ ਰਗੜ ਨਾਲ ਜਲ, ਧਰਤੀ ਆਦਿ ਦੀ ਉਤਪਤੀ ਹੋਈ ਅਤੇ ਉਸ ਤੋਂ ਅੱਗੇ ਅਮੀਬਾ ਜਲ ਵਿਚ ਬਣਿਆ ਅਤੇ ਉਹੋ ਮਨੁੱਖ ਤਕ ਦੀ ਵਿਕਸਤ ਅਵੱਸਥਾ ਨੂੰ ਪ੍ਰਾਪਤ ਹੋਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਮੰਨਿਆ ਗਿਆ ਹੈ ਕਿ ਸ੍ਰਿਸ਼ਟੀ ਦੀ ਹੋਂਦ ਤੋਂ ਪਹਿਲਾਂ ਕਰੋੜਾਂ ਸਾਲਾਂ ਤਕ ਕੇਵਲ ਗਹਿਰੀ ਧੁੰਦ ਵਿਆਪਤ ਸੀ ਅਤੇ ਉਸ ਸਮੇਂ ਨਾ ਧਰਤੀ ਸੀ ਤੇ ਨਾ ਹੀ ਆਕਾਸ਼। ਪ੍ਰਭੂ ਦਾ ਹੁਕਮ ਕੇਵਲ ਪ੍ਰਭੂ ਰੂਪ ਵਿਚ ਹੀ ਸਥਿਤ ਸੀ ਅਤੇ ਬ੍ਰਹਮ (ਅਫੁਰ ਅਵਸਥਾ) ਵਿਚ ਸੁੰਨ ਸਮਾਧੀ ਵਿਚ ਲੀਨ ਸਾਰੇ ਪਾਸੇ ਵਿਆਪਤ ਸੀ:

ਅਰਬਦ ਨਰਬਦ ਧੁੰਧੂਕਾਰਾ ਧਰਣਿ ਨ ਗਗਨਾ ਹੁਕਮੁ ਅਪਾਰਾ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥

ਉਹੀ, ਅੰਗ ੧੦੩੫

ਇਹਨਾਂ ਅਰਬਾਂ ਖਰਬਾਂ ਸਾਲਾਂ ਦੀ ਧੁੰਦ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਹੋਰ ਥਾਂ ਵੀ ਵਰਨਣ ਕਰਦੇ ਹੋਏ ਸ੍ਰੀ ਗੁਰੂ ਨਾਨਕ ਸਾਹਿਬ ਮੰਨਦੇ ਹਨ ਕਿ ਕਈ ਜੁਗਾਂ ਦੇ ਇਸ ਡੂੰਘੇ ਹਨੇਰੇ ਵਿੱਚ ਉਹ ਅਪਰੰਪਰ ਪਰਮਾਤਮਾ ਅਲੇਪ ਭਾਵ ਵਿਚ ਆਪਣੇ ਹੀ ਧਿਆਨ (ਤਾੜੀ) ਵਿਚ ਇਕ ਵਿਲੱਖਣ ਅਵਸਥਾ ਵਿਚ ਵਿਆਪਕ ਰੂਪ ਨਾਲ ਬਿਰਾਜਮਾਨ ਸੀ:

ਕੇਤੇ ਜੁਗ ਵਰਤੇ ਗੁਬਾਰੈ॥ ਤਾੜੀ ਲਾਈ ਅਪਰ ਅਪਾਰੈ॥
ਧੁੰਧੂਕਾਰਿ ਨਿਰਾਲਮੁ ਬੈਠਾ॥ ਨਾ ਤਦਿ ਧੰਧੁ ਪਸਾਰਾ ਹੇ॥

ਉਹੀ, ਅੰਗ ੧੦੨੬

ਇਸੇ ਪਰਮਸਤਿ ਸਰੂਪ ਪਰਮਾਤਮਾ ਤੋਂ ਸ੍ਰੀ ਗੁਰੂ ਨਾਨਕ ਸਾਹਿਬ ਇਹ

ਮੰਨਦੇ ਹਨ ਕਿ ਪਹਿਲਾਂ ਪਵਨ ਦੀ ਉਤਪਤੀ ਹੋਈ ਜਿਸ ਨੂੰ ਅੱਜ ਦੀ ਵਿਗਿਆਨਕ ਭਾਸ਼ਾ ਵਿਚ ਵੱਖਰੀਆਂ ਵੱਖਰੀਆਂ ਅਨੇਕਾਂ ਗੈਸਾਂ ਦੇ ਮਿਸਰਣ ਦਾ ਨਾਮ ਦਿਤਾ ਜਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਸਪਸ਼ਟ ਕਹਿੰਦੇ ਹਨ ਕਿ ਇਸੇ ਪਵਨ ਅਰਥਾਤ ਗੈਸਾਂ ਤੋਂ ਜਲ ਦੀ ਉਤਪਤੀ (ਹਾਈਡ੍ਰੋਜਨ ਗੈਸ+ ਆਕਸੀਜਨ $H_2O$ ਬਰਾਬਰ ਪਾਣੀ) ਹੋਈ। ਇਸੇ ਜਲ ਤੋਂ ਅਮੀਬਾ ਆਦਿ ਸਾਰੀ ਸ੍ਰਿਸ਼ਟੀ ਦੀ ਰਚਨਾ ਹੋਈ ਹੈ।

ਸਾਚੇ ਤੇ ਪਵਨਾ ਭਇਆ॥ ਪਵਨੈ ਤੇ ਜਲੁ ਹੋਇ॥
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥

ਉਹੀ, ਅੰਗ ੧੯

ਇਹ ਬ੍ਰਹਮੰਡ ਕਿਸੇ ਸਮੇਂ ਗੈਸਾਂ ਨਾਲ ਭਰਿਆ ਹੋਇਆ ਸੀ ਅਤੇ ਇਹਨਾਂ ਤੋਂ ਹੀ ਅੱਗੇ ਦ੍ਰਿਸ਼ਟਮਾਨ ਵਿਸ਼ਵ ਦੀ ਰਚਨਾ ਹੋਈ। ਇਸ ਵਿਗਿਆਨਕ ਸੱਚ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਹੋਰ ਥਾਂ ਤੇ ਧਾਰਮਿਕ ਸ਼ਬਦਾਵਲੀ ਵਿਚ ਕਹਿੰਦੇ ਹੋਏ ਸ੍ਰੀ ਗੁਰੂ ਨਾਨਕ ਸਾਹਿਬ ਦੱਸਦੇ ਹਨ ਕਿ ਪਵਣੁ ਗੁਰੂ ਸ੍ਰੋਤ ਹੈ, ਪਾਣੀ ਇਸ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਪਿਤਾ ਹੈ ਅਤੇ ਧਰਤੀ ਮਾਤਾ ਹੈ। ਦਿਨ ਅਤੇ ਰਾਤ ਸੇਵਕ ਹਨ ਅਤੇ ਦਿਨ ਰਾਤ ਦੀ ਗਤੀ ਵਾਲੇ ਝੂਲੇ ਵਿਚ ਸਾਰਾ ਸੰਸਾਰ ਖੇਡ ਰਿਹਾ ਹੈ:-

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥

ਉਹੀ, ਅੰਗ ੮

ਇਥੇ ਅਜਿਹਾ ਸੰਕੇਤ ਵੀ ਮਿਲ ਰਿਹਾ ਹੈ ਕਿ ਦਿਨ ਰਾਤ ਦੇ ਖੇਲ ਵਿਚ ਖੇਡਣ ਦਾ ਸੰਕੇਤ ਕਰਦੇ ਹੋਏ ਸ੍ਰੀ ਗੁਰੂ ਨਾਨਕ ਸਾਹਿਬ ਜਿਵੇਂ ਆਪਣੀ ਧੁਰੀ ਤੇ ਘੁੰਮਦੀ ਰਹਿਣ ਵਾਲੀ ਪ੍ਰਿਥਵੀ ਦੇ ਘੁੰਮਣ ਨੂੰ ਝੂਲੇ ਦੀ ਸੰਗਿਆ ਦੇ ਰਹੇ ਹੋਣ ਜਿਸ ਵਿਚ ਸਾਰਾ ਜਗਤੁ ਬੱਚੇ ਦੀ ਤਰ੍ਹਾਂ ਖੇਡ ਰਿਹਾ ਹੈ। ਅੱਜ ਤੋਂ ੫੦੦ ਸਾਲ ਪਹਿਲਾਂ ਆਪਣੇ ਅਧਿਆਤਮਿਕ ਬਲ ਨਾਲ ਇਸ ਤਰ੍ਹਾਂ ਦੇ ਵਿਗਿਆਨਕ ਰਹੱਸ ਦਾ ਉਦਘਾਟਨ ਕਰਨਾ ਵਾਸਤਵ ਵਿਚ ਇਕ ਵਿਲੱਖਣ ਤੱਥ ਹੈ। ਪੋਰਾਣਿਕ ਚਿੰਤਨ ਦੀ ਮਾਨਤਾ ਕਿ ਸਾਡੀ ਇਹ ਧਰਤੀ ਇਕ ਬੈਲ ਦੇ ਸਿੰਗ ਉੱਤੇ ਟਿਕੀ ਹੋਈ ਹੈ ਦੇ ਸੰਦਰਭ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਅੱਜ ਤੋਂ ਪੰਜ ਸੌ ਸਾਲ ਪਹਿਲਾਂ ਕਹਿੰਦੇ ਹਨ ਕਿ ਭਲਾ ਕੋਈ ਵਿਚਾਰਵਾਨ ਸੋਚੇ ਕਿ ਇਹ ਬੈਲ ਕਿਥੇ ਹੈ ਅਤੇ ਕਿਸ ਉੱਤੇ ਖੜਾ ਹੈ। ਇਸ ਤਰ੍ਹਾਂ ਧਰਤੀਆਂ ਤਾਂ ਅਨੰਤ ਹੋ ਜਾਣਗੀਆਂ ਅਤੇ ਬੈਲ ਵੀ ਅਨੰਤ ਹੋ ਜਾਣਗੇ ਅਤੇ ਇਹ ਅਨੁਮਾਨ ਲਗਾਉਣਾ ਕਠਿਨ ਹੋ ਜਾਏਗਾ ਕਿ ਅੰਤਿਮ ਬੈਲ ਕਿਥੇ ਖੜਾ ਹੈ?

ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤੁ॥

ਜੇ ਕੋ ਬੁਝੈ ਹੋਵੈ ਸਚਿਆਰੁ॥ ਧਵਲੈ ਉਪਰਿ ਕੇਤਾ ਭਾਰੁ॥
ਧਰਤੀ ਹੋਰੁ ਪਰੈ ਹੋਰੁ ਹੋਰੁ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ॥

ਉਹੀ, ਅੰਗ ੩

ਇਤਨਾ ਹੀ ਨਹੀਂ ਸ੍ਰੀ ਗੁਰੂ ਨਾਨਕ ਸਾਹਿਬ ਜਪੁ ਜੀ ਸਾਹਿਬ ਵਿਚ ਇਹ ਵੀ ਸਪਸ਼ਟ ਕਰਦੇ ਹਨ ਕਿ ਧਰਤੀ ਬਾਰੇ ਵਿਦਵਾਨਾਂ ਨੇ ਜਿਵੇਂ ਕੁਝ ਪਤਾਲਾਂ ਅਤੇ ਕੁਝ ਅਕਾਸ਼ਾਂ ਦੀ ਕਲਪਨਾ ਕੀਤੀ ਹੈ ਉਸੇ ਤਰ੍ਹਾਂ ਹੀ ਹੋਰ ਲੱਖਾਂ ਪ੍ਰਿਥਵੀਆਂ ਲਈ ਲੱਖਾਂ ਪਾਤਾਲ ਅਤੇ ਲੱਖਾਂ ਹੀ ਅਕਾਸ਼ ਹਨ:

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥
ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥

ਉਹੀ, ਅੰਗ ੫

ਅਰਥਾਤ ਇਤਨੇ ਆਕਾਸ਼ ਅਤੇ ਪਾਤਾਲ ਹਨ ਕਿ ਉਹਨਾਂ ਦਾ ਲੇਖਾ ਜੋਖਾ ਹੀ ਨਹੀਂ ਕੀਤਾ ਜਾ ਸਕਦਾ। ਇਸੇ ਹੀ ਤੱਥ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਆਪਣੀ ਬਾਣੀ ਸਿਧ ਗੋਸਟਿ ਦੇ ਆਦਿ ਵਿਚ ਵੀ ਦੁਹਰਾਉਂਦੇ ਹਨ।

ਇਸ ਸ੍ਰਿਸ਼ਟੀ ਦੀ ਰਚਨਾ ਕਦੋਂ ਹੋਈ ਇਸ ਬਾਰੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਪਸ਼ਟ ਰੂਪ ਵਿਚ ਸਵੀਕਾਰ ਕੀਤਾ ਗਿਆ ਹੈ ਕਿ ਇਹ ਤੱਥ ਮਨੁੱਖੀ ਬੁੱਧੀ ਤੋਂ ਪਰੇ ਦੀ ਗੱਲ ਹੈ। ਕੇਵਲ ਉਹ ਕਰਤਾਪੁਰਖ ਹੀ ਇਸ ਰਹੱਸ ਨੂੰ ਸਮਝਦਾ ਹੈ ਜਿਹੜਾ ਆਪ ਇਸ ਸਿਰਜਣਾ ਦਾ ਮੂਲ ਹੈ:

ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥

ਉਹੀ, ਅੰਗ ੪

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਵੀ ਇਕ ਥਾਂ ਤੇ ਇਸ ਵੱਲ ਸੰਕੇਤ ਕਰਦੇ ਹੋਏ ਕਹਿੰਦੇ ਹਨ "ਨਾਨਕ ਕਰਤੇ ਕੀ ਜਾਨੈ ਕਰਤਾ ਰਚਨਾ" ਉਹੀ, ਅੰਗ ੨੭੫। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਪਸ਼ਟ ਰੂਪ ਵਿਚ ਕਿਹਾ ਗਿਆ ਹੈ ਕਿ ਸ੍ਰਿਸਟੀ ਰਚਨਾ ਦਾ ਵਿਧਾਨ ਅਨਾਦਿ ਕਾਲ ਤੋਂ ਚਲਿਆ ਆ ਰਿਹਾ ਹੈ। ਕਈ ਵਾਰ ਸ੍ਰਿਸਟੀ ਦੀ ਰਚਨਾ ਹੋਈ ਅਤੇ ਕਈ ਵਾਰ ਇਹ ਸ੍ਰਿਸਟੀ ਫਿਰ ਉਸ ਓਅੰਕਾਰ ਵਿਚ ਹੀ ਲੀਨ ਹੋਈ ਹੈ।

ਕਈ ਬਾਰ ਪਸਰਿਓ ਪਾਸਾਰ॥ ਸਦਾ ਸਦਾ ਇਕੁ ਏਕੰਕਾਰ॥ ਉਹੀ, ਅੰਗ ੨੭੬

## ੲ. ਮਨੁਖਾ ਜੀਵਨ

ਗੁਰਬਾਣੀ ਇਹ ਮੰਨਦੀ ਹੈ ਕਿ ਮਨੁਖਾ ਜੀਵਨ ਇਕ ਦੁਰਲਭ ਸਮਾਂ ਹੈ ਜਿਸ ਦਾ ਸਦਉਪਯੋਗ ਕਰਨ ਲਈ ਮਨੁੱਖ ਨੂੰ ਦਿਨ-ਰਾਤ ਕਾਰਜਸ਼ੀਲ ਬਣੇ ਰਹਿਣਾ ਚਾਹੀਦਾ ਹੈ। ਅਜਿਹੀ ਕਾਰਜਸ਼ੀਲਤਾ ਲਈ ਮਨੁੱਖ ਨੂੰ ਆਪਣੀ ਸੋਚ ਅਤੇ ਜੀਵਨ ਸ਼ੈਲੀ ਵਿਚ ਬਦਲਾਓ ਲਿਆਉਣ ਲਈ ਯਤਨ ਕਰਨੇ ਚਾਹੀਦੇ ਹਨ। ਗੁਰਮਤਿ ਦਾ ਮਾਰਗ ਮਨੁਖੀ ਜੀਵਨ ਦੇ ਅਨੁਕੂਲ ਹੈ। ਇਹ ਸੰਸਾਰ ਤਿਆਗ ਦਾ ਵਿਰੋਧ ਕਰਕੇ ਗ੍ਰਹਿਸਥੀ ਜੀਵਨ ਨੂੰ ਸਰਵੋਤਮ ਸਵੀਕਾਰਦਾ ਹੈ। ਗੁਰਮਤਿ ਨੇ ਕਦੇ ਵੀ ਗ੍ਰਹਿਸਥ ਨੂੰ ਪ੍ਰਭੂ-ਬੰਦਗੀ ਵਿਚ ਰੋਕ ਨਹੀਂ ਮੰਨਿਆ। ਗੁਰਮਤਿ ਅਨੁਸਾਰ ਪ੍ਰਭੂ ਦੀ ਸਿਫਤ ਸਲਾਹ ਅਕੱਥ ਹੈ, ਜੋ ਮਨੁੱਖ ਉਸ ਪਰਮਾਤਮਾ ਦੀ ਸਿਫਤ ਸਲਾਹ ਕਰਦੇ ਹਨ ਉਹ ਆਪਣੇ ਜੀਵਨ ਮਨੋਰਥ ਨੂੰ ਪ੍ਰਾਪਤ ਕਰਨ ਵਿਚ ਸਫਲ ਹੋ ਜਾਂਦੇ ਹਨ। ਗੁਰਮਤਿ ਦਾ ਮਨੁਖਾ ਜੀਵਨ ਕਰਮਸ਼ੀਲ ਮਾਰਗ ਅਤੇ ਇਕ ਰਾਗਮਈ ਇਕਸੁਰ ਸ਼ਖਸੀਅਤ ਉਤਪੰਨ ਕਰਕੇ ਉਠਦਿਆਂ, ਬਹਿੰਦਿਆਂ, ਦਸਾਂ ਨੌਹਾਂ ਦੀ ਕਿਰਤ ਕਰਦਿਆਂ, ਸਵਾਸ-ਸਵਾਸ ਪਰਮਾਤਮਾ ਸਿਮਰਨ ਲਈ ਪ੍ਰੇਰਦਾ ਹੈ। ਗੁਰਮਤਿ ਨੇ ਮਨੁਖੀ ਜੀਵਨ ਨੂੰ ਸਮਤੋਲ ਰੱਖਣ ਦੀ ਵਾਰ-ਵਾਰ ਪ੍ਰੇਰਨਾ ਕੀਤੀ ਹੈ। ਪਰਿਵਰਤਨ ਕੁਦਰਤ ਦਾ ਨਿਯਮ ਹੈ। ਮਨੁਖਾ ਜੀਵਨ ਵੀ ਆਪਣੀ ਯਾਤਰਾ ਤਿੰਨ ਅਵਸਥਾਵਾਂ ਵਿਚੋਂ ਲੰਘ ਕੇ ਸੰਪੂਰਨ ਕਰਦਾ ਹੈ ਬਾਲ, ਜਵਾਨੀ ਅਤੇ ਬੁਢੇਪਾ। ਮਨੁੱਖ ਜੀਵਨ ਵਿਚ ਕਦੇ ਖੁਸ਼ੀ ਤੇ ਕਦੇ ਗਮੀ ਨਿਰੰਤਰ ਚਲਦੀ ਰਹਿੰਦੀ ਹੈ। ਗੁਰੂ ਅਰਜਨ ਸਾਹਿਬ ਦਾ ਉਪਦੇਸ਼:

ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥

ਉਹੀ, ਅੰਗ ੨੭੫

ਇਕ ਸਮਤੋਲ ਜੀਵਨ ਦੀ ਮਿਸਾਲ ਪੇਸ਼ ਕਰਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਇਸ ਅਵਸਥਾ ਨੂੰ 'ਜੋ ਨਰ ਦੁਖ ਮਹਿ ਦੁਖ ਨਹੀਂ ਮਾਨੈ' ਆਖ ਕੇ ਬਿਆਨਿਆ ਹੈ। ਗੁਰਮਤਿ ਅਨੁਸਾਰ ਗੁਰਮੁਖ, ਸਚਿਆਰ, ਬ੍ਰਹਮਗਿਆਨੀ ਆਦਿ ਉਸ ਜਗਿਆਸੂ ਲਈ ਵਰਤੇ ਜਾਣ ਵਾਲੇ ਪਦ ਹਨ ਜੋ 'ਮਨ ਕੀ ਮਤਿ ਮੋਹਿ ਸਗਲ ਤਿਆਗੀ' ਦਾ ਤਿਆਗ ਕਰਕੇ 'ਗੁਰਿ ਕਹਿਆ ਸਾ ਕਾਰ ਕਮਾਵਹੁ' ਦਾ ਧਾਰਨੀ ਹੋ ਆਪਣਾ ਜੀਵਨ ਬਸਰ ਕਰਦਾ ਹੋਇਆ ਜੀਵਨ ਮੁਕਤ ਪਦ ਦਾ ਅਧਿਕਾਰੀ ਹੋਵੇ। ਅਜਿਹਾ ਜਗਿਆਸੂ ਆਤਮਾ ਨੂੰ ਨਾਮ ਰੂਪੀ ਸਰੋਵਰ ਵਿਚ ਇਸ਼ਨਾਨ ਕਰਵਾ ਕੇ, ਮਾਇਆ ਦੇ ਮੋਹ ਵਲੋਂ ਮਨ ਨੂੰ ਹੋੜ ਕੇ ਗੁਰਮੁਖ ਬਣਦਾ ਹੈ। ਗੁਰਮੁਖ ਨੂੰ ਪਰਮਾਤਮਾ ਆਪਣੀ ਸਿਫਤਿ ਸਲਾਹ ਦਾ ਖ਼ਜ਼ਾਨਾ ਬਖਸ਼ਦਾ ਹੈ। ਗੁਰਮੁਖ ਮਾਇਆ ਦੇ ਪ੍ਰਭਾਵ ਤੋਂ ਮੁਕਤ ਹੁੰਦਾ ਹੈ। ਗੁਰਮੁਖ ਪਰਮਾਤਮਾ ਵਿਚ ਪੂਰਨ ਅਭੇਦ ਹੁੰਦਾ ਹੈ:

ਗੁਰਮੁਖਿ ਓਅੰਕਾਰਿ ਸਚਿ ਸਮਾਇਆ॥ ਉਹੀ, ਅੰਗ ੧੨੯੫

ਧਰਤੀ ਧਰਮਸਾਲ : ਗੁਰਬਾਣੀ ਪੜ੍ਹਦਿਆਂ ਸਹਿਜੇ ਹੀ ਇਹ ਅਹਿਸਾਸ ਹੁੰਦਾ ਹੈ ਕਿ ਸਿੱਖ ਗੁਰੂ ਸਾਹਿਬਾਨ ਦਾ ਸਭ ਤੋਂ ਵੱਧ ਝੁਕਾਅ ਸੱਚ ਦੀ ਖੋਜ ਵੱਲ ਹੈ। ਸੱਚ ਵੱਲ ਰੁਝਾਨ ਅਤੇ ਉਸ ਦਾ ਸਾਖਿਆਤਕਾਰ ਵਿਅਕਤੀ ਨੂੰ ਸਵੈਮਾਨ ਭਰਪੂਰ ਅਤੇ ਨੈਤਿਕ ਰੂਪ ਵਿਚ ਸੁਚੇਤ ਬਣਾਉਂਦਾ ਹੈ ਜਦ ਕਿ ਕੇਵਲ ਬ੍ਰਹਮ ਦੀ ਖੋਜ ਵਿਅਕਤੀ ਨੂੰ ਸੰਸਾਰ ਤਿਆਗਣ ਅਤੇ ਚੁਗਿਰਦੇ ਦੇ ਦੁਖਾਂ ਦਰਦਾਂ ਤੋਂ ਅੱਖਾਂ ਮੀਟ ਕੇ ਪਰਬਤਾਂ ਉਪਰ ਛਿਪ ਬੈਠਣ ਦੀ ਪ੍ਰੇਰਨਾ ਦਿੰਦੀ ਹੈ। ਸਿੱਖ ਧਰਮ ਨੇ ਭਾਰਤੀ ਰਿਸ਼ੀਆਂ ਮੁਨੀਆਂ ਦਾ ਇਹ ਨਿਖੇਧਾਤਮਕ ਰਵਈਆ ਨਹੀਂ ਅਪਨਾਇਆ ਅਤੇ ਜੀਵਨ ਘੋਲ ਨੂੰ ਦੁਨੀਆਂ ਦੇ ਵਿਚ ਹੀ ਰਹਿ ਕੇ ਪਰ ਸੱਚ ਦਾ ਪੱਲਾ ਫੜ ਕੇ ਘੁਲਣ ਦਾ ਰਾਹ ਅਪਨਾਇਆ। ਗੁਰੂ ਸਾਹਿਬਾਨ ਨੇ ਇਸ ਧਰਤੀ ਨੂੰ ਧਰਮਸਾਲ ਕਿਹਾ। ਇਨ੍ਹਾਂ ਸਤਰਾਂ ਵਿਚ ਅਸੀਂ ਇਸ ਭੇਤ ਨੂੰ ਖੋਲ੍ਹਣ ਦਾ ਯਤਨ ਕਰਾਂਗੇ। ਜਪੁਜੀ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਫੁਰਮਾਉਂਦੇ ਹਨ:

> ਰਾਤੀ ਰੁਤੀ ਥਿਤੀ ਵਾਰ ॥ ਪਵਣ ਪਾਣੀ ਅਗਨੀ ਪਾਤਾਲ ॥
> ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥

ਉਹੀ, ਅੰਗ ੭

ਧਰਮਸਾਲ ਕੀ ਹੈ? ਧਰਮਸ਼ਾਲ ਜਾਂ ਸਰਾਂ ਆਮ ਤੌਰ ਤੇ ਉਹ ਜਗ੍ਹਾਂ ਕਹੀ ਜਾਂਦੀ ਹੈ ਜਿਥੇ ਕਿਸੇ ਮਿੱਥੇ ਹੋਏ ਥਾਂ ਉੱਤੇ ਪੁੱਜਣ ਲਈ ਕੁਝ ਦੇਰ ਲਈ ਵਿਸ਼ਰਾਮ ਕੀਤਾ ਜਾਂਦਾ ਹੈ। ਯਾਤਰਾ ਭਾਵੇਂ ਪੈਦਲ ਹੋਵੇ ਜਾਂ ਅਧਿਆਤਮਕ, ਧਰਮਸਾਲਾ ਦਾ ਅਵੱਸ਼ ਹੀ ਆਪਣਾ ਮਹੱਤਵ ਹੈ। ਪਰੰਤੂ ਜੇ ਕੋਈ ਧਰਮਸਾਲਾ, ਹੋਟਲ ਜਾਂ ਸਰਾਂ ਨੂੰ ਹੀ ਆਪਣਾ ਪੱਕਾ ਟਿਕਾਣਾ ਮੰਨ ਲਵੇ ਤਾਂ ਸਹਿਜੇ ਹੀ ਕਿਹਾ ਜਾ ਸਕਦਾ ਹੈ ਕਿ ਉਹ ਅਸਲੀ ਟਿਕਾਣੇ ਤੋਂ ਦੂਰ ਹੀ ਬਣਿਆ ਰਹੇਗਾ। ਭਗਤਾਂ ਅਤੇ ਸੰਸਾਰੀਆਂ ਵਿਚ ਇਹੋ ਮੁੱਢਲਾ ਫਰਕ ਹੈ ਕਿ ਸੰਸਾਰੀ ਵਿਅਕਤੀ ਇਸ ਧਰਮਸਾਲ ਨੂੰ ਆਖਰੀ ਟੀਚਾ ਮੰਨ ਲੈਂਦਾ ਹੈ ਪਰ ਭਗਤ ਵਿਅਕਤੀ ਸੰਸਾਰ ਵਿਚ ਵਿਚਰਦਾ ਹੋਇਆ ਵੀ ਆਪਣੀ ਸੁਰਤਿ ਹਮੇਸ਼ਾ ਉਸ ਧਰਮ ਸੱਚ ਵੱਲ ਲਾਈ ਰੱਖਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਇਹ ਮਹਿਸੂਸ ਕਰਦੇ ਹਨ ਕਿ ਸੰਗੀ ਸਾਥੀਆਂ ਨੂੰ ਇਸ ਸਰਾਂ ਦੇ ਹਮ ਸਫ਼ਰ ਮੁਸਾਫ਼ਰ ਮੰਨ ਕੇ ਹੀ ਵਿਅਕਤੀ ਸੱਚੀ ਸਾਧਨਾ ਇਸ ਧਰਮਸਾਲਾ ਤੋਂ ਹੀ ਅਰੰਭ ਕਰ ਸਕਦਾ ਹੈ।

ਇਸ ਸਾਧਨਾ ਦੇ ਪਹਿਲੇ ਪੜਾਅ ਵਿਚ ਉਸ ਨੂੰ ਪਾਰਬ੍ਰਹਮ ਦੀ ਚਿੰਤਾ ਕਰਨ ਦੀ ਲੋੜ ਨਹੀਂ ਸਗੋਂ ਉਸ ਨੂੰ ਇਸ ਤੱਥ ਨੂੰ ਘੋਖਣ ਦੀ ਲੋੜ ਹੁੰਦੀ ਹੈ ਕਿ ਕਿਵੇਂ ਆਪਣੀਆਂ ਨੈਤਿਕ ਜਿੰਮੇਵਾਰੀਆਂ ਤੋਂ ਕੰਨੀ ਕਤਰਾ ਕੇ ਉਸ ਨੇ ਆਪਣੀ ਆਤਮਾ ਦੀ ਆਵਾਜ਼ ਨੂੰ ਹੁਣ ਤੱਕ ਦਬਾਈ ਰੱਖਿਆ ਹੈ ਅਤੇ ਕਿਵੇਂ ਉਹ ਆਪਣੇ ਧਰਮ

(ਕਰਤੱਵਾਂ) ਤੋਂ ਭੱਜਦਾ ਰਿਹਾ ਹੈ। ਇੰਨਾ ਮਹਿਸੂਸ ਕਰਨ ਤੋਂ ਬਾਅਦ ਵਿਅਕਤੀ ਨੂੰ ਭਲੀ ਪ੍ਰਕਾਰ ਸਪੱਸ਼ਟ ਹੋ ਜਾਂਦਾ ਹੈ ਕਿ ਜਪੁ ਜੀ ਸਾਹਿਬ ਦੀ ਚੌਤੀਵੀਂ ਪਉੜੀ ਦੇ ਅਨੁਸਾਰ ਪਰਮਾਤਮਾ ਨੇ ਪਉਣ ਪਾਣੀ, ਰਾਤੀ, ਤਿੱਥਾਂ, ਵਾਰਾਂ, ਅਗਨੀ, ਪਾਤਾਲ ਆਦਿਕ ਦੇ ਸਮੂਹ ਵਿਚ ਧਰਤੀ ਇਕ ਅਜਿਹੀ ਧਰਮਸਾਲਾ ਬਣਾਈ ਹੈ ਜਿਥੇ ਜੀਵ ਸਮਾਜਿਕ ਅਤੇ ਨੈਤਿਕ ਕਰਤੱਵਾਂ ਦਾ ਪਾਲਨ ਕਰਦਾ ਹੋਇਆ ਪੂਰਨਤਾ ਦੀ ਪ੍ਰਾਪਤੀ ਵੱਲ ਵੱਧ ਸਕਦਾ ਹੈ। ਉਪਰੋਕਤ ਦੀ ਰੋਸ਼ਨੀ ਵਿਚ ਉਹ ਧਾਰਮਿਕ ਅਨੁਭੂਤੀ ਦੇ ਰਾਹ ਤੇ ਅੱਗੇ ਵੱਧਦਾ ਆਪਣੀਆਂ ਕਮੀਆਂ ਬਾਰੇ ਅਸੰਤੁਸ਼ਟ ਬਣਿਆ ਰਹਿ ਕੇ ਆਪਣੇ ਚੁਗਿਰਦੇ ਬਾਰੇ ਪੂਰਨ ਜਾਣਕਾਰੀ ਪ੍ਰਾਪਤ ਕਰਨ ਲਈ ਤੜਫ ਉਠਦਾ ਹੈ ਤਾਂ ਕਿ ਉਹ ਆਪਣੇ ਹਮ ਸਫ਼ਰਾਂ ਦੇ ਦੁੱਖ-ਸੁੱਖ ਵਿਚ ਇਕਮਿਕ ਹੋ ਸਕੇ। ਵਿਅਕਤੀ ਨੂੰ ਇਸੇ ਧਰਮਸਾਲਾ ਵਿਚ ਰਹਿ ਕੇ ਇਹ ਸਿੱਖਣਾ ਪੈਂਦਾ ਹੈ ਕਿ ਇਸ ਧਰਤੀ ਰੂਪੀ ਸਰਾਂ ਵਿਚ ਅਸੀਂ ਮਾਂ-ਬਾਪ, ਭੈਣ-ਭਰਾ, ਪਤਨੀ ਆਦਿਕ ਕਈ ਕਿਸਮ ਦੇ ਜੀਵਾਂ ਨਾਲ ਮਿਲਦੇ ਜੁੜਦੇ ਹਾਂ ਪਰੰਤੂ ਇਨ੍ਹਾਂ ਸਾਰਿਆਂ ਨਾਲ ਕਿਸੇ ਪ੍ਰਕਾਰ ਦੇ ਅਧਿਆਤਮਕ ਲਗਾਵ ਦੀ ਲੋੜ ਨਹੀਂ। ਇਹ ਕੇਵਲ ਸਹੂਲਤਾਂ ਦੇ ਰਿਸ਼ਤੇ ਹਨ, ਜਿਹੜੇ ਅੱਛੇ ਕੰਮਾਂ ਵਿਚ ਸਹਾਇਕ ਵੀ ਹੋ ਸਕਦੇ ਹਨ ਅਤੇ ਬੁਰੇ ਕੰਮਾਂ ਵਿਚ ਫਸਾ ਵੀ ਸਕਦੇ ਹਨ। ਪਰਮ ਸੱਚ ਦੀ ਪ੍ਰਾਪਤੀ ਲਈ ਭਗਤੀ ਦਾ ਸਫਰ ਖਿਨ ਮਾਤਰੀ ਰਿਸ਼ਤਿਆਂ ਨੂੰ ਨਿਭਾਉਂਦੇ ਹੋਏ ਇਨ੍ਹਾਂ ਤੋਂ ਉਤਾਂਹ ਉਠ ਕੇ ਸ਼ੁਰੂ ਹੁੰਦਾ ਹੈ। ਧਾਰਮਿਕ ਗ੍ਰੰਥਾਂ ਅਤੇ ਗੁਰੂ ਸਾਹਿਬਾਨ ਤੋਂ ਸਾਨੂੰ ਹਨ੍ਹੇਰੀ ਰਾਤ ਵਿਚ ਬੱਦਲ ਦੀ ਲਿਸ਼ਕ ਵਾਂਗ ਆਪਣਾ ਰਾਹ ਪਛਾਣਨ ਦੀ ਸਹੂਲਤ ਤਾਂ ਮਿਲ ਸਕਦੀ ਹੈ ਪਰ ਫਿਰ ਵੀ ਚਲਣ ਦੀ ਹਿੰਮਤ ਅਤੇ ਬਲ ਸਾਨੂੰ ਆਪ ਹੀ ਪ੍ਰਾਪਤ ਕਰਕੇ ਉਸ ਰਾਹ ਤੇ ਚਲਣਾ ਪਵੇਗਾ। ਬੇਸ਼ੱਕ ਜ਼ਮਾਨਾ ਅੱਜਕਲ੍ਹ 'ਰੈਡੀਮੇਡ' ਦਾ ਹੈ, ਪਰ ਅਧਿਆਤਮਕ ਰਾਹ ਤੇ ਚਲਣ ਵਾਸਤੇ ਕੋਈ ਰੈਡੀਮੇਡ ਰਾਹ ਨਹੀਂ। ਇਹ ਰਸਤਾ ਸਾਨੂੰ ਖੁਦ ਹੀ ਬਣਾਉਣਾ ਅਤੇ ਤੈਅ ਕਰਨਾ ਪਏਗਾ ਤਾਂ ਹੀ ਅਸੀਂ ਕਿਸੇ ਪਾਸੇ ਲੱਗ ਸਕਦੇ ਹਾਂ। ਸਾਨੂੰ ਖੁਦ ਆਪਣੀ ਭਾਲ ਆਪ ਕਰਕੇ ਆਪਣੇ ਅੰਦਰਲੇ ਸਤਿ ਦਾ ਸਾਖਿਆਤਕਾਰ ਕਰਨਾ ਪਏਗਾ ਅਤੇ ਇਹ ਨਿਸ਼ਚਿਤ ਹੈ ਕਿ ਇਹ ਕੰਮ ਕਿਸੇ ਵੀ ਪੀਰ, ਪੈਗੰਬਰ, ਅਵਤਾਰ, ਮਹਾਂਪੁਰਖ ਦੀ ਨਕਲ ਬਣ ਕੇ ਨਹੀਂ ਹੋ ਸਕਦਾ।'ਜਪੁ ਜੀ' ਸਾਹਿਬ ਵਿਚ ਧਰਤੀ ਨੂੰ ਧਰਮਸਾਲ ਕਹਿੰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ:

ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥ ਤਿਨ ਕੇ ਨਾਮ ਅਨੇਕ ਅਨੰਤ ॥

ਉਹ, ਅੰਗ ੭

ਏਥੇ ਵੀ ਧਰਮਸਾਲ ਦੇ ਸੰਦਰਭ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਇਕ ਅਤਿਅੰਤ ਮਹੱਤਵਪੂਰਨ ਵਿਗਿਆਨਕ ਤੱਥ ਵਲ ਇਸ਼ਾਰਾ ਕਰਦੇ ਹਨ ਕਿ ਕੋਈ ਵੀ

ਜੀਵ ਬਣਤ ਜਾਂ ਅੰਦੂਰਨੀ ਸੁਭਾਅ ਵਿਚ ਇਕ ਤਰ੍ਹਾਂ ਦਾ ਨਹੀਂ ਹੈ। ਹਰ ਵਿਅਕਤੀ ਇਕ ਵਿਸ਼ੇਸ਼ ਅਤੇ ਅਦਭੁਤ ਕਾਰੀਗਰੀ ਦਾ ਨਮੂਨਾ ਹੈ, ਜਿਸ ਵਰਗਾ ਦੁਨੀਆਂ ਵਿਚ ਦੂਜਾ ਕੋਈ ਨਹੀਂ ਹੈ। ਪ੍ਰਾਣੀ ਵਿਗਿਆਨ ਨੇ ਵੀ ਇਹ ਸਿੱਧ ਕਰ ਦਿੱਤਾ ਹੈ ਕਿ ਮਨੁੱਖ ਦੇ ਸਾਰੇ ਅੰਗ ਦੂਜੇ ਮਨੁੱਖ ਦੇ ਅੰਗਾਂ ਨਾਲੋਂ ਨਿਸ਼ਚਿਤ ਰੂਪ ਵਿਚ ਥੋੜ੍ਹਾ ਬਹੁਤ ਬਣਤਰੀ ਅੰਤਰ ਰੱਖਦੇ ਹਨ। ਅੰਗੂਠੇ ਦਾ ਨਿਸ਼ਾਨ ਤਕ ਵੀ ਹਰ ਵਿਅਕਤੀ ਦਾ ਦੂਜੇ ਵਿਅਕਤੀ ਨਾਲੋਂ ਵੱਖਰਾ ਹੈ ਅਤੇ ਸ਼ਾਇਦ ਇਸੇ ਲਈ ਮਹੱਤਵਪੂਰਨ ਕਾਗਜ਼ਾਤਾਂ ਉੱਤੇ ਬੇਸ਼ਕ ਦਸਤਖਤ ਵੀ ਹੋਣ ਪਰ ਉਂਗਲੀਆਂ ਦੇ ਨਿਸ਼ਾਨ ਵੀ ਲਏ ਜਾਂਦੇ ਹਨ। ਮੋਟੇ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਜੇ ਸਰੀਰ ਦੇ ਇਹ ਸਥੂਲ ਅੰਗ ਤੁਲਨਾਤਮਕ ਤਰੀਕੇ ਨਾਲ ਘੋਖਿਆਂ ਦੂਜੇ ਵਿਅਕਤੀ ਨਾਲ ਮੇਲ ਨਹੀਂ ਖਾਂਦੇ ਤਾਂ ਸੰਪੂਰਨ ਵਿਅਕਤੀ ਜਾਂ ਉਸ ਦੀਆਂ ਲੋੜਾਂ, ਜਿਗਿਆਸਾਵਾਂ ਅਤੇ ਉਹਨਾਂ ਦੇ ਹੱਲ ਕਿਵੇਂ ਦੂਜੇ ਵਿਅਕਤੀਆਂ ਨਾਲ ਮਿਲ ਸਕਦੇ ਹਨ। ਇਹ ਸਭ ਉਂਜ ਵੀ ਬੜਾ ਸੁਭਾਵਕ ਹੈ ਕਿਉਂਕਿ ਮਨੁੱਖ, ਮਨੁੱਖ ਹੈ ਕੋਈ ਮਸ਼ੀਨ ਨਹੀਂ ਜਿਸ ਦੇ ਕਲ-ਪੁਰਜ਼ੇ ਇਸ ਤਰ੍ਹਾਂ ਦੇ ਬਣੇ ਹੋਣ ਕਿ ਜਦੋਂ ਚਾਹੇ ਬਦਲੀ ਕੀਤੇ ਜਾ ਸਕਣ। ਹਰ ਵਿਅਕਤੀ ਧਰਤੀ ਉੱਤੇ ਕਰਿਸ਼ਮਾ ਹੈ, ਅਨੋਖਾ ਹੈ ਅਰਥਾਤ ਉਸ ਦਾ ਜੀਵਨ ਢੰਗ ਨਿਰਾਲਾ ਹੈ ਅਤੇ ਇਸੇ ਲਈ ਹਰ ਜੀਵ ਦਾ ਪਰਮ ਸੱਚ ਦੀ ਅਨੁਭੂਤੀ ਦਾ ਮਾਰਗ ਵੀ ਉਸ ਦੀ ਆਪਣੀ ਜ਼ਰੂਰਤ ਦੇ ਮੁਤਾਬਕ ਹੀ ਹੋਣਾ ਬਣਦਾ ਹੈ।

ਜੀਵ ਦੇ ਨਿਰਾਲੇ ਨਿਆਰੇ ਮਨ ਦੇ ਤੱਥ ਨੂੰ ਹੋਰ ਅੱਗੋਂ ਇਸ ਤਰ੍ਹਾਂ ਵੀ ਸਮਝਿਆ ਜਾ ਸਕਦਾ ਹੈ ਕਿ ਪਰਮਾਤਮਾ ਨੂੰ ਨਿਰਮਾਤਾ (Manufacturer) ਨਾ ਆਖ ਕੇ ਆਮ ਤੌਰ ਤੇ ਰਚਨਹਾਰ (Creator) ਹੀ ਆਖਿਆ ਜਾਂਦਾ ਹੈ। ਕਾਰਨ ਸਪਸ਼ਟ ਹੈ। ਨਿਰਮਾਣ ਵਿਚ ਉਪਯੋਗਤਾਵਾਦੀ ਦ੍ਰਿਸ਼ਟੀਕੋਣ ਸਾਹਮਣੇ ਹੁੰਦਾ ਹੈ ਪਰ ਰਚਨਾ ਵਿਚ ਕੇਵਲ ਅਨੰਦ ਹੀ ਅਨੰਦ ਹੈ ਅਤੇ ਇਹ ਅਨੰਦ ਰਚਨਾਕ੍ਰਮ ਦੇ ਦੌਰਾਨ ਹੀ ਪ੍ਰਾਪਤ ਹੋ ਜਾਂਦਾ ਹੈ। ਮੋਟਰ, ਕਾਰ, ਮਕਾਨ ਆਦਿ ਦਾ ਨਿਰਮਾਣ ਹੁੰਦਾ ਹੈ ਕਿਉਂਕਿ ਇਨ੍ਹਾਂ ਦਾ ਮੁੱਖ ਪ੍ਰਯੋਜਨ ਉਪਯੋਗਤਾਵਾਦ ਹੈ। ਸਿਤਾਰ, ਬਾਂਸਰੀ ਵਜਾਉਣ ਵਾਲੇ ਸਹਿਜੇ ਹੀ ਵਜਦ ਵਿਚ ਆ ਜਾਂਦੇ ਹਨ। ਚਿਤਰਕਲਾ ਵੀ ਏਸੇ ਸੰਦਰਭ ਵਿਚ ਇਕ ਰਚਨਾ ਹੈ, ਨਿਰਮਾਣ ਨਹੀਂ ਅਤੇ ਨਿਸ਼ਚਿਤ ਹੀ ਉਹੀ ਚਿਤਰਕਾਰ ਜੇ ਆਪਣੇ ਬਣਾਏ ਚਿੱਤਰ ਨੂੰ ਵੀ ਦੁਬਾਰਾ ਬਣਾਏਗਾ ਤਾਂ ਪਹਿਲੇ ਚਿਤਰ ਤੋਂ ਮਾੜਾ ਜਾਂ ਚੰਗਾ ਤਾਂ ਬਣ ਸਕਦਾ ਹੈ ਪਰ ਹੂਬਹੂ ਉਸ ਤਰ੍ਹਾਂ ਦਾ ਚਿੱਤਰ ਨਹੀਂ ਸਿਰਜਿਆ ਜਾ ਸਕਦਾ। ਇਸ ਧਰਮਸਾਲਾ ਵਿਚ ਕਿਸੇ ਲਈ ਪ੍ਰਭੂ ਦੇ ਰਚੇ ਜੀਵ ਆਪਣੀਆਂ ਚੰਗਿਆਈਆਂ ਬੁਰਾਈਆਂ ਦੇ ਬਾਵਜੂਦ ਇਕ ਹੁੰਦੇ ਹੋਏ ਵੀ ਅਨੇਕ ਹਨ ਅਤੇ ਜੀਵਾਂ ਦੀ ਇਹ ਅਨੇਕਤਾ ਹੀ ਇਸ ਧਰਮਸਾਲਾ ਦੀ ਸੋਭਾ ਨੂੰ ਚਾਰ ਚੰਨ ਲਾਉਂਦੀ ਹੈ। ਧਰਤੀ ਨੂੰ

ਧਰਮਸਾਲਾ, ਸਰਾਂ ਜਾਂ ਅਜੋਕੀ ਸ਼ਬਦਾਵਲੀ ਵਿਚ ਹੋਟਲ ਮੰਨਣ ਦਾ ਇਕ ਹੋਰ ਵੱਡਾ ਲਾਭ ਹੈ। ਇਹ ਅਨੁਭਵ ਕਰਕੇ ਕਿ ਅਸੀਂ ਸਾਰੇ ਇਥੇ ਅਜਨਬੀ ਹਾਂ, ਸਾਡੇ ਵਿਚ ਨਿਮਰਤਾ ਅਤੇ ਮੁਆਫ ਕਰਨ ਦੀ ਭਾਵਨਾ ਦਾ ਵਿਸਤਾਰ ਹੁੰਦਾ ਹੈ। ਇਹ ਕਹਿਣ ਦੀ ਲੋੜ ਨਹੀਂ ਕਿ ਸਫਰ ਵਿਚ ਨਿਕਲਿਆ ਵਿਅਕਤੀ ਜਦੋਂ ਸਰਾਂ ਜਾਂ ਧਰਮਸਾਲਾ ਵਿਚ ਰੁਕਦਾ ਹੈ ਤਾਂ ਜ਼ਰੂਰ ਥੋੜ੍ਹਾ ਬਹੁਤ ਵੱਧ ਹੀ ਦੂਜੇ ਮੁਸਾਫ਼ਰਾਂ ਦੀ ਸਹੂਲਤ ਦਾ ਖਿਆਲ ਰੱਖਦਾ ਹੈ ਅਤੇ ਆਪਣੇ ਆਪ ਨੂੰ ਇਕ ਅੱਛਾ ਸ਼ਹਿਰੀ ਸਾਬਤ ਕਰਨ ਦਾ ਯਤਨ ਕਰਦਾ ਹੈ। ਆਮ ਵਿਹਾਰ ਵਿਚ ਵੀ ਅਸੀਂ ਆਪਣੇ ਨੇੜੇ ਦੇ ਵਿਅਕਤੀਆਂ ਦੀਆਂ ਭੁੱਲਾਂ ਨੂੰ ਮੁਆਫ਼ ਨਹੀਂ ਕਰਦੇ ਪਰ ਕਿਸੇ ਅਜਨਬੀ ਦੇ ਦੁਰਵਿਹਾਰ ਨੂੰ ਛੇਤੀ ਹੀ ਭੁਲ ਜਾਂਦੇ ਹਾਂ ਜਾਂ ਉਸ ਨੂੰ ਤਤਕਾਲ ਮੁਆਫ ਕਰ ਦਿੰਦੇ ਹਾਂ। ਇਸ ਲਈ ਭਗਤੀ ਪੂਰਨ ਹੋਣ ਲਈ, ਕਾਮ, ਕ੍ਰੋਧ ਅਤੇ ਹੰਕਾਰ ਆਦਿ ਦੇ ਤਿਆਗ ਲਈ ਵੀ ਇਹ ਅਤਿ ਜ਼ਰੂਰੀ ਹੈ ਕਿ ਧਰਤੀ ਨੂੰ ਧਰਮਸਾਲ ਸਮਝਿਆ ਜਾਏ ਜਿਥੋਂ ਅਸਾਂ ਇਕ ਦੂਜੇ ਦੇ 'ਅਜਨਬੀ ਦੋਸਤ' ਬਣਨਾ ਹੈ ਅਤੇ ਆਪਣੀ ਸ਼ਖਸੀਅਤ ਦਾ ਵਿਕਾਸ ਕਰਨਾ ਹੈ।

**ਸਤ, ਸੰਤੋਖ ਅਤੇ ਵੀਚਾਰ :-** ਮਧਕਾਲੀਨ ਸਾਹਿੱਤ ਦਾ ਜੇਕਰ ਧਿਆਨ ਲਾ ਕੇ ਅਧਿਐਨ ਕੀਤਾ ਜਾਏ ਤਾਂ ਸਾਨੂੰ ਲੱਗੇਗਾ ਕਿ ਭਗਤ ਕਬੀਰ ਜੀ ਦੇ ਬਚਨਾਂ ਵਿਚ ਤਿੱਖਾਂ ਅਤੇ ਕਿਤੇ ਸੁੰਦਰਦਾਸ, ਪਲਟੂ ਸਾਹਿਬ ਵਰਗੇ ਸੰਤਾਂ ਅਤੇ ਸੂਫ਼ੀਆਂ ਦੇ ਸ਼ਬਦਾਂ ਵਿਚ ਢਕਿਆ ਹੋਇਆ ਡੂੰਘਾ ਅਤੇ ਕ੍ਰੋਧ ਪੂਰਨ ਸੁਰ ਸੁਣਾਈ ਪੈਂਦਾ ਹੈ। ਇਹ ਗੁੱਸਾ ਅਤੇ ਤਿਲਮਿਲਾਹਟ ਸਮਾਜ ਵਿਚ ਸੈਂਕੜੇ ਵਰ੍ਹਿਆਂ ਤੋਂ ਸੋਚੇ-ਸਮਝੇ ਢੰਗ ਨਾਲ ਬਿਠਾਈਆਂ ਹੋਈਆਂ ਅਸਮਾਨਤਾਵਾਂ ਦੇ ਬਾਰੇ ਸੰਤਾਂ, ਸਮਾਜ ਸੁਧਾਰਕਾਂ ਦੀਆਂ ਭਾਵਨਾਵਾਂ ਦਾ ਪ੍ਰਗਟਾਵਾ ਸੀ। ਭਾਰਤੀ ਸਮਾਜ ਇਕ ਪਾਸੇ ਅੰਦਰੂਨੀ ਝਗੜਿਆਂ, ਊਚ-ਨੀਚ ਅਤੇ ਜਾਤੀਵਾਦ ਤੋਂ ਦੁਖੀ ਸੀ ਅਤੇ ਦੂਜੇ ਪਾਸੇ ਬਾਹਰੀ ਹਮਲਾਵਰ ਉਸ ਦੇ ਧਨ ਦੌਲਤ ਅਤੇ ਜਵਾਨੀ ਨੂੰ ਲੁੱਟਣ ਵਾਸਤੇ ਮੁੜ-ਮੁੜ ਹਮਲੇ ਕਰਕੇ ਭਾਰਤ ਦੇ ਗੌਰਵ ਨੂੰ ਨੇਸਤੋ-ਨਾਬੂਦ ਕਰਨ ਲਈ ਤੁਲੇ ਹੋਏ ਸਨ। ਪ੍ਰਸਿੱਧ ਇਤਿਹਾਸਕਾਰ ਡਾ. ਹਰੀ ਰਾਮ ਗੁਪਤਾ ਦੇ ਅਨੁਸਾਰ ਦਸਵੀਂ ਸਦੀ ਤੋਂ ਲੈ ਕੇ ਸੰਨ ੧੫੨੬ ਤੱਕ ਭਾਰਤ ਉੱਤੇ ਲਗਭਗ ਸੱਠ ਵੱਡੇ ਹਮਲੇ ਹੋ ਚੁੱਕੇ ਸਨ। ਇਨ੍ਹਾਂ ਸਾਰਿਆਂ ਵਿਚ ਤਿੰਨ ਸੁਬੁਕਤਦੀਨ, ਸਤਾਰਾਂ ਮੁੰਹਮਦ ਗੋਰੀ, ਪੰਝੀ ਮੰਗੋਲਾਂ ਦੇ ਅਤੇ ਪੰਜ ਮੁਗਲਾਂ ਦੇ ਮੁਖ ਰੂਪ ਵਿਚ ਗਿਣਾਏ ਜਾ ਸਕਦੇ ਹਨ। ਆਖਰੀ ਹਮਲਾ ਬਾਬਰ ਦਾ ਸੀ ਜਿਹੜਾ ਉਸਨੇ ੧੫੨੬ ਈ. ਵਿਚ ਕੀਤਾ ਸੀ ਅਤੇ ਏਸੇ ਹਮਲੇ ਨੇ ਪਾਨੀਪਤ ਦੇ ਮੈਦਾਨ ਵਿਚ ਭਾਰਤ ਦੇ ਇਤਿਹਾਸ ਨੂੰ ਇਕ ਨਵਾਂ ਮੋੜ ਦਿੱਤਾ। (ਹਿਸਟਰੀ ਆਫ ਦਾ ਸਿੱਖ ਗੁਰੂਜ਼, ਜਿਲਦ ਪਹਿਲੀ, ਪੰਨਾ ੧)

ਬਾਹਰੀ ਮੁਸੀਬਤਾਂ ਅਤੇ ਅੰਦਰੂਨੀ ਨਾ-ਬਰਾਬਰੀਆਂ ਦੇ ਫਲਸਰੂਪ ਭਾਰਤੀ

ਸਮਾਜ ਅੰਦਰੋਂ ਖੋਖਲਾ ਹੋ ਚੁੱਕਿਆ ਸੀ। ਵਰਣ ਵਿਵਸਥਾ ਪੱਕੀ ਹੋ ਚੁੱਕੀ ਸੀ। ਛੂਆਛੂਤ ਦਾ ਬੁਖਾਰ ਪੂਰੇ ਜ਼ੋਰਾਂ ਤੇ ਸੀ ਅਤੇ ਅਖੌਤੀ ਨੀਵੀਂ ਜਾਤਾਂ ਦੇ ਮੰਦਰ ਪ੍ਰਵੇਸ਼ ਅਤੇ ਖੂਹਾਂ ਤੋਂ ਪਾਣੀ ਭਰਨ ਆਦਿ ਨੂੰ ਅਸੰਭਵ ਬਣਾ ਕੇ ਸੰਤੁਸ਼ਟੀ ਅਨੁਭਵ ਕੀਤੀ ਜਾ ਰਹੀ ਸੀ। ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਆਦਿ ਨੇ ਇਸ ਨਾ-ਬਰਾਬਰੀ ਵੱਲ ਲੋਕਾਂ ਦਾ ਧਿਆਨ ਜ਼ਰੂਰ ਖਿੱਚਿਆ ਪਰ ਅਸੀਂ ਜਾਣਦੇ ਹਾਂ ਕਿ ਕ੍ਰਾਂਤੀਦੂਤ ਭਗਤ ਕਬੀਰ ਜੀ ਨੂੰ ਵੀ ਅਖੌਤੀ ਉੱਚੀ ਸ਼੍ਰੇਣੀਆਂ ਦੇ ਪੰਡਤਾਂ-ਪੁਜਾਰੀਆਂ ਦੇ ਗੁੱਸੇ ਦਾ ਪਾਤਰ ਬਣਨਾ ਪਿਆ ਅਤੇ ਉਨ੍ਹਾਂ ਦੇ ਜਨਮ ਅਤੇ ਕਰਮ ਨੂੰ ਲੈ ਕੇ ਕਈ ਕਹਾਣੀਆਂ ਘੜੀਆਂ ਗਈਆਂ। ਦੂਜੇ ਪਾਸੇ ਯੋਗੀਆਂ ਨੇ ਵੀ ਜਾਤ ਪ੍ਰਥਾ ਅਤੇ ਊਚ-ਨੀਚ ਦਾ ਵਿਰੋਧ ਜ਼ਰੂਰ ਕੀਤਾ ਪਰ ਕਾਲਾਂਤਰ ਵਿਚ ਉਹ ਆਪਣੇ ਆਪ ਨੂੰ ਹੀ ਸਮਾਜ ਵਿਚ ਰਹਿਣ ਵਾਲੇ ਘਰਬਾਰੀ ਵਿਅਕਤੀਆਂ ਤੋਂ ਵੱਖਰੇ ਅਤੇ ਕਾਫੀ ਉੱਚਾ ਸਮਝ ਕੇ ਸਮਾਜ ਤੋਂ ਵੱਖਰੇ ਅਤੇ ਦੂਰ ਰਹਿਣ ਵਿਚ ਹੀ ਆਪਣਾ ਕਲਿਆਣ ਸਮਝਣ ਲੱਗ ਪਏ। ਇਨ੍ਹਾਂ ਲੋਕਾਂ ਦੀ ਹਾਲਤ ਇਹ ਸੀ ਕਿ ਇਹ ਨਾ ਤਾਂ ਖੇਤੀ ਕਰਦੇ ਸਨ, ਨਾ ਵਪਾਰ ਅਤੇ ਨਾ ਹੀ ਪੂਰੀ ਤਰ੍ਹਾਂ ਬ੍ਰਹਮਚਰਯ ਦਾ ਪਾਲਣ ਕਰਦੇ ਸਨ।

ਅਜਿਹੀਆਂ ਹਾਲਤਾਂ ਵਿਚ ਸਿੱਖ ਧਰਮ ਦਾ ਜਨਮ ਹੋਇਆ ਅਤੇ ਪੰਜਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਖਿਲ ਭਾਰਤੀ ਪੱਧਰ ਦੇ ਸੰਤਾਂ, ਭਗਤਾਂ ਅਤੇ ਗੁਰੂ ਸਾਹਿਬਾਨ ਦੀਆਂ ਬਾਣੀਆਂ ਦਾ ਇਕੱਠਾ ਸ੍ਰੀ ਗੁਰੂ ਗ੍ਰੰਥ ਸਾਹਿਬ ਤਿਆਰ ਕੀਤਾ। ਇਸ ਮਹਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀਆਂ ਦੇ ਅਧਿਐਨ ਤੋਂ ਪਤਾ ਚਲਦਾ ਹੈ ਕਿ 'ਸੱਚ' ਬੇਸ਼ਕ ਕਿਸੇ ਵੀ ਅਖੌਤੀ ਨੀਚ ਜਾਤੀ ਦੇ ਵਿਅਕਤੀ ਰਾਹੀਂ ਪ੍ਰਗਟ ਹੋਵੇ, ਉਸ ਦਾ ਸਨਮਾਨ ਕੀਤਾ ਜਾਣਾ ਚਾਹੀਦਾ ਹੈ, ਉਸ ਦੇ ਅੱਗੇ ਸਿਰ ਝੁਕਾਉਣਾ ਚਾਹੀਦਾ ਹੈ। ਇਸ ਅਦੁੱਤੀ ਰਚਨਾਂ ਤੋਂ ਪ੍ਰੇਰਨਾ ਲੈਣ ਵਾਲੇ ਵਿਅਕਤੀਆਂ ਲਈ ਜਿਤਨੇ ਪੂਜਨੀਕ ਗੁਰੂ ਸਾਹਿਬਾਨ ਹਨ, ਉਨੇ ਹੀ ਸਨਮਾਨਯੋਗ ਭਗਤ ਨਾਮਦੇਵ ਜੀ, ਭਗਤ ਸੈਨ ਜੀ, ਭਗਤ ਕਬੀਰ ਜੀ, ਸ਼ੇਖ ਫਰੀਦ ਜੀ ਅਤੇ ਭਗਤ ਰਵਿਦਾਸ ਜੀ ਆਦਿ ਵੀ ਹਨ। ਇਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜੀਵਨ ਆਧਾਰ ਮੰਨਣ ਵਾਲਾ ਸਮਾਜ ਸੰਸਕ੍ਰਿਤ, ਅਰਬੀ, ਫਾਰਸੀ, ਹਿੰਦੀ, ਪੰਜਾਬੀ ਨੂੰ ਕਿਸੇ ਜਾਤ ਵਿਸ਼ੇਸ਼ ਜਾਂ ਪ੍ਰਾਂਤ ਵਿਸ਼ੇਸ਼ ਦੀ ਮਲਕੀਅਤ ਨਹੀਂ ਮੰਨਦਾ ਅਤੇ ਸਭ ਤਰ੍ਹਾਂ ਦੇ ਸੰਚਾਰ ਸਾਧਨਾਂ ਦਾ ਬਿਨਾਂ ਕਿਸੇ ਹਿਚਕਿਚਾਹਟ ਦੇ ਲਾਭ ਉਠਾਉਂਦਾ ਹੈ।

ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਰਮਾਤਮਾ ਦੇ ਅੰਮ੍ਰਿਤ ਨਾਮ ਨੂੰ ਤਾਂ ਜੀਵਨ ਦਾ ਆਧਾਰ ਮੰਨਿਆ ਹੀ ਹੈ ਪਰੰਤੂ ਇਸ ਨੀਂਹ ਉੱਤੇ ਜਿਸ ਇਮਾਰਤ ਉਸਾਰੀ ਦੀ ਆਸ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤੀ ਹੈ, ਉਹ ਇਮਾਰਤ ਸੱਚ, ਸੰਤੋਖ ਅਤੇ ਵਿਚਾਰ ਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਤ ਤੋਂ ਪਹਿਲੇ ਅੰਗ

੧੪੨੯ ਉੱਤੇ ਸੰਪੂਰਨ ਸੰਕਲਨ ਦਾ ਤੱਤ ਸਾਰ ਪੇਸ਼ ਕਰਦੇ ਹੋਏ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ:

ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥
ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥
ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥
ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥

ਉਹੀ, ਅੰਗ ੧੪੨੯

ਹੇਠਲੀਆਂ ਸਤਰਾਂ ਵਿਚ ਅਸੀਂ ਗੁਰਬਾਣੀ ਦੇ ਸੰਦਰਭ ਵਿਚ ਮਨੁੱਖਾ ਜੀਵਨ ਦੇ ਧਾਰਮਿਕ ਆਧਾਰ ਵਿਚ ਸਤਿ, ਸੰਤੋਖ ਅਤੇ ਵਿਚਾਰ ਨੂੰ ਸਮਝਣ ਦਾ ਯਤਨ ਕਰਾਂਗੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਕਲਿਤ ਬਾਣੀਆਂ ਵਿਚ ਆਤਮ-ਪਰਮਾਤਮ ਤੱਤ ਦੀ ਚਰਚਾ ਤਾਂ ਕਾਫੀ ਹੋਈ ਹੈ ਪਰ ਅਸੀਂ ਵੇਖਦੇ ਹਾਂ ਕਿ ਗੁਰੂ ਸਾਹਿਬਾਨ ਕੇਵਲ ਪਰਲੋਕ ਸੁਖ ਦੀ ਹੀ ਗੱਲ ਨਾ ਕਰਕੇ ਇਸ ਲੋਕ ਵਿਚਲੇ ਅਨੰਦਪੂਰਨ ਜੀਵਨ ਨੂੰ ਵੀ ਧਿਆਨ ਵਿਚ ਰੱਖਦੇ ਹਨ। ਸਗੋਂ ਕਿਹਾ ਜਾ ਸਕਦਾ ਹੈ ਕਿ ਉਹ ਪਰਲੋਕ ਸੁਖ ਦੇ ਆਧਾਰ ਨੂੰ ਏਸੇ ਲੋਕ ਵਿਚ ਬਤੀਤ ਕੀਤੇ ਜਾ ਰਹੇ ਜੀਵਨ ਦੁਆਰਾ ਮਜ਼ਬੂਤ ਬਣਾਉਣ ਦੀ ਪ੍ਰੇਰਨਾ ਸਾਨੂੰ ਦਿੰਦੇ ਹਨ। ਜੇਕਰ ਇਸ ਸੰਸਾਰ ਵਿਚ ਰਹਿੰਦਿਆਂ ਹੋਇਆਂ ਆਨੰਦ ਦੀ ਪ੍ਰਾਪਤੀ ਨਾ ਹੋ ਸਕੀ ਤਾਂ ਪਰਲੋਕ ਸੁਖ ਦੀ ਪ੍ਰਾਪਤੀ ਦੀ ਸੰਭਾਵਨਾਂ ਦੇ ਸਹਾਰੇ ਜੀਵਨ ਬਤੀਤ ਕਰੀ ਜਾਣਾ ਮੂਰਖਾਂ ਦੇ ਸਵਰਗ ਦੇ ਸਮਾਨ ਹੀ ਮੰਨਿਆ ਜਾ ਸਕਦਾ ਹੈ। ਏਥੇ ਅਨੰਦਮਈ ਜੀਵਨ ਦਾ ਅਰਥ ਕੇਵਲ ਧਨ-ਦੌਲਤ ਐਸ਼ੋ-ਆਰਾਮ ਦੇ ਹੜ ਵਿਚ ਰੁੜਨਾ ਨਹੀਂ ਸਗੋਂ ਸੰਬੰਧਾਂ ਵਿਚ ਰੋਜ਼ਾਨਾ ਆ ਰਹੀਆਂ ਤ੍ਰੇੜਾਂ ਨੂੰ ਰੋਕਣਾ, ਕਾਮ ਅਤੇ ਕ੍ਰੋਧ ਦੇ ਮਾਰੂ ਹਮਲਿਆਂ ਤੋਂ ਬਚਣਾ ਅਤੇ ਜੀਵਨ ਵਿਚ ਬੱਚੇ ਵਰਗੀ ਸਰਲਤਾ, ਨਿਸ਼ਕਪਟਤਾ ਲਿਆਉਣਾ ਹੈ। ਏਸੇ ਲਈ ਅਸੀਂ ਵੇਖਦੇ ਹਾਂ ਕਿ ਗੁਰਬਾਣੀ ਵਿਚ ਬ੍ਰਹਮ ਚਰਚਾ ਦੀ ਥਾਂ ਸੱਚ ਦੀ ਚਰਚਾ ਉੱਤੇ ਵਧੇਰੇ ਜ਼ੋਰ ਦਿੱਤਾ ਗਿਆ ਹੈ। ਸੱਚ ਜੇਕਰ ਮਨੁੱਖਾ ਜੀਵਨ ਦਾ ਆਧਾਰ ਹੋਵੇ ਤਾਂ ਈਰਖਾ, ਛਲ ਕਪਟ ਆਦਿ ਵਿਅਕਤੀ ਦੇ ਨੇੜੇ ਨਹੀਂ ਢੁਕ ਸਕਦੇ। ਮੂਲਮੰਤਰ ਵਿਚ ਸਪੱਸ਼ਟ ਹੈ ਕਿ ਗੁਰੂ ਨਾਨਕ ਦੇਵ ਜੀ ਪਰਮਤੱਤ ਓਅੰਕਾਰ ਦਾ ਪਹਿਲਾ ਗੁਣ ਸੱਚ ਮੰਨਦੇ ਹਨ ਅਤੇ ਉਸ ਨੂੰ ਸਤਿਨਾਮ ਕਹਿੰਦੇ ਹਨ। ਬਾਅਦ ਵਿਚ ਉਸੇ ਪਰੰਪਰਾ ਦਾ ਨਿਰਬਾਹ ਕਰਦੇ ਹੋਏ ਸ੍ਰੀ ਗੁਰੂ ਅਰਜਨ ਦੇਵ ਜੀ ਪਰਮਾਤਮਾ ਦੇ ਸਭ ਪ੍ਰਚਲਤ ਨਾਮਾਂ ਨੂੰ 'ਕਿਰਤਮ ਨਾਮ' ਮੰਨਦੇ ਹਨ ਅਤੇ ਸਤਿ ਨੂੰ ਹੀ ਉਸ ਦਾ ਪਰਾ ਪੂਰਬਲਾ ਨਾਮ ਦਸਦੇ ਹਨ:

ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿ ਨਾਮੁ ਤੇਰਾ ਪਰਾ ਪੂਰਬਲਾ ॥

ਉਹੀ, ਅੰਗ ੧੦੮੩

'ਜਪੁ ਜੀ' ਵਿਚ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਸੱਚ ਨੂੰ ਹੀ ਆਦਿ, ਮੱਧ, ਵਰਤਮਾਨ ਅਤੇ ਭਵਿੱਖ ਵਿਚ ਸਦੀਵੀ ਬਣਿਆ ਰਹਿਣ ਵਾਲਾ ਮੰਨਦੇ ਹਨ:

ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥

ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਵੀ ਅਸੀਂ ਵੇਖਦੇ ਹਾਂ ਕਿ ਗੁਰੂ ਜੀ ਵਿਅਕਤੀ ਦੇ ਬ੍ਰਹਮਨਿਸ਼ਠ ਬਣਨ ਬਣਾਉਣ ਪ੍ਰਤੀ ਏਨੇ ਚਿੰਤਾਤੁਰ ਨਹੀਂ ਹਨ ਜਿੰਨੇ ਉਹ ਵਿਅਕਤੀ ਦੇ ਸਚਿਆਰ ਅਥਵਾ ਸੱਚ ਤੇ ਅਨੁਸਾਰ ਜੀਵਨ ਢਾਲਣ ਵਾਲਾ ਹੋਣ ਲਈ ਬਿਹਬਲ ਹਨ। ਉਹ ਪੁੱਛਦੇ ਹਨ:

ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥

ਉਹੀ, ਅੰਗ ੧

ਜਪੁ ਜੀ ਸਾਹਿਬ ਦੇ ਅੰਤ ਵਿਚ ਵੀ ਉਹ ਆਪਣੀ ਧਾਰਨਾ ਦੇ ਅਨੁਰੂਪ ਨਿਰੰਕਾਰ ਪਰਮਾਤਮਾ ਨੂੰ ਸਚਖੰਡ ਦਾ ਹੀ ਨਿਵਾਸੀ ਮੰਨਦੇ ਹਨ ਅਤੇ ਉਸ ਤੱਕ ਪਹੁੰਚਣ ਲਈ ਧਰਮ, ਗਿਆਨ, ਸਰਮ, ਕਰਮ ਆਦਿ ਪੜਾਵਾਂ ਦਾ ਜ਼ਿਕਰ ਕਰਦੇਂ ਹਨ।

ਗੁਰਬਾਣੀ ਇਹ ਮੰਨਦੀ ਹੈ ਕਿ ਸਭ ਕੁਝ ਸੱਚ ਤੋਂ ਥੱਲੇ ਹੈ, ਛੋਟਾ ਹੈ, ਜੇਕਰ ਸੱਚ ਤੋਂ ਉੱਤੇ ਕੁਝ ਹੈ ਤਾਂ ਉਹ ਹੈ ਸੱਚ ਅਨੁਸਾਰ ਆਚਰਨ ਕਰਨਾ ਅਥਵਾ ਬਣਾਉਣਾ:

ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥

ਉਹੀ, ਅੰਗ ੬੨

ਗੁਰਬਾਣੀ ਵਿਚ ਸਿੱਧਾਂ ਨਾਥਾਂ ਅਤੇ ਜੋਗੀਆਂ ਨਾਲ ਹੋਈਆਂ ਗੁਰੂ ਸਾਹਿਬਾਨਾਂ ਦੀਆਂ ਚਰਚਾਵਾਂ ਦੇ ਸੰਕੇਤ ਮਿਲਦੇ ਹਨ। ਯੋਗੀਆਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ 'ਸਿਧ ਗੋਸਟਿ' ਵਿਚ ਪਹਿਲਾ ਸਵਾਲ ਇਹੋ ਪੁੱਛਦੇ ਹਨ ਕਿ ਕੀ ਤੀਰਥਾਂ ਤੇ ਪੁੱਜਣ ਅਥਵਾ ਹੋਰ ਅਨੇਕਾਂ, ਯੋਗਿਕ ਸਾਧਨਵਾਂ ਦੇ ਰਾਹੀਂ ਸੱਚੇ ਅਤੇ ਸੁੱਚੇ ਬਣਿਆ ਜਾ ਸਕਦਾ ਹੈ?- ਕਿਆ ਭਵੀਐ ਸਚ ਸੂਚਾ ਹੋਇ - ਅਤੇ ਫਿਰ ਜਵਾਬ ਵੀ ਦਿੰਦੇ ਹਨ ਕਿ -ਸਾਚ ਸਬਦ ਬਿਨ ਮੁਕਤ ਨ ਕੋਇ- ਅਰਥਾਤ ਸੱਚ ਨੂੰ ਮਨ ਵਿਚ ਵਸਾਏ ਬਿਨਾ, ਉਸ ਉੱਤੇ ਆਚਰਨ ਕੀਤੇ ਬਿਨਾਂ ਮੁਕਤੀ ਸੰਭਵ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਸੱਚ ਨੂੰ ਸਾਰੇ ਰੋਗਾਂ ਦੀ ਦਵਾਈ ਮੰਨਦੇ ਹਨ, ਬਸ਼ਰਤੇ ਕਿ ਕਿਸੇ ਨੇ ਸੱਚ ਦਾ ਦਾਮਨ ਕੱਸ ਕੇ ਫੜਿਆ ਹੋਵੇ ਸਹੀ:

ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥

ਉਹੀ, ਅੰਗ ੪੬੮

ਗੁਰਬਾਣੀ ਵਿਚ ਬ੍ਰਹਮ ਦੇ ਨੀਰਸ ਸੰਕਲਪ ਨੂੰ ਜੀਵਨ ਝਰਨੇ ਦੇ ਰਸ ਪੂਰਨ ਸੱਚ ਰੂਪੀ ਜਲ ਵਿਚ ਤਬਦੀਲ ਕੀਤਾ ਗਿਆ ਹੈ ਤਾਂ ਕਿ ਇਹ ਸੱਚ ਰੂਪੀ ਬ੍ਰਹਮ, ਵਿਹਾਰਕ ਬਣ ਸਕੇ ਅਤੇ ਕੇਵਲ ਇਕ ਸੰਕਲਪ ਮਾਤਰ ਬਣ ਕੇ ਨਾ ਰਹਿ ਜਾਏ। ਐਸੇ ਸਚਿਆਰ ਵਿਅਕਤੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਮੁਖ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬ੍ਰਹਮਗਿਆਨੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਕਿਹਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਜਾਣਦੇ ਸਨ ਕਿ ਸੱਚ ਉਤੇ ਆਧਾਰਿਤ ਮਨੁੱਖਾ ਜੀਵਨ ਹੀ ਸੁਖੀ ਅਤੇ ਅਨੰਦ ਭਰਪੂਰ ਜੀਵਨ ਹੋ ਸਕਦਾ ਹੈ। ਏਸੇ ਲਈ ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ ਉਹ ਮੰਨਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪੀ ਥਾਲ ਵਿਚ ਮੈਂ ਜਿਹੜੀਆਂ ਤਿੰਨ ਵਸਤੂਆਂ ਰੱਖੀਆਂ ਹਨ, ਸੱਚ ਉਨ੍ਹਾਂ ਵਿਚੋਂ ਇਕ ਹੈ।

ਗੁਰਬਾਣੀ ਵਿਚ ਸਫਲ ਮਨੁੱਖਾ ਜੀਵਨ ਲਈ ਜਿਹੜਾ ਦੂਜਾ ਤੱਤ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮੰਨਿਆ ਹੈ, ਉਹ ਸੰਤੋਖ ਹੈ। ਗੁਰਬਾਣੀ ਵਿਚ ਧਾਰਮਕ ਜੀਵਨ ਦਾ ਮੁੱਖ ਆਧਾਰ ਸੰਤੋਖ ਹੈ। ਜਪੁਜੀ ਵਿਚ ਪੌਰਾਣਿਕ ਬੈਲ- ਜੋ ਧਰਤੀ ਨੂੰ ਆਪਣੇ ਸਿੰਙਾਂ ਉੱਤੇ ਚੁੱਕੀ ਰੱਖਣ ਵਾਲਾ ਮੰਨਿਆ ਗਿਆ ਹੈ, ਦਾ ਪ੍ਰਤੀਕਾਤਮਕ ਰੂਪ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਧਰਮ ਨੂੰ ਹੀ ਮੰਨਦੇ ਹਨ। ਉਹ ਮੰਨਦੇ ਹਨ ਕਿ ਧਰਮ ਦੇ ਕਾਰਨ ਹੀ ਸਾਰੀ ਸ੍ਰਿਸ਼ਟੀ ਚਲ ਰਹੀ ਹੈ। ਪਰੰਤੂ ਨਾਲ ਹੀ ਨਾਲ ਉਹ ਸਪੱਸ਼ਟ ਕਰਦੇ ਹਨ, ਧਰਮ ਦਇਆ ਤੋਂ ਉਤਪੰਨ ਹੋਇਆ ਹੋਵੇ, ਕਰੁਣਾ ਦਾ ਪੁੱਤਰ ਹੋਵੇ ਅਤੇ ਇਹ ਦਇਆ ਵੀ ਕਿਸੇ ਲਾਲਚਵਸ ਨਾ ਕੀਤੀ ਗਈ ਹੋਵੇ ਸਗੋਂ ਉਸ ਦੀ ਜੜ ਵਿਚ ਸੰਤੋਖ ਹੋਣਾ ਚਾਹੀਦਾ ਹੈ:

ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥

ਉਹੀ, ਅੰਗ ੩

ਏਥੇ ਸੰਤੋਖੀ ਦਾ ਅਰਥ ਵਿਹਲੇ ਕਰਮਹੀਨ ਬਣ ਕੇ ਬੈਠੇ ਰਹਿਣਾ ਨਹੀਂ। ਹੱਥ ਉੱਤੇ ਹੱਥ ਰੱਖ ਕੇ ਬੈਠੇ ਰਹਿਣ ਵਾਲਾ ਵਿਅਕਤੀ ਸੰਤੋਖੀ ਨਹੀਂ ਆਲਸੀ ਹੁੰਦਾ ਹੈ। ਸੰਤੋਖੀ ਵਿਅਕਤੀ ਉਹ ਵੀ ਨਹੀਂ ਜਿਹੜਾ ਦੂਜਿਆ ਨੂੰ ਤੇ ਕਰਮ ਸਿਧਾਂਤ ਤੋਂ ਉਤਪੰਨ ਕਿਸਮਤਵਾਦੀ ਸਿਧਾਂਤ ਮੰਨਣ ਦੀ ਗੱਲ ਸਮਝਾਏ ਪਰੰਤੂ ਜਦੋਂ ਆਪਣੀ ਵਾਰੀ ਆਏ ਤਾਂ ਚੀਕ ਚਿਹਾੜਾ ਸ਼ੁਰੂ ਕਰ ਦੇਵੇ। ਸੰਤੋਖੀ ਉਹ ਵਿਅਕਤੀ ਹੈ ਜਿਹੜਾ ਪ੍ਰਭੂ ਤੋਂ ਮੰਗੇ ਕੁਝ ਨਾ ਪਰ ਕਾਰਜਸ਼ੀਲ ਨਿਰੰਤਰ ਬਣਿਆ ਰਹੇ ਅਤੇ ਜੋ ਵੀ ਪ੍ਰਾਪਤ ਹੋ ਰਿਹਾ ਹੈ, ਉਸ ਲਈ ਪ੍ਰਭੂ ਦਾ ਧੰਨਵਾਦ, ਸ਼ੁਕਰ ਕਰਨਾ ਕਦੀ ਨਾ ਭੁੱਲੇ। ਗੁਰਬਾਣੀ

ਵਿਚ ਅਜਿਹਾ ਸੰਤੋਖੀ ਵਿਅਕਤੀ ਹੀ ਸੱਚੇ ਅਰਥਾਂ ਵਿਚ ਸੇਵਾ ਕਰਨ ਵਾਲਾ ਮੰਨਿਆ ਗਿਆ ਹੈ। ਏਹੋ ਹੀ ਸਚਿਆਰ ਹੈ; ਅਜਿਹਾ ਵਿਅਕਤੀ ਕਦੀ ਗਲਤ ਰਾਹ ਉੱਤੇ ਪੈਰ ਨਹੀਂ ਪਾਉਂਦਾ ਅਤੇ ਸਦਾ ਸ਼ੁਭ ਕਰਮਾਂ ਦੁਆਰਾ ਧਰਮ ਕਮਾਉਂਦਾ ਹੈ। ਗੁਰਬਾਣੀ ਦਸਦੀ ਹੈ:

ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥
ਵਡਿਆਈ ਵਡਾ ਪਾਇਆ ॥

ਉਹੀ, ਅੰਗ ੪੬੭-੬੮

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਤੀਜਾ ਜ਼ਰੂਰੀ ਤੱਤ 'ਵਿਚਾਰ' ਹੈ। ਮਨੁੱਖ, ਸੁਭਾਅ ਤੋਂ ਹੀ ਵਿਚਾਰਨਵਾਨ ਪ੍ਰਾਣੀ ਹੈ ਅਤੇ ਇਸ ਦਾ ਵਿਚਾਰਵਾਨ ਹੋਣਾ ਹੀ, ਇਸ ਨੂੰ ਸਮਾਜਿਕ ਪ੍ਰਾਣੀ ਬਣਾਉਂਦਾ ਹੈ। ਫਿਰ ਵੀ ਮਨੁੱਖੀ ਸਮਾਜ ਵਿਚ ਹੀ ਅਜਿਹੇ ਢੌਂਗੀ, ਪਖੰਡੀ ਅਤੇ ਨਿਰੰਕੁਸ਼ ਵਿਅਕਤੀਆਂ ਦੀ ਗਿਣਤੀ ਘਟ ਨਹੀਂ ਜਿਹੜੇ ਆਪਣੇ ਵਿਚਾਰ ਦੂਜਿਆਂ ਉੱਤੇ ਥੋਪਣ ਵਿਚ ਹੀ ਲੀਨ ਰਹਿੰਦੇ ਹਨ ਅਤੇ ਆਪਣਾ ਉੱਲੂ ਸਿੱਧਾ ਕਰਦੇ ਰਹਿੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇਸ ਦੇਸਾਂਤਰਾਂ ਵਿਚ ਘੁੰਮ ਫਿਰ ਕੇ ਇਸ ਹਕੀਕਤ ਤੋਂ ਜਾਣੂ ਹੋ ਚੁੱਕੇ ਸਨ। ਗੁਰਬਾਣੀ ਰਾਹੀਂ ਉਹ ਸਮਝਾਉਂਦੇ ਹਨ ਕਿ ਅਕਲ ਨਾਲ ਕੀਤੇ ਹੋਏ ਅਧਿਐਨ ਦੁਆਰਾ ਹੀ ਧਰਮ ਦੇ ਸਿਧਾਂਤ ਨੂੰ ਸਮਝਿਆ ਜਾਂਦਾ ਹੈ। ਦਾਨ ਵੀ ਸਾਨੂੰ ਸੋਚ ਸਮਝ ਕੇ ਵਿਚਾਰਪੂਰਵਕ ਹੀ ਕਰਨਾ ਚਾਹੀਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੱਸਿਆ ਗਿਆਂ ਹੈ:

ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥
ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥

ਉਹੀ, ਅੰਗ ੧੨੪੫

ਬਿਬੇਕ ਬੁੱਧ ਹੀ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਕਰ ਸਕਦੀ ਹੈ ਅਤੇ ਬਿਨਾ ਵਿਚਾਰੇ ਕੀਤੇ ਕੰਮ ਅਕਸਰ ਅਸਫਲਤਾ ਦਾ ਮੂੰਹ ਵੇਖਣ ਨੂੰ ਮਜਬੂਰ ਕਰਦੇ ਹਨ। ਵਿਚਾਰ ਤਾਂ ਹੀ ਸੁਹਿਰਦਤਾ ਪੂਰਨ ਅਤੇ ਲਾਭਦਾਇਕ ਹੋ ਸਕਦੇ ਹਨ ਜਦੋਂ ਉਨ੍ਹਾਂ ਦੇ ਆਧਾਰ ਵਿਚ ਸਰਬ ਧਰਮ ਸਮਭਾਵ ਦਾ ਮਨੁੱਖਤਾਵਾਦੀ ਦ੍ਰਿਸ਼ਟੀਕੋਣ ਹੋਵੇ। ਸ੍ਰੀ ਗੁਰੂ ਰਾਮਦਾਸ ਜੀ ਸਪੱਸ਼ਟ ਆਦੇਸ਼ ਦਿੰਦੇ ਹਨ:

ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ ॥

ਉਹੀ, ਅੰਗ ੧੩੨੫

ਵਰਤਮਾਨ ਸਮੇਂ ਵਿਚ ਲੋਕ ਬਿਬੇਕ ਬੁੱਧ ਦਾ ਕਿੰਨਾ ਆਸਰਾ ਲੈਂਦੇ ਹਨ ਅਤੇ ਇਸ ਰਾਹੀਂ ਕਿਵੇਂ ਸੁਆਰਥ ਸਾਧਣ ਵਿਚ ਜੁਟੇ ਹੋਏ ਹਨ ਇਸ ਉੱਤੇ ਟਿੱਪਣੀ ਕਰਨਾ ਵਿਅਰਥ ਹੈ ਕਿਉਂਕਿ ਸਭ ਕੁਝ ਸਪੱਸ਼ਟ ਹੈ। ਪਰੰਤੂ ਏਨਾ ਅਵੱਸ਼ ਕਿਹਾ ਜਾ ਸਕਦਾ ਹੈ ਕਿ ਅਠਾਰਵੀਂ ਸਦੀ ਦੇ ਸਿੱਖ ਸਮਾਜ ਨੇ ਘੋਰ ਸੰਕਟਾਂ ਵਿਚੋਂ ਲੰਘਦਿਆਂ ਹੋਇਆ ਵੀ ਬਿਬੇਕ ਬੁੱਧ ਦਾ ਸਾਥ ਨਹੀਂ ਛੱਡਿਆ ਅਤੇ ਏਥੋਂ ਤੱਕ ਕਿ ਆਪਣੇ ਨਿਤਨੇਮ ਦੀ ਅਰਦਾਸ ਵਿਚ ਵੀ ਇਹ ਸ਼ਾਮਲ ਕੀਤਾ ਹੈ ਕਿ ਹੇ ਪਰਮਾਤਮਾ ਜਿੱਥੇ ਸਿੱਖਾਂ ਨੂੰ ਸਿੱਖੀ ਦਾਨ, ਰਹਿਤ ਦਾਨ ਅਤੇ ਵਿਸਾਹ ਦਾਨ ਬਖਸ਼ੋ ਉਥੇ ਨਾਲ ਹੀ ਨਾਲ ਬਿਬੇਕ ਦਾਨ ਵੀ ਬਖਸ਼ੋ। ਇਹ ਬਿਬੇਕ ਬੁੱਧ ਹੀ ਹੈ ਜਿਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤਾਂ ਤੇ ਚਲਣ ਵਾਲਿਆਂ ਨੂੰ ਦੁਨੀਆਂ ਦੇ ਕਿਸੇ ਵੀ ਨੁਕਰੇ ਰਚਮਿਚ ਜਾਣ ਵਿਚ ਕੋਈ ਔਕੜ ਨਹੀਂ ਆਉਣ ਦਿੱਤੀ। ਸ੍ਰੀ ਗੁਰੂ ਅਮਰਦਾਸ ਜੀ ਵੀ ਸਾਫ਼ ਸ਼ਬਦਾਂ ਵਿਚ ਕਹਿੰਦੇ ਹਨ ਕਿ

ਸੱਚੇ ਗੁਰੂ ਨੂੰ ਬੇਸ਼ਕ ਸਾਰੇ ਹੀ ਵੇਖਦੇ ਹਨ, ਉਸਦਾ ਦਰਸ਼ਨ ਕਰਦੇ ਹਨ ਪਰੰਤੂ ਇਸ ਦਰਸ਼ਨ ਕਰਨ ਮਾਤਰ ਨਾਲ ਮੁਕਤੀ ਪ੍ਰਾਪਤ ਨਹੀਂ ਹੋਵੇਗੀ। ਅਜਿਹਾ ਤਾਂ ਹੀ ਹੋ ਸਕੇਗਾ ਜਦੋਂ ਗੁਰੂ ਦੇ ਸ਼ਬਦ ਉੱਤੇ ਵਿਚਾਰ ਪੂਰਵਕ ਅਮਲ ਕੀਤਾ ਜਾਏਗਾ, ਉਸ ਨੂੰ ਜੀਵਨ ਵਿਚ ਉਤਾਰਿਆ ਜਾਏਗਾ:

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥

ਉਹੀ, ਅੰਗ ੫੯੪

ਦਰਅਸਲ ਸਤਿ ਸੰਤੋਖ ਅਤੇ ਵਿਚਾਰ ਦੇ ਸਮੁੱਚ ਨੂੰ ਜਦੋਂ ਤੱਕ ਜੀਵਨ ਵਿਚ ਪੂਰੀ ਤਰ੍ਹਾਂ ਅਪਨਾਇਆ ਨਹੀਂ ਜਾਂਦਾ ਓਦੋਂ ਤਕ ਮਨ ਵਿਚ ਭਗਤੀ ਦਾ ਉਦੇ ਨਹੀਂ ਹੋ ਸਕਦਾ ਅਤੇ ਪਰਮਾਤਮਾ ਦੇ ਸਾਖਿਆਤਕਾਰ ਦੀ ਸੰਭਾਵਨਾ ਵੀ ਨਹੀਂ ਬਣ ਸਕਦੀ। ਗੁਰਮਤਿ ਵਿਚ ਆਦਰਸ਼ ਮਨੁਖ ਦਾ ਚਿਤ੍ਰਣ ਕਰਦਿਆਂ ਹੋਇਆ ਸਪਸ਼ਟ ਦਸਿਆ ਗਿਆ ਹੈ ਕਿ ਇਸ ਅਵਸਥਾ ਦੀ ਪ੍ਰਾਪਤੀ ਉਸ ਨੂੰ ਸੇਵਾ-ਸਿਮਰਨ ਵਿਚੋਂ ਹੀ ਪ੍ਰਾਪਤ ਹੋ ਸਕਦੀ ਹੈ। ਇਸ ਆਦਰਸ਼ ਨੂੰ ਪ੍ਰਾਪਤ ਕਰਨ ਦੇ ਸਾਧਨ ਗੁਰਮਤਿ ਵਿਚ ਗੁਰੂ, ਸੰਗਤ, ਕੀਰਤਨ, ਸੇਵਾ, ਸਿਮਰਨ ਆਦਿ ਬਿਆਨ ਕੀਤੇ ਗਏ ਹਨ। ਗੁਰਮਤਿ ਅਨੁਸਾਰ ਇਸ ਆਦਰਸ਼ ਦੀ ਪ੍ਰਾਪਤੀ ਵਾਸਤੇ ਪਵਿਤਰ ਜੀਵਨ ਜਾਚ ਦੀ ਜ਼ਰੂਰਤ ਹੈ ਜਿਸ ਵਿਚ ਤਨ ਅਤੇ ਮਨ ਦੋਹਾਂ ਦੀ ਪਵਿਤਰਤਾ ਸ਼ਾਮਲ ਹੈ। ਗੁਰੂ ਰਾਮਦਾਸ ਜੀ ਅਨੁਸਾਰ ਗੁਰਮਤਿ ਦੇ ਪਾਂਧੀ ਲਈ ਪਹਿਲੀ ਸ਼ਰਤ ਹੀ ਇਹ ਹੈ ਕਿ ਉਹ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਅਕਾਲ ਦੇ ਸਿਮਰਨ ਵਿਚ ਜੁੜੇ ਤਾਂ ਜੋ ਉਸ ਨੂੰ ਸਰੀਰਕ ਤੇ ਆਤਮਿਕ ਪਵਿਤਰਤਾ ਪ੍ਰਾਪਤ ਹੋ ਸਕੇ। ਇਸ ਪਵਿਤਰਤਾ ਦਾ ਆਧਾਰ

ਸੱਚੀ ਸੁੱਚੀ ਕਿਰਤ ਕਰਨਾ, ਨਾਮ ਜਪਨਾ ਤੇ ਵੰਡ ਛਕਣ ਦੇ ਤਿੰਨ ਮੁਖੀ ਅਸੂਲਾਂ ਤੇ ਆਧਾਰਿਤ ਹੈ। ਗੁਰਮਖਿ ਆਪਣੇ ਲੱਛਣਾਂ, ਪ੍ਰਕਰਿਤੀ, ਸੰਕਲਪ, ਸੁਭਾਅ ਦੀਆਂ ਵਿਸ਼ੇਸ਼ਤਾਵਾਂ ਕਾਰਨ ਗੁਰੂ ਦੀ ਨਜ਼ਰ ਵਿਚ ਪ੍ਰਵਾਨ ਮਨੁੱਖ ਹੈ ਤੇ ਗੁਰੂ ਦੀ ਮਿਹਰ, ਬਖਸ਼ਿਸ਼, ਕਿਰਪਾ ਉਸਤੇ ਹਮੇਸ਼ਾਂ ਹੋ ਰਹੀ ਹੈ।

**ਗਿਆਨ**:- ਵਿਚਾਰਾਂ ਦਾ ਨਿਖਰਿਆ ਹੋਇਆ ਸ਼ਾਂਤ ਅਤੇ ਸ਼ੁੱਧ ਰੂਪ ਹੀ ਗਿਆਨ ਹੈ। ਗਿਆਨ ਦੀ ਲੋੜ ਨੂੰ ਹਰ ਸੰਤ, ਮਹਾਂਪੁਰਖ ਗੁਰੂ ਅਥਵਾ ਪੀਰ ਨੇਂ ਅਨੁਭਵ ਕੀਤਾ ਹੈ। ਗਿਆਨ-ਜਗਿਆਸਾ ਦੀ ਅਣਹੋਂਦ ਦੀ ਹਾਲਤ ਵਿਚ ਜਿਥੇ ਭਗਤੀ ਦੀਆਂ ਉਚੇਰੀਆਂ ਮੰਜ਼ਲਾਂ ਦੂਰ ਰਹਿ ਹੀ ਜਾਂਦੀਆਂ ਓਥੇ ਵਿਗਿਆਨਕ ਵਿਕਾਸ ਦੀ ਗੱਲ ਵੀ ਅੱਗੇ ਨਹੀਂ ਤੁਰ ਸਕਦੀ ਅਤੇ ਭਰਮ ਮੋਹ ਦੇ ਜਾਲ ਵੀ ਤੋੜੇ ਨਹੀਂ ਜਾ ਸਕਦੇ। ਗਿਆਨ, ਭਰਮ, ਦੁਬਿਧਾ ਅਤੇ ਦੁਰਮਤ ਦਾ ਨਾਸ਼ ਕਰਦਾ ਹੈ ਅਤੇ ਫੋਕੀਆਂ ਤ੍ਰਿਸ਼ਨਾਵਾਂ ਨੂੰ ਵੀ ਸਮਾਪਤ ਕਰਦਾ ਹੈ। ਭਗਤ ਕਬੀਰ ਜੀ ਕਹਿੰਦੇ ਹਨ:

ਦੇਖੌ ਭਾਈ ਗ੍ਯਾਨ ਕੀ ਆਈ ਆਂਧੀ ॥
ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ ॥੧॥ ਰਹਾਉ ॥
ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਡਾ ਟੂਟਾ ॥
ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ ॥ ੧॥
ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾਂ ॥
ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ ॥

ਉਹੀ, ਅੰਗ ੩੩੧-੩੩੨

ਭਗਤ ਰਵਿਦਾਸ ਜੀ ਤਾਂ ਸਾਰੇ ਕਰਮਾਂ ਦਾ ਪ੍ਰਯੋਜਨ ਗਿਆਨ ਨੂੰ ਮੰਨਦੇ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੱਸਦੇ ਹਨ ਕਿ ਜਦੋਂ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਸਾਰੇ ਸੰਸਕਾਰ ਪੈਦਾ ਕਰਨ ਵਾਲੇ ਕਰਮਾਂ ਤੋਂ ਆਪੇ ਹੀ ਛੁਟਕਾਰਾ ਪ੍ਰਾਪਤ ਹੋ ਜਾਂਦਾ ਹੈ:

ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥

ਉਹੀ, ਅੰਗ ੧੧੬੭

ਭਗਤ ਬੇਣੀ ਜੀ ਗਿਆਨ ਪ੍ਰਾਪਤੀ ਤੋਂ ਬਾਅਦ ਦੀ ਦਸ਼ਾ ਦਾ ਵਰਣਨ ਕਰਦੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਰਾਮਕਲੀ ਵਿਚ ਕਹਿੰਦੇ ਹਨ ਕਿ ਗਿਆਨ ਦੀ ਪ੍ਰਾਪਤੀ ਦੁਰਮਤ ਦਾ ਨਾਸ ਕਰ ਦਿੰਦੀ ਹੈ ਅਤੇ ਵਿਅਕਤੀ ਦਾ ਹਿਰਦਾ ਆਪਣੇ ਅੰਦਰਲੇ ਗਗਨ ਮੰਡਲ ਦੇ ਅੰਮ੍ਰਿਤ ਰਸ ਵਿਚ ਪੂਰਨ ਰੂਪ ਵਿਚ ਭਿੱਜ ਜਾਂਦਾ ਹੈ:

ਉਪਜੈ ਗਿਆਨੁ ਦੁਰਮਤਿ ਛੀਜੈ ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ ॥
ਏਸੁ ਕਲਾ ਜੋ ਜਾਣੈ ਭੇਉ ॥ ਭੇਟੈ ਤਾਸੁ ਪਰਮ ਗੁਰਦੇਉ ॥

ਉਹੀ, ਅੰਗ ੬੭੪

ਇਹ ਗੱਲ ਤਾਂ ਠੀਕ ਹੈ ਕਿ ਗਿਆਨਵਾਨ ਵਿਅਕਤੀ ਦੀ ਦਸ਼ਾ ਆਮ ਵਿਅਕਤੀ ਨਾਲੋਂ ਵੱਖਰੀ ਹੀ ਹੁੰਦੀ ਹੈ ਅਤੇ ਗਿਆਨ ਦੀ ਅੱਗ ਸਾਰੇ ਕਰਮ ਬੰਧਨਾਂ ਦਾ ਨਾਸ ਕਰ ਦਿੰਦੀ ਹੈ- ਗਿਆਨਗਨੀ ਸਰਬ ਕਰਮਾਣਿ ਭਸਮਸਾਤ ਕੁਰੂਤੇ। (ਗੀਤਾ, ੪.੩੭) ਪਰ ਸੁਆਲ ਇਹ ਪੈਦਾ ਹੁੰਦਾ ਹੈ ਕਿ ਇਸ ਗਿਆਨ ਦਾ ਸਰੂਪ ਕੀ ਹੈ ਅਤੇ ਇਸ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ? ਸ੍ਰੀ ਗੁਰੂ ਨਾਨਕ ਦੇਵ ਜੀ ਰਾਗ ਮਾਰੂ ਵਿਚ ਗਿਆਨ ਦੀ ਦੁਧਾਰੇ ਖੜਗ ਨਾਲ ਤੁਲਨਾ ਕਰਦੇ ਹੋਏ ਦੱਸਦੇ ਹਨ ਕਿ ਕਾਮ ਕ੍ਰੋਧਾਦਿਕ ਪੰਜ ਚੋਰਾਂ ਨੂੰ ਸ਼ਬਦ ਰਾਹੀਂ ਜਿਤ ਕੇ ਜਦੋਂ ਵਿਅਕਤੀ ਗਿਆਨ ਦੇ ਖੜਗ ਨਾਲ ਮਨ ਦੇ ਸਨਮੁਖ ਹੋ ਜੂਝਦਾ ਹੈ ਤਾਂ ਮਨ ਦੀਆਂ ਵਾਸਨਾਵਾਂ ਮੁੜ ਮਨ ਵਿਚ ਹੀ ਸਮਾ ਜਾਂਦੀਆਂ ਹਨ ਅਰਥਾਤ ਉਨ੍ਹਾਂ ਵਾਸਨਾਵਾਂ ਦਾ ਸਰੂਪ ਨਿਖਰ ਜਾਂਦਾ ਹੈ ਅਤੇ ਉਹੋ ਹੀ ਵਿਅਕਤੀ ਦੀ ਸ਼ਖਸੀਅਤ ਤੇ ਗੁਣ ਬਣ ਜਾਂਦੀਆਂ ਹਨ:

ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ ॥ ਤਸਕਰ ਪੰਚ ਸਬਦਿ ਸੰਘਾਰੇ ॥
ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ ॥

ਉਹੀ, ਅੰਗ ੧੦੨੨

ਕਾਤਰਤਾ ਬੇਸਹਾਰਾ ਹੋ ਜਾਣ ਦੀ ਉਹ ਹਾਲਤ ਹੈ ਜਿਸ ਵਿਚ ਅੰਦਰੋਂ ਤੇ ਬਾਹਰੋਂ ਕਿਸੇ ਪਾਸਿਉਂ ਵੀ ਮਦਦ ਮਿਲਣ ਦੇ ਸਾਧਨ ਮੁੱਕ ਗਏ ਜਾਪਦੇ ਹੁੰਦੇ ਹਨ। ਭਾਰਤੀ ਲੋਕਾਂ ਨੇ ਪਹਿਲਾਂ ਤਾਂ ਵਿਅਕਤੀਆਂ ਨੂੰ ਜਾਤ ਵਰਣ ਦੇ ਆਧਾਰ ਤੇ ਵੰਡ ਕੇ ਮਨੁੱਖਤਾ ਦੇ ਤਿੰਨ ਚੌਥਾਈ ਹਿੱਸੇ ਦੇ ਮਨ ਵਿਚ ਹੀਨ ਭਾਵਨਾ ਕੇਵਲ ਭਰੀ ਹੀ ਨਹੀਂ ਸਗੋਂ ਸਮੇਂ ਸਮੇਂ ਸਿਰ ਧਰਮ ਦੇ ਨਾਂ ਤੇ ਅਜਿਹੇ ਕਾਇਦੇ ਕਾਨੂੰਨ ਬਣਾਏ ਜਾਂਦੇ ਰਹੇ ਕਿ ਇਹ ਹੀਨ ਭਾਵਨਾ ਭਾਰਤੀਅਤਾ ਦਾ ਸੁਭਾ ਹੀ ਬਣ ਗਈ। ਆਪਣੇ ਆਪ ਨੂੰ ਵੱਡਾ ਸਮਝਣਾ, ਜਗਤ ਗੁਰੂ ਸਮਝਣਾ ਵੀ ਦਰਅਸਲ ਧੁਰ ਅੰਦਰ ਖੁੱਭੀ ਹੋਈ ਹੀਨ ਭਾਵਨਾ ਦਾ ਹੀ ਇਕ ਰੂਪ ਹੈ। ਦੂਜੇ ਪਾਸੇ ਬਾਹਰੀ ਹਮਲਾਵਰਾਂ ਨੇ ਭਾਰਤੀਆਂ ਦੀ ਇਸ ਹੀਨ ਭਾਵਨਾ ਦਾ ਫਾਇਦਾ ਹੀ ਨਹੀਂ ਉਠਾਇਆ ਸਗੋਂ ਏਥੇ ਆਪਣੇ ਰਾਜ ਕਾਇਮ ਕੀਤੇ ਜਿਹੜੇ ਕਈ ਸਦੀਆਂ ਤੱਕ ਚਲਦੇ ਰਹੇ ਅਤੇ ਭਾਰਤੀ ਜਨਮਾਨਸ ਦੀ ਹਾਲਤ ਬਦ ਤੋਂ ਬਦਤਰ ਹੁੰਦੀ ਚਲੀ ਗਈ। ਗੁਰੂ ਸਾਹਿਬਾਨ ਭਾਰਤ ਵਿਚ ਪਹਿਲੀ ਵਾਰ ਭਾਰਤੀ ਜਨਮਾਨਸ ਦੀ ਹੀਨ ਭਾਵਨਾ ਦੇ ਸਨਮੁੱਖ ਹੋਏ ਅਤੇ ਤਥਾਕਥਿਤ ਛੋਟੇ ਲੋਕਾਂ ਨੂੰ ਵੀ ਸਰਦਾਰੀਆਂ ਦੀ ਪ੍ਰਾਪਤੀ ਦੇ ਰਾਹ ਢੰਗ ਸਮਝਾਏ। ਇਤਿਹਾਸ ਗਵਾਹ ਹੈ ਕਿ ਕਿਵੇਂ ਸਚਿਆਰ ਗੁਰਮੁਖ ਤੋਂ ਬਣੇ ਬ੍ਰਹਮਗਿਆਨੀ ਅਤੇ ਅਗਾਂਹ ਚਲ ਕੇ

ਇਸੇ ਸੰਕਲਪ ਵਿਚੋਂ ਨਿਕਲੇ ਖਾਲਸੇ ਨੇ ਭਾਰਤ ਦੇ ਇਸ ਉੱਤਰੀ ਖਿੱਤੇ ਦੀ ਕਾਇਆ ਹੀ ਪਲਟ ਦਿੱਤੀ ਅਤੇ ਕਾਤਰਤਾ ਦਾ ਜਾਂ ਬੇਸਹਾਰੇ ਹੋਣ ਦੇ ਅਹਿਸਾਸ ਦਾ ਖਾਤਮਾ ਹੀ ਕਰ ਦਿੱਤਾ। ਕ੍ਰਿਸ਼ਨਾਵਤਾਰ ਦੇ ਅੰਤ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਦਿੱਤੀ ਹੋਈ ਇਹ ਟਿੱਪਣੀ ਕਿ ਇਸ ਸਰੀਰ ਨੂੰ ਸ਼ੁਭ ਕਰਮਾਂ ਦਾ ਸਾਧਨ ਅਤੇ ਧੀਰਜ ਦਾ ਘਰ ਬਣਾ ਕੇ ਉਸ ਵਿਚ ਬਿਬੇਕ ਬੁੱਧ ਦਾ ਦੀਵਾ ਜਗਾ ਕੇ ਇਸ ਘਰ ਵਿਚੋਂ ਕਾਤਰਤਾ ਦੇ ਕੂੜੇ ਨੂੰ ਗਿਆਨ ਦੇ ਝਾੜੂ ਵਿਚ ਹੂੰਝ ਸੁੱਟਣਾ ਹੈ, ਹਮੇਸ਼ਾ ਹੀ ਹਰ ਸਿੱਖ ਦਾ ਚਾਨਣ ਮੁਨਾਰਾ ਰਹੀ ਹੈ:

ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁੱਧ ਬਿਚਾਰੈ॥
ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜੈ ਭਵ ਸਾਗਰ ਤਾਰੈ॥
ਧੀਰਜ ਧਾਮ ਬਨਾਇ ਇਹੈ ਤਨ ਬੁੱਧਿ ਸੁ ਦੀਪਕ ਜਿਉ ਉਜੀਆਰੈ॥
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ॥

ਸ੍ਰੀ ਦਸਮ ਗ੍ਰੰਥ ਸਾਹਿਬ, ਕ੍ਰਿਸ਼ਨਾ ਅਵਤਾਰ, ੨੪੯੨

ਗੁਰਬਾਣੀ ਵਿਚ ਅਤੇ ਹੋਰਨਾਂ ਧਾਰਮਿਕ ਗ੍ਰੰਥਾਂ ਵਿਚ ਥਾਂ-ਥਾਂ ਤੇ ਬ੍ਰਹਿਮੰਡ ਦੀ ਵਿਸ਼ਾਲਤਾ ਅਤੇ ਪ੍ਰਭੂ ਦੀ ਰਚਨਾਤਮਿਕ ਸ਼ਕਤੀ ਦੀਆਂ ਅਨੇਕਾਂ ਡੂੰਘੀਆਂ ਪਰਤਾਂ ਵੱਲ ਸੰਕੇਤ ਕੀਤਾ ਗਿਆ ਹੈ। ਇਸ ਦ੍ਰਿਸ਼ਟਮਾਨ ਜਗਤ ਵਿਚ ਅਨੇਕਾਂ ਪ੍ਰਕਾਰ ਦੀਆਂ ਜੀਵ ਸ੍ਰੋਤੀ ਸ਼ਕਤੀਆਂ ਹਨ ਅਤੇ ਉਨ੍ਹਾਂ ਕਾਰਨ ਹੀ ਅਨੇਕਾਂ ਕਿਸਮਤਾਂ ਦੇ ਜਲ ਹਵਾਵਾਂ ਆਦਿ ਵਿਦਮਾਨ ਹਨ। ਏਨਾ ਹੀ ਨਹੀਂ ਭੂਗੋਲਿਕ ਦ੍ਰਿਸ਼ਟੀਕੋਣ ਤੋਂ ਵੀ ਭਿੰਨ-ਭਿੰਨ ਕਿਸਮ ਦੇ ਅਨੇਕਾਂ ਪ੍ਰਦੇਸ ਅਤੇ ਉਨ੍ਹਾਂ ਦੇ ਆਪਣੇ ਜਲਵਾਯੂ ਹਨ। ਇਹ ਪਸਾਰਾ ਇੰਨਾ ਵਿਸ਼ਾਲ ਹੈ ਕਿ ਮਨੁੱਖ ਦੀ ਸੀਮਿਤ ਬੁੱਧੀ ਇਸ ਸਭ ਕਾਸੇ ਨੂੰ ਵੇਖਣ-ਸਮਝਣ ਦੇ ਸਮਰੱਥ ਨਹੀਂ ਹੈ। ਸਾਡੀ ਧਰਤੀ ਹੀ ਇਸ ਬ੍ਰਹਿਮੰਡ ਦਾ ਕੇਂਦਰ ਨਹੀਂ ਸਗੋਂ ਜਿਵੇਂ ਕਿ ਅਜੋਕੇ ਵਿਗਿਆਨ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਇਹ ਸੱਚ ਹੈ ਕਿ ਅਨੇਕਾਂ ਹੀ ਹੋਰ ਸੂਰਜ ਮੰਡਲ, ਧਰਤੀਆਂ ਅਤੇ ਇਨ੍ਹਾਂ ਦੇ ਆਲੇ-ਦੁਆਲੇ ਚੱਕਰ ਲਾਉਣ ਵਾਲੇ ਗ੍ਰਹਿ ਮੌਜੂਦ ਹਨ। ਇਹ ਗਿਣਤੀ ਕਰ ਸਕਣਾ ਹੀ ਅਸੰਭਵ ਹੈ ਕਿ ਇਨ੍ਹਾਂ ਧਰਤੀਆਂ ਨੂੰ ਬਣਾਉਣ ਵਾਲੇ ਤਥਾਕਥਿਤ ਬ੍ਰਹਮਾ ਕਿੰਨੇ ਹਨ:

ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥
ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥
ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥
ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥
ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥

ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭

ਦਰਅਸਲ ਸਾਡੀ ਇਹ ਧਰਤੀ ਤਾਂ ਬ੍ਰਹਿਮੰਡ ਦੀ ਵਿਸ਼ਾਲਤਾ ਦੇ ਸੰਦਰਭ ਵਿਚ ਇਕ ਛੋਟਾ ਜਿਹਾ ਬਿੰਦੂ ਹੈ ਅਤੇ ਇਹ ਸਹਿਜੇ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਇਸ ਛੋਟੇ ਜਿਹੇ ਬਿੰਦੂ ਧਰਤੀ ਉਪਰ ਰਹਿ ਰਹੇ ਉਸ ਤੋਂ ਵੀ ਕਿਤੇ ਛੋਟੇ ਮਨੁੱਖ ਦੀਆਂ ਸ਼ਕਤੀਆਂ ਕਿੰਨੀਆਂ ਕੁ ਹੋ ਸਕਦੀਆਂ ਹਨ। ਜਪੁਜੀ ਦੀਆਂ ਗਿਆਨ ਖੰਡ ਨਾਲ ਸੰਬੰਧਿਤ ਪੰਗਤੀਆਂ ਤਾਂ ਇਕ ਹੋਰ ਗੱਲ ਗੱਲ ਵੀ ਸੰਕੇਤ ਕਰਦੀਆਂ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਬਾਰੇ ਜ਼ਿਆਦਾ ਚਿੰਤਤ ਨਹੀਂ ਹਨ ਕਿ ਭਾਰਤੀ ਮਿਥਿਹਾਸ ਅਤੇ ਦਰਸ਼ਨ ਦੇ ਬਿਉਰੇਵਾਰ ਵਰਣਨਾਂ ਅਨੁਸਾਰ ਹਵਾਵਾਂ, ਜਲਾਂ, ਪਹਾੜਾਂ, ਅਗਨੀਆਂ ਤੇ ਬ੍ਰਹਮਾ ਆਦਿਕ ਦੀ ਗਿਣਤੀ ਮਿਣਤੀ ਕੀ ਹੈ? ਉਹ ਕੇਵਲ ਇਕ ਅਡੋਲ ਬਾਲਕ ਦੀ ਤਰ੍ਹਾਂ ਵਿਸ਼ਵ ਪਸਾਰੇ ਪ੍ਰਤੀ ਆਪਣੀ ਹੈਰਾਨੀ ਪ੍ਰਗਟ ਕਰਦੇ ਹਨ। ਵਿਸਮਾਦ ਵਿਚ ਪੁੱਜਾ ਭਗਤ ਹੀ ਸਹੀ ਅਰਥਾਂ ਵਿਚ ਗਿਆਨਵਾਨ ਵਿਅਕਤੀ ਮੰਨਿਆ ਜਾ ਸਕਦਾ ਹੈ ਕਿਉਂਕਿ ਉਹ ਭੌਤਿਕ ਗਿਆਨ ਦੀ ਪ੍ਰਾਪਤੀ ਦੀ ਹਉਮੈਂ ਅਤੇ ਉਸ ਤੋਂ ਉਤਪੰਨ ਇਕ ਅਜੀਬ ਕਿਸਮ ਦੇ ਆਤਮਘਾਤੀ ਰੁੱਖੇਪਨ ਨੂੰ ਛੱਡ ਕੇ ਵਿਸਮਾਦ ਭਰਪੂਰਤਾ ਕਾਰਨ ਆਪਣੇ ਅੰਦਰ ਵਗ ਰਹੇ ਪ੍ਰੇਮ ਦੇ ਦਰਿਆ ਨੂੰ ਅਨੁਭਵ ਕਰ ਚੁਕਿਆ ਹੁੰਦਾ ਹੈ। ਉਹ ਹੁਣ ਕੀਤੇ ਹੋਏ ਸਿਮਰਨ, ਪਾਠ ਜਾਂ ਗੁਰਦੁਆਰੇ ਵਿਚ ਟੇਕੇ ਹੋਏ ਮੱਥੇ ਨੂੰ ਲੋਕ ਵਿਖਾਵੇ ਲਈ ਨਹੀਂ ਕਰਦਾ। ਦਿੱਤੇ ਹੋਏ ਦਾਨ ਨੂੰ ਸੰਸਾਰਿਕ ਸੋਭਾ ਖੱਟਣ ਦੇ ਹਿਸਾਬ ਨਾਲ ਨਹੀਂ ਵੇਖਦਾ ਸਗੋਂ ਭਾਈ ਘਨ੍ਹਈਆ ਜੀ ਵਾਂਗ ਹਰ ਜ਼ਖਮੀ, ਹਰ ਪੀੜਤ ਵਿਚ ਆਪਣੇ ਗੁਰੂ ਦਾ ਰੂਪ ਵੇਖਦਾ ਹੈ। ਵਿਸਮਾਦ ਦੀ ਅਵਸਥਾ ਹੀ ਗੀਤਾ ਵਿਚ ਬਿਆਨ ਕੀਤੇ ਗਏ ਦਿੱਬ ਨੇਤਰ ਦਾ ਰੂਪ ਧਾਰਨ ਕਰਦੀ ਹੈ ਅਤੇ ਭਗਤੀ ਪੂਰਨ ਵਿਅਕਤੀ ਨੂੰ ਪਰਮ ਸੱਚ ਦੇ ਰੂਬਰੂ ਕਰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਉਨ੍ਹਾਂ 'ਹੋਰ ਅੱਖਾਂ' ਵੱਲ ਸੰਕੇਤ ਕਰਦੇ ਹਨ ਜਿਨ੍ਹਾਂ ਰਾਹੀਂ ਪ੍ਰਭੂ ਪ੍ਰੀਤਮ ਦਾ ਦੀਦਾਰ ਹੁੰਦਾ ਹੈ:

ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥
ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥

ਉਹੀ, ਅੰਗ ੫੭੭

ਗਿਆਨਵਾਨ ਵਿਅਕਤੀ ਕੋਲੋਂ ਇਹ ਆਸ ਕਰਨੀ ਠੀਕ ਹੀ ਹੈ ਕਿ ਉਹ ਸੂਚਨਾਵਾਂ ਦੇ ਰੂਪ ਵਿਚ ਇਕੱਠੇ ਕੀਤੇ ਵਿਦਿਅਕ ਗਿਆਨ ਨੂੰ ਅਸਲੀ ਗਿਆਨ ਨਾ ਮੰਨੇ ਅਤੇ ਇਸ ਤਰ੍ਹਾਂ ਦੇ ਗਿਆਨ ਉੱਤੇ ਵੀ ਜਿਹੜਾ ਕਿ ਗਿਆਨ ਨਹੀਂ, ਸੂਚਨਾਵਾਂ ਦਾ ਇਕੱਠ ਮਾਤਰ ਹੈ, ਮਾਣ ਨਾ ਕਰੇ। ਸੂਚਨਾਪਰਕ ਭੌਤਿਕ ਗਿਆਨ ਦੇ ਮੋਹ ਨੂੰ ਛੱਡ ਕੇ ਉਪਰ ਉੱਠੇ ਅਤੇ ਇਸ ਭੌਤਿਕ ਜਗਤ ਦੀ ਵਿਸ਼ਾਲਤਾ ਅਤੇ ਨੇਮਬੱਧਤਾ ਪਿੱਛੇ ਕਿਸੇ ਵਿਸਮਾਦੀ ਸ਼ਕਤੀ ਨੂੰ ਅਨੁਭਵ ਕਰਕੇ ਆਪ ਵੀ ਵਿਸਮਾਦ ਪੂਰਨ ਹੋ ਜਾਵੇ।

ਵਿਸਮਾਦ ਅਥਵਾ ਅਸਚਰਜਤਾ ਵਾਲੀ ਅਵਸਥਾ ਵਿਚ ਪੁੱਜਣਾ ਇਸ ਲਈ ਵੀ ਜ਼ਰੂਰੀ ਹੈ ਕਿਉਂਕਿ ਧਰਮ ਗ੍ਰੰਥਾਂ ਨੂੰ ਪੜ੍ਹ ਕੇ ਪ੍ਰਾਪਤ ਕੀਤੀਆਂ ਗਈਆਂ ਸੂਚਨਾਵਾਂ ਜਾਂ ਜਾਣਕਾਰੀਆਂ ਸਾਡੇ ਅੰਦਰ ਕੇਵਲ ਇਹ ਹਉਮੈਂ ਪੈਦਾ ਕਰ ਸਕਦੀਆਂ ਹਨ ਕਿ ਅਸੀਂ ਬਹੁਤ ਜਾਣਕਾਰੀ ਦੇ ਮਾਲਕ ਹਾਂ। ਪਰੰਤੂ ਵਿਸਮਾਦ ਅਵਸਥਾ ਵਿਚ ਪਹੁੰਚਿਆ ਹੋਇਆ ਵਿਅਕਤੀ ਆਪਣੇ ਆਪ ਨੂੰ ਹੰਕਾਰੀ ਮਾਲਕ ਨਾ ਮੰਨ ਕੇ ਸੇਵਾਦਾਰ ਅਤੇ ਲੋਕਾਂ ਦਾ ਸਹਿਕਰਮੀ ਮੰਨਦਾ ਹੈ ਅਤੇ ਉਸਦੇ ਅੰਦਰ-ਬਾਹਰ ਨਿਮਰਤਾ ਹੁੰਦੀ ਹੈ। ਹਉਮੈ ਸਾਨੂੰ ਮਨੁੱਖਤਾ ਤੋਂ ਦੂਰ ਲੈ ਜਾਂਦੀ ਹੈ ਜਦੋਂ ਕਿ ਵਿਸਮਾਦ ਤੋਂ ਉਪਜੀ ਗਿਆਨ ਦੀ ਅਵਸਥਾ ਵਿਚ ਅਸੀਂ ਪ੍ਰਾਣੀ ਮਾਤਰ ਨਾਲ ਆਪਣੇ ਆਪ ਨੂੰ ਜੁੜਿਆ ਹੋਇਆ ਮਹਿਸੂਸ ਕਰਦੇ ਹਾਂ। ਵਿਸਮਾਦ ਪੂਰਨ ਇਹੋ ਜਿਹੀ ਅਵਸਥਾ ਦਾ ਹੀ ਸੰਕੇਤ ਸ੍ਰੀ ਗੁਰੂ ਨਾਨਕ ਦੇਵ ਜੀ ਜਪੁਜੀ ਸਾਹਿਬ ਦੀ ਸਤਾਈਵੀਂ ਪਉੜੀ ਵਿਚ ਕਰਦੇ ਹਨ ਜਿਥੇ ਉਹ 'ਸੋਦਰੁ ਕੇਹਾ ਸੋ ਘਰ ਕੇਹਾ' ਆਖ ਕੇ ਪ੍ਰਭੂ ਦੀ ਵਿਰਾਟਤਾ ਬਾਰੇ ਅਸਚਰਜਤਾ ਪ੍ਰਗਟ ਕਰਦੇ ਹਨ।

ਗਿਆਨ ਦੀ ਜੋਤ ਨਾਲ ਪ੍ਰਕਾਸ਼ਮਾਨ ਹੋਈ ਆਤਮਾ ਇਹ ਖੁਦ ਹੀ ਜਾਣ ਜਾਂਦੀ ਹੈ ਕਿ ਇਸ ਸੰਸਾਰ ਵਿਚ ਅਨੇਕਾਂ ਹੀ ਭਿੰਨ ਭਿੰਨ ਧਾਰਮਿਕ ਅਤੇ ਰਹੱਸਵਾਦੀ ਪਰੰਪਰਾਵਾਂ ਹਨ। ਅਜਿਹੇ ਕੱਟੜਵਾਦੀ ਅਤੇ ਤੰਗ ਨਜ਼ਰੀਏ ਦਾ ਤਿਆਗ ਹੋ ਜਾਂਦਾ ਹੈ ਜਿਸ ਰਾਹੀਂ ਇਹ ਮੰਨਿਆ ਜਾਂਦਾ ਹੈ ਕਿ ਦੁਨੀਆਂ ਵਿਚ ਕੇਵਲ ਇਕ ਹੀ ਧਰਮ ਜਾਂ ਇਕ ਹੀ ਪੈਗੰਬਰ ਹੈ, ਜਿਹੜਾ ਮੁਕਤੀ ਪ੍ਰਦਾਨ ਕਰ ਸਕਦਾ ਹੈ। ਅਜਿਹੇ ਗਿਆਨੀ ਪੁਰਖ ਲਈ ਇਹ ਸਪੱਸ਼ਟ ਹੁੰਦਾ ਹੈ ਕਿ ਵਿਧਾਤਾ ਦੀ ਇਸ ਬਹੁਪੱਖੀ ਅਤੇ ਅਨੇਕਤਾ ਭਰਪੂਰ ਰਚਨਾ ਵਿਚ ਅਨੇਕਾਂ ਹੀ ਸਭਿਅਤਾਵਾਂ, ਮਿਥਿਹਾਸ ਅਤੇ ਧਾਰਮਿਕ ਪਰੰਪਰਾਵਾਂ ਹਨ। ਨਤੀਜੇ ਵਜੋਂ ਪਰਮਾਤਮਾ ਨੂੰ ਮਿਲਣ ਦੇ ਢੰਗ, ਤਰੀਕੇ ਅਤੇ ਸੰਭਾਵਨਾਵਾਂ ਵੀ ਅਨੰਤ ਹੋਣੀਆਂ ਬਣਦੀਆਂ ਹਨ। ਅਜਿਹੀ ਸੂਝ ਸਦਕਾ ਹੀ ਕੂੜ ਦੀ ਕੰਧ ਢਹਿ ਢੇਰੀ ਹੋ ਜਾਂਦੀ ਹੈ ਜਿਸ ਵੱਲ ਸ੍ਰੀ ਗੁਰੂ ਨਾਨਕ ਦੇਵ ਜੀ ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਹੀ ਇਸ਼ਾਰਾ ਕਰਦੇ ਹਨ- ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥ ਅਜਿਹਾ ਸੂਝਵਾਨ ਅਤੇ ਗਿਆਨਵਾਨ ਮਨੁੱਖ ਵਿਗਿਆਨਕ, ਸਭਿਆਚਾਰਕ ਅਤੇ ਅਧਿਆਤਮਕ ਪੱਖਾਂ ਵਿਚ ਇਕ ਸੁਖਾਵਾਂ ਸੁਮੇਲ ਪੈਦਾ ਕਰਨ ਵਿਚ ਸਫ਼ਲ ਹੁੰਦਾ ਹੈ। ਪਰਸਪਰ ਸਹਿਯੋਗ ਦੇ ਉਮਾਹ ਕਾਰਨ ਉਸਦੀ ਸ਼ਖਸੀਅਤ ਸਹਿਨਸ਼ੀਲ ਬਣਦੀ ਜਾਂਦੀ ਹੈ ਅਤੇ ਉਸਦਾ ਹਿਰਦਾ ਇਕ ਦੈਵੀ ਸੁੰਦਰਤਾ ਅਤੇ ਅਨੰਦਮਈ ਖੇੜੇ ਨਾਲ ਭਰਪੂਰ ਹੋ ਜਾਂਦਾ ਹੈ। ਉਸਦਾ ਜੀਵਨ ਸਫ਼ਲ ਹੋ ਜਾਂਦਾ ਹੈ।

ਗੁਰਮਤਿ ਦਾ ਮਨੁਖਾ-ਜੀਵਨ ਦਾ ਮਾਰਗ ਸਰਬ ਸਾਂਝਾ ਮਾਰਗ ਹੈ। ਇਹ

ਆਪਣੇ ਉਚ ਆਦਰਸ਼ਾਂ ਕਾਰਨ ਆਧੁਨਿਕ ਧਰਮ ਮਾਰਗ ਹੈ। ਔਰਤਾਂ ਦਾ ਸਤਿਕਾਰ, ਦਸਾਂ ਨਹੁੰਆਂ ਦੀ ਕਿਰਤ, ਭ੍ਰਿਸ਼ਟਾਚਾਰ ਦਾ ਵਿਰੋਧ, ਮਨੁਖੀ ਬਰਾਬਰਤਾ ਤੇ ਭਾਈਚਾਰਕ ਸਾਂਝ, ਮਨੁਖੀ ਅਧਿਕਾਰਾਂ ਦੀ ਰਾਖੀ ਆਦਿ ਅਜਿਹੇ ਨੈਤਿਕ ਕਾਰਜ ਹਨ ਜੋ ਇਸ ਨੂੰ ਆਧੁਨਿਕ ਅਤੇ ਮਾਨਵਤਾ ਪੱਖੀ ਦਰਸਾਉਂਦੇ ਹਨ। ਗੁਰਮਤਿ ਦਾ ਮਾਰਗ ਜਮਹੂਰੀ ਕਦਰਾਂ ਕੀਮਤਾਂ ਦਾ ਧਾਰਨੀ ਹੈ। ਇਹ ਮਾਰਗ ਵਿਸ਼ਵ ਵਿਆਪੀ ਸਭਿਆਚਾਰ ਦਾ ਪ੍ਰੇਰਕ ਹੈ। ਗੁਰਮਤਿ ਦਾ ਆਦਰਸ਼ ਉਸ ਨੂੰ ਨਿਜੀ ਮੁਕਤੀ ਨਾਲੋਂ ਸਮਾਜਕ ਮੁਕਤੀ ਅਤੇ ਸਮਾਜਿਕ ਮੁਕਤੀ ਨਾਲੋਂ ਬ੍ਰਹਿਮੰਡੀ ਮੁਕਤੀ ਦਾ ਅਨੁਸਰਨ ਕਰਨ ਲਈ ਵਧੇਰੇ ਪ੍ਰੇਰਿਤ ਕਰਦਾ ਹੈ। ਇਹ ਮਰਨ ਪਿਛੋਂ ਮਿਲਣ ਵਾਲੀ ਮੁਕਤੀ ਦਾ ਹਾਮੀ ਨਹੀਂ ਬਲਕਿ ਜੀਵਨ ਮੁਕਤ ਹੋਣਾ ਲੋੜਦਾ ਹੈ। ਇਹ ਸਾਮੀ ਧਰਮਾਂ ਜਿਹੀ ਐਸ਼ਵਰਯ ਬ੍ਰਿਤੀ ਵਾਲੀ ਮੁਕਤੀ ਨਾਲੋਂ ਧਰਤੀ ਧਰਮਸਾਲ ਵਿਚ ਸੇਵਾ ਤੇ ਸਿਮਰਨ ਵਿਚ ਲੀਨ ਹੋਕੇ ਸਦੀਵੀ ਮੁਕਤੀ ਪ੍ਰਾਪਤ ਕਰਕੇ ਆਪਣੀ ਆਤਮਾ ਨੂੰ ਪਰਮਾਤਮਾ ਵਿਚ ਅਭੇਦ ਕਰਨਾ ਲੋਚਦਾ ਹੈ। ਗੁਰਮਤਿ ਮੁਕਤੀ ਦਾ ਆਦਰਸ਼ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪੇਸ਼ ਕਰਦੇ ਹੋਏ ਫ਼ੁਰਮਾਉਂਦੇ ਹਨ:

ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥

ਉਹੀ, ਅੰਗ ੫੩੪

**ਸ. ਸ਼ਬਦ-ਗੁਰੂ**

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਭਾਰਤ ਵਿਚ ਤਿੰਨ ਤਰ੍ਹਾਂ ਦੇ ਧਾਰਮਿਕ ਸਮਝੇ ਜਾਣ ਵਾਲੇ ਲੋਕਾਂ ਦਾ ਬੋਲਬਾਲਾ ਸੀ। ਇਹ ਤਿੰਨ ਸਨ: ਕਰਮਕਾਂਡੀ ਅੰਧਵਿਸ਼ਵਾਸੀ ਲੋਕ, ਕਟੜਵਾਦੀ ਤੇ ਦੂਜਿਆਂ ਦਾ ਧਰਮ ਬਦਲਣ ਵਾਲੇ ਲੋਕ ਅਤੇ ਆਪਣੇ ਆਪ ਵਿਚ ਗਲਤ ਰਹਿਣ ਵਾਲੇ ਲੇਕਿਨ ਆਮ ਗ੍ਰਹਿਸਤੀ ਵਿਅਕਤੀ ਨੂੰ ਘਟੀਆ ਸਮਝਣ ਵਾਲੇ ਅਖੌਤੀ ਜੋਗੀ ਅਤੇ ਸੰਨਿਆਸੀ। ਗੁਰੂ ਚੇਲੇ ਦੀ ਪਰੰਪਰਾ ਭਾਰਤ ਵਿਚ ਪੁਰਾਤਨ ਸਮੇਂ ਤੋਂ ਹੀ ਚਲੀ ਆ ਰਹੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਸਿੱਖਾਂ ਦੇ ਪਹਿਲੇ ਗੁਰੂ ਹਨ ਅਤੇ ਹਰ ਸਿੱਖ ਆਪਣੇ ਆਪ ਨੂੰ ਗੁਰੂ ਦਾ ਸਿੱਖ ਕਹਾਉਣ ਵਿਚ ਮਾਣ ਮਹਿਸੂਸ ਕਰਦਾ ਹੈ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਭ ਤੋਂ ਉੱਚਾ ਦਰਜਾ ਦਿੰਦਾ ਹੈ। ਸਿੱਖ ਧਰਮ ਵਿਚ ਆਦਰਸ਼ ਦੀ ਪ੍ਰਾਪਤੀ ਵਾਸਤੇ ਗੁਰੂ ਨੂੰ ਇਕ ਪ੍ਰਮੁੱਖ ਸ੍ਰੋਤ ਵਜੋਂ ਸਵੀਕਾਰ ਕੀਤਾ ਜਾਂਦਾ ਹੈ। ਗੁਰੂ ਦਾ ਉਪਦੇਸ਼ ਸਿੱਖ ਲਈ ਸ੍ਰੋਤ ਹੈ ਅਤੇ ਗੁਰੂ ਦਾ ਅਮਲੀ ਜੀਵਨ, ਸਿੱਖ ਦਾ ਆਦਰਸ਼ ਪ੍ਰਾਪਤੀ ਦਾ ਸਾਧਨ। ਗੁਰਮਤਿ ਅਨੁਸਾਰ ਜੀਵ ਅਤੇ ਪਰਮਾਤਮਾ ਦੇ ਮੇਲ ਵਿਚਕਾਰ ਕੇਵਲ ਹਉਮੈਂ ਦੀ ਕੰਧ ਹੈ। ਗੁਰੂ ਕਿਰਪਾ ਨਾਲ ਇਹ ਕੰਧ ਡਿੱਗ ਜਾਂਦੀ ਹੈ ਅਤੇ ਸਿੱਖ ਜਾਂ ਜੀਵ ਇਸਤਰੀ ਉਸ ਪਰਮਾਤਮਾ ਦੇ ਜਾਹੋ

ਜਲਾਲ ਸਰੂਪ ਦਾ ਪ੍ਰਤੱਖ ਦੀਦਾਰ ਕਰਨ ਦੇ ਸਮਰੱਥ ਹੋ ਜਾਂਦੀ ਹੈ। ਗੁਰੂ ਦੇ ਸਾਰੇ ਬੋਲ ਪਰਮਾਤਮਾ ਦੇ ਆਪਣੇ ਹਨ। ਗੁਰੂ ਤਾਂ ਕੇਵਲ ਪਰਮਾਤਮ ਹੁਕਮਾਉ ਦੇ ਨਿਭਾਉ ਦਾ ਮਾਧਿਅਮ ਮਾਤਰ ਹੀ ਹੁੰਦਾ ਹੈ। ਗੁਰੂ ਸਿੱਖ ਦਾ ਜਾਤ ਵਰਨ ਨਹੀਂ ਦੇਖਦਾ ਬਲਕਿ ਸਿੱਖ ਦੀ ਸ਼ਰਧਾ ਤੇ ਵਿਸ਼ਵਾਸ ਹੀ ਦੇਖਦਾ ਹੈ। ਗੁਰੂ, ਸਿੱਖ ਦਾ ਦੁਖ ਮੇਟਣ ਵਾਲਾ ਅਤੇ ਅਸੁਰ ਸ਼ਕਤੀਆਂ ਦਾ ਸੰਘਾਰ ਕਰਕੇ ਦੈਵੀ ਸ਼ਕਤੀਆਂ ਨੂੰ ਪ੍ਰਗਟ ਕਰਨ ਦੇ ਸਮਰੱਥ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਕਰਤਾਰਪੁਰ ਵਿਖੇ ਸਿੱਖ ਧਰਮ ਦੀ ਗੁਰਿਆਈ ਸੰਸਥਾ ਨੂੰ ਸੰਸਥਾਗਤ ਰੂਪ ਪ੍ਰਦਾਨ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਜਿੱਥੇ ਗੁਰੂ ਦੇ ਸੰਕਲਪ ਬਾਰੇ ਚਰਚਾ ਮਿਲਦੀ ਹੈ ਉੱਥੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਨੂੰ ਗੁਰੂ ਥਾਪਣ ਦੇ ਨਾਲ ਹੀ ਗੁਰੂ ਦੇ ਸੰਸਥਾਗਤ ਰੂਪ ਦਾ ਆਰੰਭ ਵੀ ਹੋ ਜਾਂਦਾ ਹੈ। ਦਸ ਗੁਰੂ ਸਾਹਿਬਾਨ ਅੰਦਰ ਇਕ ਅਧਿਆਤਮਿਕ ਸੰਬੰਧ ਵੇਖਣ ਨੂੰ ਮਿਲਦਾ ਹੈ। ਬਾਣੀ ਵਿਚ ਇਸ ਤੱਥ ਦੀ ਪ੍ਰੋੜਤਾ ਹੈ ਕਿ ਦਸ ਗੁਰੂ ਸਾਹਿਬਾਨ ਅੰਦਰ ਇਕ ਜੋਤ ਹੀ ਸਰੀਰ ਬਦਲਦੀ ਰਹੀ ਹੈ। ਗੁਰਮਤਿ ਵਿਚ ਗੁਰੂ ਜੋਤਿ ਦੇ ਸਿਧਾਂਤ ਨੂੰ ਪ੍ਰਵਾਨ ਕਰਦੇ ਹੋਏ ਬਾਣੀ ਨੂੰ ਵੀ ਜਾਂ ਸ਼ਬਦ ਗੁਰੂ ਨੂੰ ਵੀ ਬਰਾਬਰ ਦਾ ਦਰਜਾ ਦਿਤਾ ਗਿਆ ਹੈ। ਸ਼ਬਦ ਨੂੰ ਗੁਰੂ ਰੂਪ ਵਿਚ ਸਵੀਕਾਰ ਕਰਨ ਨਾਲ ਗੁਰੂ ਵਿਅਕਤੀਗਤ ਤੋਂ ਅਵਿਅਕਤੀਗਤ ਰੂਪ ਵਿਚ ਤਬਦੀਲ ਹੋ ਜਾਂਦਾ ਹੈ। ਇਥੇ ਇਕ ਪ੍ਰਸ਼ਨ ਸੁਭਾਵਿਕ ਹੀ ਸਾਡੇ ਸਾਹਮਣੇ ਆਉਂਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰੂ ਕੌਣ ਸੀ?

ਦੁਨੀਆਂ ਭਰ ਦੀਆਂ ਉਦਾਸੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਿਮਾਲਿਆ ਪਰਬਤ ਦੀ ਸੁਮੇਰ ਸ਼੍ਰੇਣੀ ਤਕ ਪਹੁੰਚਣ ਦੀ ਗਲ ਇਤਿਹਾਸ ਪ੍ਰਸਿੱਧ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰਸਿੱਧ ਬਾਣੀ 'ਸਿਧ ਗੋਸਟਿ' ਵਿਚ ਸੁਮੇਰ ਪਰਬਤ ਉੱਤੇ ਸਹਿਜਯਾਨੀ ਅਤੇ ਨਾਥ ਸਿੱਧਾਂ ਦੇ ਨਾਲ ਹੋਈ ਉਹਨਾਂ ਦੀ ਵਾਰਤਾ ਦਰਜ਼ ਹੈ। ਇਸ ਵਾਰਤਾ (ਗੋਸ਼ਟੀ) ਵਿਚ ਸਿੱਧਾਂ ਨੇ ਜਿਥੇ ਅਧਿਆਤਮਿਕ ਮਹੱਤਵ ਦੇ ਅਨੇਕਾਂ ਪ੍ਰਸ਼ਨ ਪੁਛੇ ਹਨ ਉਥੇ ਇਹ ਵੀ ਪੁਛਿਆ ਹੈ ਕਿ ਹੇ ਅਵਧੂਤ ਨਾਨਕ, ਤੁਹਾਡਾ ਗੁਰੂ ਕੌਣ ਹੈ ਅਤੇ ਤੁਸੀ ਕਿਸ ਦੇ ਚੇਲੇ ਹੋ? ਸ੍ਰੀ ਗੁਰੂ ਨਾਨਕ ਸਾਹਿਬ ਨੇ ਬੜੀ ਨਿਮਰਤਾ ਪੂਰਵਕ ਆਪਣਾ ਵਿਚਾਰ ਉਹਨਾਂ ਦੇ ਸਾਹਮਣੇ ਰਖਿਆ ਤੇ ਉਹਨਾਂ ਨੂੰ ਦਸਿਆ ਕਿ ਮੇਰਾ ਗੁਰੂ ਸ਼ਬਦ ਹੈ ਅਤੇ ਮੇਰਾ ਧਿਆਨ (ਸੁਰਤ) ਉਸ ਸ਼ਬਦ ਗੁਰੂ ਦਾ ਚੇਲਾ ਹੈ। ਹੁਣ ਜੋਗੀਆ ਨੇ ਇਸ ਸ਼ਬਦ ਗੁਰੂ ਬਾਰੇ ਹੋਰ ਜਾਨਣ ਦੀ ਇਛਾ ਪ੍ਰਗਟ ਕੀਤੀ ਅਤੇ ਜਾਨਣਾ ਚਾਹਿਆ ਕਿ ਜਿਸ ਸ਼ਬਦ ਦੀ ਗਲ ਕੀਤੀ ਜਾ ਰਹੀ ਹੈ ਉਹ ਸ਼ਬਦ ਕੀ ਹੈ? ਕਿਥੇ ਵਸਦਾ ਹੈ ਅਤੇ ਉਸ ਦਾ ਕਾਰਜ ਕੀ ਹੈ ਅਤੇ ਉਸ ਦਾ ਅਨੁਭਵ ਕਿਵੇਂ ਸੰਭਵ ਹੈ। ਇਸ ਲੇਖ ਵਿਚ ਇਸ ਸ਼ਬਦ ਨੂੰ ਸਮਝਣ ਦਾ ਯਤਨ ਕੀਤਾ ਜਾਵੇਗਾ।

ਸ਼ਬਦ ਕੀ ਕਰਦਾ ਹੈ, ਇਹ ਤਾਂ ਬਾਣੀ ਵਿਚ ਵਾਰ-ਵਾਰ ਆਇਆ ਹੈ ਪਰੰਤੂ ਦਰਅਸਲ ਸ਼ਬਦ ਕੀ ਹੈ ਇਸ ਦਾ ਸਰੂਪ ਕੀ ਹੈ ਗੁਰਬਾਣੀ ਵਿਚ ਗੁਝੇ ਰੂਪ ਵਿਚ ਵਿਦਮਾਨ ਹੈ। ਜਿਸ ਨੂੰ ਖੋਜਣ ਵਾਸਤੇ ਥੋੜੀ ਮਿਹਨਤ ਦੀ ਲੋੜ ਪੈਂਦੀ ਹੈ। ਸਿੱਖ ਫਲਸਫਾ ਇਕ ਕ੍ਰਿਆਸ਼ੀਲ ਫਲਸਫਾ ਹੈ ਅਤੇ ਸ਼ਬਦ ਕੀ ਕਰਦਾ ਹੈ ਦੀ ਵੱਧ ਤੋਂ ਵੱਧ ਕੀਤੀ ਗਈ ਵਿਆਖਿਆ ਵੀ ਇਸ ਤਥ ਦੀ ਪੁਸ਼ਟੀ ਕਰਦੀ ਹੈ ਕਿ ਇਹ ਸ਼ਬਦ ਇਕ ਅਜਿਹੀ ਹੋਂਦ ਹੈ ਜਿਹੜੀ ਮਨੁੱਖ ਦੇ ਉਸ ਪਰਮਹੋਂਦ (ਪਰਮਾਤਮਾ) ਦੇ ਨਾਲ ਇਕਮਿਕਤਾ ਦੇ ਅਜਿਹੇ ਸਾਧਨ ਪੈਦਾ ਕਰਦੀ ਹੈ ਜਿਸ ਨਾਲ ਮਨੁੱਖ ਪਰਮਾਤਮਾ ਅਤੇ ਉਸ ਤਕ ਪਹੁੰਚਣ ਦੇ ਮਾਰਗ ਨੂੰ ਪ੍ਰਾਪਤ ਕਰ ਸਕਦਾ ਹੈ। ਸ਼ਬਦ ਵਿਚ ਲੀਨ ਵਿਅਕਤੀ ਦੀ ਵਾਰ ਵਾਰ ਮੌਤ ਨਹੀਂ ਹੁੰਦੀ ਅਤੇ ਸ਼ਬਦ ਦੀ ਕ੍ਰਿਪਾ ਨਾਲ ਨਰਾਇਣ ਸਾਨੂੰ ਸਾਡੇ ਪ੍ਰਪੰਚਾਂ ਤੋਂ ਛੁਡਾ ਕੇ ਸਥਿਰਤਾ ਪ੍ਰਦਾਨ ਕਰਦਾ ਹੈ।

ਸਬਦਿ ਮਰੈ ਫਿਰਿ ਮਰਣੁ ਨ ਹੋਇ ॥ ਬਿਨੁ ਮੂਏ ਕਿਉ ਪੂਰਾ ਹੋਇ ॥
ਪਰਪੰਚਿ ਵਿਆਪਿ ਰਹਿਆ ਮਨੁ ਦੋਇ ॥ ਥਿਰੁ ਨਾਰਾਇਣੁ ਕਰੇ ਸੁ ਹੋਇ ॥

ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੧੫੩

ਇਹ ਸ਼ਬਦ ਗੁਰੂ, ਸਰਲ ਦੀ ਕਥਾ ਸਿਖਾਉਂਦਾ ਹੈ ਅਤੇ ਸਰਲ ਦੇ ਰਸ ਨੂੰ ਅੰਦਰ ਹੀ ਵਿਖਾਉਂਦੇ ਹੋਏ ਹੰਕਾਰ ਛੁਡਾਉਣ ਤੋਂ ਬਾਅਦ ਸਾਨੂੰ ਗਗਨ ਮੰਡਲ ਦਾ ਨਿਵਾਸੀ ਬਣਨ ਦਾ ਅਧਿਕਾਰੀ ਬਣਾਉਂਦਾ ਹੈ। ਮੌਤ ਅਟਲ ਹੈ ਅਤੇ ਪ੍ਰਭੂ ਦੀ ਸਰਣ ਸਥਾਈ ਸ਼ਰਣ ਹੈ। ਸੱਚੇ ਗੁਰੂ (ਸ਼ਬਦ) ਦੇ ਰਾਂਹੀ ਦੁਬਿਧਾ ਨਸ਼ਟ ਹੁੰਦੀ ਹੈ ਅਤੇ ਹਿਰਦਾ ਕੰਵਲ, ਖਿੜ ਕੇ ਜੀਵਨ ਮੁਕਤ ਹੋਣ ਦਾ ਮਹਾਂਰਸ ਪ੍ਰਾਪਤ ਕਰਦਾ ਹੈ। ਗੁਰੂ ਉਹ ਪੌੜੀ ਹੈ ਜਿਸ ਦੀ ਪ੍ਰਾਪਤੀ ਨਾਲ ਅਨੰਤ ਸਤਿ, ਸੰਜਮ ਅਤੇ ਪਵਿੱਤਰਤਾ ਪ੍ਰਾਪਤ ਹੁੰਦੀ ਹੈ ਅਤੇ ਪਰਮਾਤਮਾ ਦੀ ਕ੍ਰਿਪਾ ਨਾਲ ਜੰਮ ਦਾ ਭੈਅ ਨਹੀਂ ਰਹਿੰਦਾ। ਗੁਰੂ ਦੀ ਵਿਸ਼ਾਲ ਗੋਦ ਸਾਨੂੰ ਆਪਣੇ ਵਿਚ ਹੀ ਲੀਨ ਕਰ ਲੈਂਦੀ ਹੈ ਅਤੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ ਕਿ ਹੰਕਾਰ ਨੂੰ ਮਾਰ ਕੇ ਗੁਰੂ (ਸ਼ਬਦ) ਕ੍ਰਿਪਾ ਪੂਰਵਕ ਘਟ ਘਟ ਵਿਚ ਵਸੇ ਹੋਏ ਪਰਮ ਮਹਿਲ ਦੇ ਦਰਸ਼ਨ ਕਰਾ ਦਿੰਦਾ ਹੈ। ਉਹੀ, ਅੰਗ ੧੫੩

ਰਾਗ ਆਸਾ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਸ਼ਬਦ ਦੀ ਮਹਾਨਤਾ ਅਤੇ ਉਸ ਦੇ ਦੁਰਲਭ ਕਾਰਜਾਂ ਦਾ ਵਰਣਨ ਇਸ ਪ੍ਰਕਾਰ ਕਰਦੇ ਹਨ:

ਕਰਮ ਕਰਤੂਤਿ ਬੇਲਿ ਬਿਸਥਾਰੀ ਰਾਮ ਨਾਮੁ ਫਲੁ ਹੂਆ ॥
ਤਿਸੁ ਰੂਪੁ ਨ ਰੇਖ ਅਨਾਹਦੁ ਵਾਜੈ ਸਬਦੁ ਨਿਰੰਜਨਿ ਕੀਆ ॥੧॥
ਕਰੇ ਵਖਿਆਣੁ ਜਾਣੈ ਜੇ ਕੋਈ ॥ ਅੰਮ੍ਰਿਤੁ ਪੀਵੈ ਸੋਈ ॥੧॥ ਰਹਾਉ ॥
ਜਿਨ੍ ਪੀਆ ਸੇ ਮਸਤ ਭਏ ਹੈ ਤੂਟੇ ਬੰਧਨ ਫਾਹੇ ॥
ਜੋਤੀ ਜੋਤਿ ਸਮਾਣੀ ਭੀਤਰਿ ਤਾ ਛੋਡੇ ਮਾਇਆ ਕੇ ਲਾਹੇ ॥੨॥

ਸਰਬ ਜੋਤਿ ਰੂਪੁ ਤੇਰਾ ਦੇਖਿਆ ਸਗਲ ਭਵਨ ਤੇਰੀ ਮਾਇਆ ॥
ਰਾਰੈ ਰੂਪਿ ਨਿਰਾਲਮੁ ਬੈਠਾ ਨਦਰਿ ਕਰੇ ਵਿਚਿ ਛਾਇਆ ॥੩॥
ਬੀਣਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ ਅਪਾਰਾ ॥
ਸਬਦਿ ਅਨਾਹਦਿ ਸੋ ਸਹੁ ਰਾਤਾ ਨਾਨਕੁ ਕਹੈ ਵਿਚਾਰਾ ॥੪॥

ਉਹੀ, ਅੰਗ ੩੫੧

ਅਰਥਾਤ ਅੰਮ੍ਰਿਤ ਪੀਣਾ ਅਤੇ ਨਿਰੰਜਨ ਕਿਰਤ ਅਨਹਦ ਸ਼ਬਦ ਨੂੰ ਸੁਣ ਕੇ ਉਸ ਦੀ ਵਿਆਖਿਆ ਕਰਨ ਦਾ ਯਤਨ ਕਰਨਾ ਇਕ ਸਮਾਨ ਹੈ। ਕਰਮ ਦੇ ਫਲਸਰੂਪ ਰਾਮ ਨਾਮ ਦੇ ਫਲ ਵਾਲੀ ਵੇਲ ਦਾ ਵਿਸਥਾਰ ਹੋਇਆ ਹੈ। ਰਾਮ ਨਾਮ ਨਿਰੰਜਨ ਸ਼ਬਦ ਹੈ ਜੋ ਰੂਪ ਰੇਖਾਂ ਤੋਂ ਪਰੇ ਹੈ ਉਸੇ ਸ਼ਬਦ ਅੰਮ੍ਰਿਤ ਨੂੰ ਪੀਣ ਵਾਲੇ ਬੰਧਨ ਮੁਕਤ ਹੋ ਕੇ ਮਸਤ ਹੋ ਗਏ ਹਨ। ਉਹਨਾਂ ਨੇ ਆਪਣੀ ਜੋਤ ਨੂੰ ਪਰਮਾਤਮਾ ਦੀ ਜੋਤ ਵਿਚ ਲੀਨ ਕਰ ਦਿਤਾ ਹੈ ਅਤੇ ਉਹ ਮਾਇਆ ਤੋਂ ਉਪਰ ਉਠ ਗਏ ਹਨ। ਹੇ ਪ੍ਰਭੂ, ਸਭ ਵਿਚ ਤੇਰਾ ਰੂਪ ਦ੍ਰਿਸਟਮਾਨ ਹੈ ਅਤੇ ਸਭ ਵਿਚ ਤੇਰੀ ਮਾਇਆ (ਕੁਦਰਤ) ਦੀ ਸੁੰਦਰਤਾ ਪ੍ਰਗਟ ਹੈ। ਉਸੇ ਮਾਇਆ, ਛਾਇਆ ਵਿਚ ਅਦਭੁਤ ਰੂਪ ਵਿਚ ਸਥਿਤ ਹੋ ਕੇ ਤੂੰ ਆਪਣੀ ਕ੍ਰਿਪਾ ਦ੍ਰਿਸ਼ਟੀ ਸਾਰਿਆਂ ਉੱਤੇ ਕਰ ਰਿਹਾ ਹੈ। ਉਹ ਅਪਾਰ ਰੂਪ ਗੁਣ ਵਾਲਾ ਜੋਗੀ ਰੂਪੀ ਪਰਮਾਤਮਾ ਆਪਣੀ ਵੀਣਾ ਨਾਲ ਸ਼ਬਦ ਦੀ ਝੰਕਾਰ ਕਰ ਰਿਹਾ ਹੈ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਚਾਰ ਅਨੁਸਾਰ ਉਹ ਪ੍ਰਭੂ ਉਸੇ ਸ਼ਬਦ ਵਿਚ ਏਕਾਕਾਰ ਹੋ ਕੇ ਲੀਨ ਹੈ।

ਸ਼ਬਦ ਚੰਚਲ ਮਨ ਨੂੰ ਸਥਿਰਤਾ ਪ੍ਰਦਾਨ ਕਰਦਾ ਹੈ, ਕਾਮ ਕ੍ਰੋਧ ਦਾ ਨਾਸ ਕਰਦਾ ਹੈ ਅਤੇ ਸੱਚੇ ਸ਼ਬਦ ਦੇ ਰਾਂਹੀ ਹੀ ਸਾਨੂੰ ਸਦਬੁੱਧੀ ਪ੍ਰਾਪਤ ਹੁੰਦੀ ਹੈ :

ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ ॥

ਉਹੀ, ਅੰਗ ੯੩੯

ਇਥੇ ਇਹ ਧਿਆਨ ਦੇਣ ਵਾਲੀ ਗੱਲ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਜਿਥੇ ਵੀ ਇਸ ਤੱਥ ਨੂੰ ਦਸਿਆ ਗਿਆ ਹੈ ਕਿ ਸ਼ਬਦ ਕੀ ਕਰਦਾ ਹੈ ਉਥੇ ਕਿਸੇ ਨਾ ਕਿਸੇ ਰੂਪ ਵਿਚ ਇਸ ਦੀ ਗਰਬ ਨਾਸ਼ਕ ਸ਼ਕਤੀ ਦਾ ਵਰਣਨ ਅਵਸ਼ ਆਉਂਦਾ ਹੈ। ਕਿਤੇ ਅੰਧਕਾਰ ਦੇ ਹਨੇਰੇ ਦੇ ਨਾਸ ਦੇ ਬਾਅਦ ਨਾਲ ਨਾਲ ਹੀ ਸ਼ਬਦ ਦੀ ਪ੍ਰਾਪਤੀ ਅਤੇ ਕਿਤੇ ਸ਼ਬਦ ਦੀ ਪਛਾਣ ਅਤੇ ਵਿਚਾਰ ਦੇ ਨਾਲ ਨਾਲ ਅਹੰਕਾਰ ਦੇ ਬੱਦਲ ਆਪਣੇ ਆਪ ਹੀ ਖਿੰਡਦੇ ਹੋਏ ਦੱਸੇ ਗਏ ਹਨ। ਸ੍ਰੀ ਗੁਰੂ ਅਮਰਦਾਸ ਜੀ ਸ਼ਬਦ ਨੂੰ ਦੀਪਕ ਦਾ ਕਾਰਜ ਕਰਨ ਵਾਲਾ ਦੱਸਦੇ ਹੋਏ ਕਹਿੰਦੇ ਹਨ ਕਿ ਸ਼ਬਦ ਤਿੰਨ ਲੋਕਾਂ ਨੂੰ ਪ੍ਰਾਕਸ਼ਿਤ ਕਰਨ ਵਾਲ ਸ੍ਰੋਤ ਹੈ-

ਸਬਦੁ ਦੀਪਕੁ ਵਰਤੈ ਤਿਹੁ ਲੋਇ ॥ ਜੋ ਚਾਖੈ ਸੋ ਨਿਰਮਲੁ ਹੋਇ ॥

ਉਹੀ, ਅੰਗ ੬੬੪

ਪਰੰਤੂ ਇਥੇ ਪ੍ਰਕਾਸ਼ ਨੂੰ ਚਖਣ ਦੀ ਗਲ ਕਹੀ ਗਈ ਹੈ ਜਿਹੜੀ ਓਪਰੀ ਨਜਰੇ ਵੇਖਿਆਂ ਬੜੀ ਅਜੀਬ ਲੱਗਦੀ ਹੈ ਕਿਉਂਕਿ ਚਖਿਆ ਤਾਂ ਕਿਸੇ ਸਥੂਲ ਵਸਤੂ ਨੂੰ ਹੀ ਜਾ ਸਕਦਾ ਹੈ। ਪਰੰਤੂ ਇਹ ਵਿਰੋਧਾਭਾਸ ਨਾ ਹੋ ਕੇ ਇਸ ਤਥ ਵਲ ਵੀ ਸਪਸ਼ਟ ਸੰਕੇਤ ਹੈ ਕਿ ਇਸ ਪ੍ਰਕਾਸ਼ ਨੂੰ ਚੱਖਣ ਦਾ ਅਰਥ ਅੰਤਰ ਆਤਮਾ ਨੂੰ ਪ੍ਰਕਾਸ਼ਮਾਨ ਕਰਨਾ ਹੈ ਜਿਹੜਾ ਕਿ ਹੰਕਾਰ ਦੀ ਮੈਲ ਨੂੰ ਧੋਣ ਦੇ ਸਮਾਨ ਹੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਵੀ ਸ਼ਬਦ ਨੂੰ ਅਗਿਆਨ ਤ੍ਰਿਸ਼ਨਾ ਦਾ ਨਾਸ਼ਕ ਦੱਸਦੇ ਹੋਏ ਤਨ ਅਤੇ ਮਨ ਨੂੰ ਸੀਤਲ ਕਰਨ ਵਾਲਾ ਦਸਿਆ ਹੈ:-

ਸਬਦੁ ਵਸੈ ਸਚੁ ਅੰਤਰਿ ਹੀਆ ॥ ਤਨੁ ਮਨੁ ਸੀਤਲੁ ਰੰਗਿ ਰੰਗੀਆ ॥

ਉਹੀ, ਅੰਗ ੯੪੩

ਪਰੰਤੂ ਇਸ ਸ਼ਬਦ ਵਿਚ ਹੰਕਾਰ ਨੂੰ ਤਿਆਗ ਕੇ ਹੀ ਲੀਨ ਹੋਇਆ ਜਾ ਸਕਦਾ ਹੈ।

ਇਤਨਾਂ ਪ੍ਰਭਾਵਕਾਰੀ ਇਹ ਸ਼ਬਦ ਕੀ ਹੈ? ਸ਼ਬਦ ਇਕ ਵਿਆਪਕ ਸ਼ਕਤੀ ਹੈ ਜਿਹੜੀ ਘਟ ਘਟ ਵਿਚ ਸਥਿਤ ਹੈ ਅਤੇ ਇਹੀ ਸ਼ਕਤੀ ਅੰਤਰ ਮਨ ਦੀ ਮੈਲ ਨੂੰ ਧੋ ਕੇ ਸਾਫ ਕਰਦੀ ਹੈ। ਕੋਈ ਗੁਰਮੁਖ ਮਹਾਨ ਆਤਮਾ ਹੀ ਇਸ ਸ਼ਕਤੀ ਨੂੰ ਅਨੁਭਵ ਕਰਨ ਦੇ ਸਮਰੱਥ ਹੁੰਦੀ ਹੈ। ਹੋਂਦ ਅਥਵਾ ਸ਼ਕਤੀ ਦਾ ਸਰੂਪ ਕੀ ਹੋ ਸਕਦਾ ਹੈ? ਬਿਜਲੀ ਇਕ ਸ਼ਕਤੀ ਹੈ, ਹੋਂਦ ਹੈ; ਇਹ ਬਹੁਤ ਸਾਰੇ ਕੰਮ ਕਰਦੀ ਹੈ ਅਤੇ ਇਸ ਦੇ ਕੰਮਾਂ ਨੂੰ ਅਸੀਂ ਬੱਲਬ, ਹੀਟਰ ਆਦਿ ਦੇ ਰਾਂਹੀ ਜਾਣਦੇ ਹਾਂ ਪਰੰਤੂ ਇਸ ਦਾ ਨਿਰਪੇਖ ਰੂਪ ਅਸੀਂ ਵੇਖ ਨਹੀਂ ਸਕਦੇ। ਹਾਂ ਬਿਜਲੀ ਦੇ ਆਵੇਸ਼ (ਝਟਕਾ) ਦੇ ਰੂਪ ਵਿਚ ਅਸੀਂ ਇਸ ਨੂੰ ਅਨੁਭਵ ਕਰ ਸਕਦੇ ਹਾਂ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਧਿਆਨ ਪੂਰਵਕ ਵਾਚਣ ਨਾਲ ਸਾਨੂੰ ਪਤਾ ਚਲੇਗਾ ਕਿ ਓਅੰਕਾਰ ਸ਼ਬਦ ਦੀ ਹੋਂਦ ਨੂੰ ਹੀ ਸਾਰਿਆਂ ਦਾ ਮੂਲ ਮੰਨਿਆ ਗਿਆ ਹੈ। ਓਅੰਕਾਰ ਹੀ ਸ਼ਬਦ ਹੈ ਜੋ ਤਿੰਨਾਂ ਲੋਕਾਂ ਦਾ ਸਾਰ ਹੈ:

ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥
ਓਅੰਕਾਰਿ ਸਬਦਿ ਉਧਰੇ ॥ ਓਅੰਕਾਰਿ ਗੁਰਮੁਖਿ ਤਰੇ ॥
ਓਨਮ ਅਖਰ ਸੁਣਹੁ ਬੀਚਾਰੁ ॥ ਓਨਮ ਅਖਰੁ ਤ੍ਰਿਭਵਣ ਸਾਰੁ ॥੧॥

ਉਹੀ, ਅੰਗ ੯੨੯-੩੦

ਇਸੇ ਓਅੰਕਾਰ ਨੂੰ ਯੂਨਾਨੀ ਫਿਲਾਸਫਰ ਨੇ ਲਾਗੋਸ (Logos), ਬਾਈਬਲ

ਪੰਥੀਆਂ ਨੇ ਵਰਡ (Word) ਅਤੇ ਵੇਦਾਂ ਨੇ ਵਾਕ ਕਿਹਾ ਹੈ। ਇਸੇ ਓਅੰਕਾਰ ਨੂੰ ਸ਼ਬਦ ਬ੍ਰਹਮ ਕਿਹਾ ਗਿਆ ਹੈ ਜੋ ਗੁਰੂ ਸਾਹਿਬਾਨ ਦਾ ਵੀ ਗੁਰੂ ਹੈ। ਸੰਸਾਰ ਦੀਆਂ ਤਮਾਮ ਪੂਜਾ, ਧਾਰਮਿਕ ਪੁਸਤਕਾਂ ਉਸ ਸੂਖਮ ਪਰਾ ਸ਼ਬਦ ਦਾ ਸਥੂਲ ਪ੍ਰਗਟਾਵਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਇਸ ਸੂਖਮ ਸ਼ਬਦ ਨੂੰ ਖਸਮ ਦੀ ਬਾਣੀ ਵੀ ਕਹਿੰਦੇ ਹਨ ਅਤੇ ਮੰਨਦੇ ਹਨ ਕਿ ਉਸ ਖਸਮ ਦੀ (ਸੂਖਮ) ਬਾਣੀ ਨੂੰ ਹੀ ਮੈਂ ਸਥੂਲ ਰੂਪ ਵਿਚ ਪ੍ਰਗਟ ਕਰ ਰਿਹਾ ਹਾਂ। ਇਹ ਸੂਖਮ ਓਅੰਕਾਰ ਅਥਵਾ ਸ਼ਬਦ, ਸਥੂਲ ਸਰੀਰ ਦੁਆਰਾ ਗ੍ਰਹਿਣ ਹੋਣਾ ਸੰਭਵ ਨਹੀਂ ਹੈ। ਸੂਖਮ ਦਾ ਸਾਖਿਆਤਕਾਰ ਸੂਖਮ ਹੋ ਕੇ ਹੀ ਕੀਤਾ ਜਾ ਸਕਦਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਇਸ ਸੂਖਮ ਸ਼ਬਦ ਨੂੰ ਸਥੂਲ ਸਰੀਰ ਦਾ ਵਿਸ਼ਾ ਨਹੀਂ ਮੰਨਦੇ ਅਤੇ ਕਹਿੰਦੇ ਹਨ ਕਿ ਸੁਰਤ ਅਰਥਾਤ ਧਿਆਨ, ਜੋ ਕੇ ਆਪ ਸੂਖਮ ਹੈ ਇਸ ਸ਼ਬਦ ਗੁਰੂ ਦਾ ਚੇਲਾ ਹੈ। ਇਥੇ ਇਹ ਵੀ ਸਪਸ਼ਟ ਹੈ ਕਿ ਸੂਖਮ ਦਾ ਸੂਖਮ ਨਾਲ ਮੇਲ ਕਰਨ ਜਾਂ ਹੋਣ ਦੀ ਗੱਲ ਤੋਂ ਸਪਸ਼ਟ ਹੈ ਕਿ ਸੁਰਤ ਅਤੇਂ ਸ਼ਬਦ ਵਿਚਕਾਰ ਦੇਹਧਾਰੀ ਗੁਰੂ ਦੀ ਕੋਈ ਵਿਵਸਥਾ ਨਹੀਂ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਵੀ ਮੰਨਦੇ ਹਨ ਕਿ:

ਆਦਿ ਅੰਤਿ ਏਕੈ ਅਵਤਾਰਾ ॥ ਸੋਈ ਗੁਰੂ ਸਮਝਿਯਹੁ ਹਮਾਰਾ ॥

ਚੌਪਈ ਸਾਹਿਬ, ਪਾ: ੧੦

ਆਦਿ, ਮਧ ਅਤੇ ਅੰਤ ਵਿਚ ਹਮੇਸ਼ਾ ਵਿਆਪਕ ਅਤੇ ਉਪਸਥਿਤ ਇਹ ਸ਼ਬਦ ਹੀ ਹੈ ਜਿਸ ਦਾ ਵਰਣਨ ਉਪਰ ਕੀਤਾ ਗਿਆ ਹੈ।

ਭਾਰਤੀ ਦਰਸ਼ਨ ਵਿਚ ਸ਼ਬਦ ਬ੍ਰਹਮ ਨੂੰ ਪਰਾ, ਪਸਯੰਤੀ, ਮਧਅਮਾ, ਬੈਖਰੀ ਅਤੇ ਮਾਤ੍ਰਿਕਾ ਰੂਪਾਂ ਵਿਚ ਵੀ ਸਮਝਾਉਣ ਦਾ ਯਤਨ ਕੀਤਾ ਗਿਆ ਹੈ। ਗੁਰਬਾਣੀ ਵਿਚ ਜਿਥੇ ਮਹੀਨਿਆਂ ਤੇ ਵਾਰਾਂ ਨਾਲ ਸੰਬੰਧਤ ਬਾਣੀਆਂ ਹਨ ਉਥੇ ਥਿਤਾਂ ਉੱਤੇ ਵੀ ਇਕ ਬਾਣੀ ਦਰਜ ਹੈ। ਚੌਥੀ ਥਿਤ (ਥਿਤੀ) ਦਾ ਵਰਣਨ ਕਰਦੇ ਹੋਏ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਸਦੇ ਹਨ:

ਚਉਥਿ ਉਪਾਏ ਚਾਰੇ ਬੇਦਾ ॥ ਖਾਣੀ ਚਾਰੇ ਬਾਣੀ ਭੇਦਾ ॥

ਉਹੀ, ਅੰਗ ੮੩੯

ਅਰਥਾਤ ਚਾਰ ਹੀ ਬਾਣੀਆਂ (ਸ਼ਬਦ) ਹਨ ਅਤੇ ਜੀਵਨ ਨੂੰ ਉਤਪੰਨ ਕਰਨ ਵਾਲੀਆਂ ਖਾਣੀਆਂ (ਅੰਡਜ, ਜ਼ੇਰਜ, ਸੇਤਜ, ਉਤਭੁਜ) ਵੀ ਚਾਰ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਦੀ ਚਰਚਾ ਥਾਂ-ਥਾਂ ਤੇ ਹੋਈ ਹੈ ਪਰ ਸ਼ਬਦ ਦੇ ਪਰਾ, ਪਸੰਯਤੀ, ਮਧਅਮਾ ਤੇ ਬੈਖਰੀ ਆਦਿ ਚਾਰੇ ਰੂਪਾਂ ਦਾ ਬਿਉਰੇਵਾਰ ਵਰਣਨ ਕਿਤੇ ਵੀ ਨਹੀਂ ਹੋਇਆ। ਦਰਅਸਲ ਮੱਧਯੁਗ ਵਿਚ ਸਮਝਣ ਦੇ ਇਹ ਸਿਸਟਮ ਇਤਨੇ ਪ੍ਰਚਲਤ ਸਨ ਕਿ ਇਹਨਾਂ ਦੀ ਵਿਆਖਿਆ ਕਰਨ ਦੀ ਲੋੜ ਹੀ ਨਹੀਂ ਸੀ। ਇਹਨਾਂ

ਚਾਰ ਕਿਸਮ ਦੇ ਸ਼ਬਦਾਂ ਵਿਚੋਂ ਸਭ ਤੋਂ ਸੂਖਮ 'ਪਰਾ' ਸ਼ਬਦ ਹੈ ਜਿਹੜੀ ਕਿ ਦਰਅਸਲ ਬ੍ਰਹਮ ਦੇ ਏਕੰਕਾਰ ਰੂਪ ਦੀ ਅਵਸਥਾ ਕਹੀ ਜਾ ਸਕਦੀ ਹੈ ਅਤੇ ਜਿਹੜੀ ਸਾਰੀ ਸਥੂਲ ਸ੍ਰਿਸਟੀ ਦਾ ਮੂਲ ਹੋਣ ਕਾਰਨ ਹਰ ਸਰੀਰ ਅਤੇ ਹਰ ਵਸਤੂ ਵਿਚ ਸੂਖਤਮ ਰੂਪ ਵਿਚ ਵਿਦਮਾਨ ਹੈ।

ਮਨੁੱਖੀ ਸਰੀਰ ਵਿਚ 'ਪਰਾ' ਅਵਸਥਾ ਵਿਚ ਸ਼ਬਦ ਸ਼ੁਧ ਚੇਤਨਾ ਹੈ ਜੋ ਪ੍ਰਗਟਾਵੇ ਦੀ ਮੂਲ ਇਛਾ ਦੇ ਰੂਪ ਵਿਚ ਸੂਖਮ ਧੁਨੀ ਅਥਵਾ ਵਿਚਾਰ ਦੇ ਰੂਪ ਵਿਚ ਗੁਝੇ ਰੂਪ ਨਾਲ ਸਾਰੇ ਸਰੀਰ ਵਿਚ ਸਥਿਤ ਰਹਿੰਦਾ ਹੈ। ਇਹ 'ਪਰਾ' ਸ਼ਬਦ ਹੀ ਸ਼ਬਦ ਬ੍ਰਹਮ ਹੈ ਜਿਹੜਾ ਆਪਣੇ ਮੂਲ ਸਰੋਤ ਬ੍ਰਹਮੰਡ ਦੀ ਆਤਮਾ ਬ੍ਰਹਮ ਅਰਥਾਤ ਸਰਬ ਉੱਚ ਚੇਤਨਾ ਦੇ ਨਾਲ ਇਕਮਿਕ ਹੋਇਆਂ ਸਰੀਰ ਵਿਚ ਸਥਿਤ ਰਹਿੰਦਾ ਹੈ। ਸ਼ਬਦ ਦੀ 'ਪਸ਼ਯੰਤੀ' ਅਵਸਥਾ ਵਿਚ ਉਹ ਕ੍ਰਿਆਤਮਿਕ ਵੀਚਾਰ ਹੈ ਜਿਹੜਾ ਸ਼ਬਦ ਬ੍ਰਹਮ ਦਾ ਕਾਰਜਸ਼ੀਲ ਸਰੀਰ ਹੈ। 'ਪਸ਼ਯੰਤੀ' ਅਵਸਥਾ ਵਿਚ ਸ਼ਬਦ ਸਰੀਰਕ ਪੱਧਰ ਤੇ ਪ੍ਰਗਟ ਨਾ ਹੋ ਕੇ ਚਿਤ ਦੀ ਪੱਧਰ ਤੇ ਪ੍ਰਗਟ ਹੁੰਦਾ ਹੈ। ਪਰੰਤੂ ਸਵੈ ਨੂੰ ਪ੍ਰਗਟ ਕਰਨ ਦੀ ਪ੍ਰੇਰਨਾ ਜਾਂ ਇਛਾ ਇਹਨਾਂ ਸਥੂਲ ਸਰੀਰਕ ਪੱਧਰਾਂ ਤੇ ਅੰਗਾਂ ਅਤੇ ਉਪਅੰਗਾਂ ਉੱਤੇ ਸ਼ਕਤੀਸ਼ਾਲੀ ਰੂਪ ਵਿਚ ਕ੍ਰਿਆਸ਼ੀਲ ਹੁੰਦੀ ਹੈ। 'ਮਧਅਮਾ' ਸ਼ਬਦ ਦੇ ਅਦਰਿਸ਼ ਰੂਪ ਸ਼ਪਸ਼ਟ ਉਚਾਰਣ ਦੇ ਰੂਪ ਦੇ ਵਿਚਕਾਰ ਮਨ ਅੰਦਰ ਵਿਚਾਰ ਦੇ ਰੂਪ ਵਿਚ ਸ਼ਬਦ ਅਤੇ ਉਚਾਰਣ ਕੀਤੇ ਜਾਣ ਵਾਲੇ ਸ਼ਬਦ ਦਾ ਵਿਚਕਾਰਲਾ ਰੂਪ ਹੈ। ਇਸ ਅਵਸਥਾ ਵਿਚ ਅੰਦਰੂਨੀ ਸ਼ਬਦ ਨੂੰ ਬਾਹਰੀ ਪ੍ਰਗਟਾਵਾ ਦੇਣ ਲਈ ਸਰੀਰ ਦੇ ਸਿਸਟਮਾਂ ਵਿਚ ਕੁਝ ਵਿਸ਼ੇਸ਼ ਸੂਖਮ ਧੁੰਨੀਆਂ ਦੀ ਸਿਰਜਨਾ ਹੁੰਦੀ ਹੈ। ਪਰੰਤੂ ਸ਼ਬਦ ਅਜੇ ਵੀ ਸਰੀਰ ਦੇ ਵਿਚ ਹੀ ਹੈ ਅਤੇ ਵਾਕਾਂ ਜਾਂ ਅਖਰਾਂ ਦੇ ਰੂਪ ਵਿਚ ਬਾਹਰ ਪ੍ਰਗਟ ਨਹੀਂ ਹੋਇਆ ਹੈ। 'ਬੈਖਰੀ' ਅਵਸਥਾ ਵਿਚ ਇਹੀ ਸ਼ਬਦ ਕੰਠ ਦੇ ਤੰਤੂਆਂ (ਅੰਗਾਂ) ਦੀ ਸਹਾਇਤਾ ਨਾਲ ਸ਼ਬਦ ਬ੍ਰਹਮ ਸ਼ੁੱਧ ਬੋਲੀ ਗਈ ਆਵਾਜ਼ ਜਾਂ ਸਪਸ਼ਟ ਸੁਣਨਯੋਗ ਸ਼ਬਦਾਂ ਦੇ ਰੂਪ ਵਿਚ ਸਰੀਰ ਤੋਂ ਬਾਹਰ ਆਉਂਦਾ ਹੈ। ਇਥੇ ਹੀ ਇਹ 'ਪਰਾ' ਸ਼ਬਦ 'ਬੈਖਰੀ' ਅਵਸਥਾ ਵਿਚ ਆਉਣ ਤੋਂ ਪਹਿਲਾਂ ਜੀਵ ਦੀ ਕਮਾਈ ਹੋਈ ਹਉਮੈ ਦੇ ਨਾਲ ਸੰਯੁਕਤ ਹੋ ਕੇ ਬਾਹਰ ਆਉਂਦੇ ਹਉਮੈ ਦੀ ਘਟ ਜਾਂ ਵੱਧ ਡਿਗਰੀ ਦੇ ਅਨੁਰੂਪ ਸਾਧਾਰਣ ਜਾਂ ਅਤਿਸਾਧਾਰਣ ਬਣ ਜਾਂਦਾ ਹੈ। ਇਥੇ ਧਿਆਨ ਦੇਣ ਯੋਗ ਤਤ ਇਹ ਹੈ ਕਿ ਇਹ ''ਪਰਾ' ਸ਼ਬਦ ਆਪਣੇ ਸ਼ੁਧਤਮ ਰੂਪ ਵਿਚ ਉਹਨਾਂ ਜੀਵਆਤਮਾ ਦੇ ਮੁਖ ਤੋਂ ਉਚਾਰਣ ਹੁੰਦਾ ਹੈ ਜਿਹਨਾਂ ਆਪਣੀ ਹਉਮੈ ਨੂੰ ਸੰਪੂਰਨ ਰੂਪ ਵਿਚ ਸਮਾਪਤ ਕਰ ਦਿਤਾ ਹੁੰਦਾ ਹੈ। ਇਸੇ ਲਈ ਸਾਧਾਰਣ ਸੰਸਾਰੀ ਵਿਅਕਤੀ ਦੇ ਸ਼ਬਦ ਦਾ ਪ੍ਰਭਾਵ ਘਟ ਹੁੰਦਾ ਹੈ ਅਤੇ ਹਉਮੈ ਵਹੀਣ ਵਿਅਕਤੀਆਂ ਦਾ ਸ਼ਬਦ, ਪ੍ਰਭਾਵ ਪਾਏ ਬਿਨਾਂ ਰਹਿ ਹੀ ਨਹੀਂ ਸਕਦਾ। ਇਹੋ ਕਾਰਨ ਹੈ ਕਿ ਸ੍ਰੀ ਗੁਰੂ ਨਾਨਕ

ਸਾਹਿਬ ਨੇ ਸੱਜਣ ਠਗ ਨੂੰ ਕੇਵਲ ਇਕ ਵਾਰੀ ਹੀ ਕਿਹਾ ਕਿ ਮਾੜੇ ਕੰਮ ਛੱਡ ਦੇ ਅਤੇ ਉਹ ਠੱਗ ਤੋਂ ਇਕ ਸੱਜਣ ਪੁਰਸ਼ ਬਣ ਗਿਆ। ਇਸੇ ਤਰ੍ਹਾਂ ਹੀ ਮਲਕ ਭਾਗੋ ਨੂੰ ਵੀ ਕੇਵਲ ਇਕ ਵਾਰ ਸ੍ਰੀ ਗੁਰੂ ਨਾਨਕ ਸਾਹਿਬ ਨੇ ਚੰਗੀ ਕਿਰਤ ਕਰਨ ਲਈ ਕਿਹਾ ਅਤੇ ਉਸ ਵਿਅਕਤੀ ਨੇ ਵੀ ਗਰੀਬਾਂ ਦਾ ਖ਼ੂਨ ਨਿਚੋੜਨ ਤੋਂ ਤੋਬਾ ਕਰ ਲਈ। ਦਰਅਸਲ ਹਉਮੈ ਦੀ ਪਾਰਦਰਸ਼ੀ ਦੀਵਾਰ ਹੀ ਅਜਿਹੀ ਰੁਕਾਵਟ ਹੈ ਜੋ ਸਰੀਰ ਦੇ ਅੰਦਰ ਵਗਦੇ ਹੋਏ ਸ਼ਬਦ ਬ੍ਰਹਮ ਦੇ ਝਰਨੇ ਨੂੰ ਬਾਹਰ ਸਾਰੇ ਸੰਸਾਰ ਵਿਚ ਵਿਆਪਤ ਅਸੀਮ ਬ੍ਰਹਮ ਦੇ ਨਾਲ ਮਿਲਣ ਨਹੀਂ ਦਿੰਦੀ। ਗੁਰਬਾਣੀ ਵਿਚ ਸਪਸ਼ਟ ਰੂਪ ਵਿਚ ਕਿਹਾ ਗਿਆ ਹੈ :

ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ ॥

ਉਹੀ, ਅੰਗ ੧੨੬੩

ਇਹੀ ਕਾਰਨ ਹੈ ਕਿ ਸ਼ਬਦ ਨੂੰ ਸਰਬਕਾਲੀ ਅਤੇ ਸਰਬਤ੍ਰ ਵਿਆਪਕ ਮੰਨਦੇ ਹੋਏ ਸ੍ਰੀ ਗੁਰੂ ਨਾਨਕ ਸਾਹਿਬ ਨੇ ਸਾਰੇ ਧਰਮਾਂ ਦੇ ਤੱਤ 'ਪਰਾ' ਸ਼ਬਦ ਦਾ ਸਨਮਾਨ ਕੀਤਾ ਅਤੇ ਭਾਰਤ ਭਰ ਵਿਚ ਖਿਲਰੀਆਂ ਹੋਈਆਂ ਭਿੰਨ ਭਿੰਨ ਜੀਵਨ ਮਾਰਗਾਂ ਨਾਲ ਸੰਬੰਧਿਤ ਵੱਖਰੇ-ਵੱਖਰੇ ਸੰਤਾਂ ਦੇ ਰਹਿਸਵਾਦੀ ਅਨੁਭਵਾਂ ਦੀਆਂ 'ਪਰਾ' ਸ਼ਬਦ ਰੂਪੀ ਮਣੀਆਂ ਨੂੰ ਇਕੱਤਰ ਕਰਕੇ ਉਹਨਾਂ ਦੀ ਗਾਥਾ ਪਰੋਣ ਵਿਚ ਥੋੜੀ ਜਿਹੀ ਵੀ ਹਿਚਕਚਾਹਟ ਨਹੀਂ ਵਿਖਾਈ। ਉਹਨਾਂ ਦੇ ਨਕਸ਼ੇ ਕਦਮ ਤੇ ਚਲਣ ਵਾਲੀਆਂ ਮਹਾਨ ਆਤਮਾਵਾਂ ਨੇ ਵੀ ਇਸ ਕਾਰਜ ਵਿਚ ਯੋਗਦਾਨ ਕੀਤਾ ਅਤੇ ਸ਼ਬਦ ਬ੍ਰਹਮ ਰੂਪੀ ਗੁਰੂ ਨੂੰ ਆਦਰ ਦੇਣ ਦੇ ਨਾਲ ਨਾਲ ਜਿਥੇ ਸ਼ਬਦ ਨੂੰ ਮਾਤ੍ਰਿਕਾ (ਲਿਖਤੀ) ਰੂਪ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਵਿਚ ਸੰਕਲਿਤ ਕੀਤਾ ਉਥੇ ਨਾਲ ਹੀ ਨਾਲ ਧਰਮ ਨਿਰਪੇਖ, ਜਾਤ-ਪਾਤ ਨਿਰਪੇਖ ਸਮਾਜ ਦੀ ਰਚਨਾ ਵੀ ਕੀਤੀ। ਇਸੇ ਕਾਰਨ ਦਸਵੇਂ ਸ੍ਰੀ ਗੁਰੂ ਨਾਨਕ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਗਟ ਗੁਰਾਂ ਕੀ ਦੇਹ ਕਿਹਾ ਅਤੇ ਇਹ ਸ਼ਬਦ ਬ੍ਰਹਮ ਨਿਰਵਿਵਾਦ ਰੂਪ ਵਿਚ ਹਰ ਸਿੱਖ ਦਾ ਗੁਰੂ ਹੈ।

ਉਪਰੋਕਤ ਤੋਂ ਸਪਸ਼ਟ ਹੈ ਕਿ ਜਿਸ ਤਰ੍ਹਾਂ ਸਰੀਰ ਵਿਚ 'ਪਰਾ' ਸ਼ਬਦ, ਸੂਖਮ ਤੋਂ ਸਥੂਲ ਹੁੰਦਾ ਹੋਇਆ 'ਮਾਤ੍ਰਿਕਾ' (ਲਿਖਤੀ) ਸ਼ਬਦ ਦੇ ਰੂਪ ਵਿਚ ਪਰਵਰਤਿਤ ਹੁੰਦਾ ਰਹਿੰਦਾ ਹੈ ਉਸੇ ਤਰ੍ਹਾਂ ਜੇਕਰ ਸਥੂਲ 'ਮਾਤ੍ਰਿਕਾ' (ਲਿਖਤੀ) ਸ਼ਬਦ ਨੂੰ ਸਿਮਰਨ, ਧਿਆਨ ਦੁਆਰਾ ਫੜਿਆ ਜਾਏ, ਪਕਾਇਆ ਜਾਏ ਤਾਂ ਇਹ ਸਾਨੂੰ ਸੂਖਤਮ 'ਪਰਾ' ਸ਼ਬਦ (ਬ੍ਰਹਮ) ਤਕ ਲੈ ਜਾ ਸਕਦਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਅਨੁਸਾਰ ਇਸ ਸੂਖਮ ਸ਼ਬਦ ਗੁਰੂ ਦੀ ਅਨੁਭੂਤੀ ਸਥੂਲ ਸ਼ਬਦ (ਗੁਰਬਾਣੀ) ਦੇ ਰਾਂਹੀ ਹਉਮੈ ਨੂੰ ਸਮਾਪਤ ਕਰਦੇ ਹੋਏ ਅਤੇ ਤ੍ਰਿਸ਼ਨਾਵਾਂ ਨੂੰ ਕਾਬੂ ਵਿਚ ਰੱਖ ਕੇ ਕੀਤੀ ਜਾ ਸਕਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਜਪੁ ਜੀ' ਦੇ ਅੰਤ

ਵਿਚ ਇਸ ਸੂਖਮ ਸ਼ਬਦ ਦੇ ਪ੍ਰਗਟਾਵੇ ਨੂੰ ਇਕ ਰੂਪਕ ਦੁਆਰਾ ਬੜੇ ਸੁੰਦਰ ਢੰਗ ਨਾਲ ਸਮਝਾਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਜੇਕਰ ਸੰਜਮ ਦੁਕਾਨ ਹੋਵੇ, ਧੀਰਜ ਸੁਨਿਆਰ ਹੋਵੇ, ਸੁਮੱਤ ਦੀ ਅਹਿਰਣ ਹੋਵੇ, ਗਿਆਨ ਦਾ ਹਥੌੜਾ ਹੋਵੇ, ਪ੍ਰਭੂ ਭੈਅ ਦੀ ਧੌਂਕਣੀਂ ਹੋਵੇ, ਸਾਧਨਾ ਦੀ ਅਗਨੀ ਹੋਵੇ ਤਾਂ ਅੰਮ੍ਰਿਤ ਪਾਉਣ ਯੋਗ ਪ੍ਰੇਮ ਦਾ ਅਜਿਹਾ ਭਾਂਡਾ ਤਿਆਰ ਹੁੰਦਾ ਹੈ ਜਿਸ ਰਾਂਹੀ ਸ਼ਬਦ ਰੂਪੀ ਅੰਮ੍ਰਿਤ ਦਾ ਪਾਨ ਕੀਤਾ ਜਾ ਸਕਦਾ ਹੈ। ਨਾਲ ਹੀ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਇਹ ਵੀ ਕਹਿੰਦੇ ਹਨ ਕਿ ਜਿਨ੍ਹਾਂ ਉੱਤੇ ਉਸ ਪ੍ਰਭੂ ਦੀ ਕ੍ਰਿਪਾ ਹੁੰਦੀ ਹੈ, ਉਹ ਹੀ ਇਸ ਕਾਰਜ ਵਿਚ ਰੁੱਝਦੇ ਹਨ ਅਤੇ ਅੱਗੇ ਵੱਧਦੇ ਹੋਏ ਲਗਾਤਾਰ ਅਨੰਦਿਤ ਬਣੇ ਰਹਿੰਦੇ ਹਨ।

ਸਿੱਖ ਧਰਮ ਵਿਚ ਆਪਣੇ ਆਦਰਸ਼ ਦੀ ਪ੍ਰਾਪਤੀ ਵਾਸਤੇ 'ਗੁਰੂ' ਨੂੰ ਇਕ ਪ੍ਰਮੁੱਖ ਸ੍ਰੋਤ ਵਜੋਂ ਸਵੀਕਾਰ ਕੀਤਾ ਜਾਂਦਾ ਹੈ। ਗੁਰੂ ਦਾ ਉਪਦੇਸ਼, ਸਿੱਖ ਲਈ ਸ੍ਰੋਤ ਹੈ ਅਤੇ ਗੁਰੂ ਦਾ ਅਮਲੀ ਜੀਵਨ, ਸਿੱਖ ਦਾ ਆਦਰਸ਼ ਪ੍ਰਾਪਤੀ ਦਾ ਸਾਧਨ ਹੈ। ਗੁਰਮਤਿ ਅਨੁਸਾਰ ਜੀਵ ਅਤੇ ਪਰਮਾਤਮਾ ਦੇ ਮੇਲ ਵਿਚਕਾਰ ਕੇਵਲ ਹਉਮੈਂ ਦੀ ਕੰਧ ਹੈ। ਗੁਰੂ ਕ੍ਰਿਪਾ ਨਾਲ ਇਹ ਕੰਧ, ਡਿੱਗ ਜਾਂਦੀ ਹੈ ਅਤੇ ਸਿੱਖ ਜਾਂ ਜੀਵ ਇਸਤਰੀ ਉਸ ਪਰਮਾਤਮਾ ਦੇ ਜਾਹੋ ਜਲਾਲ ਰੂਪ ਦਾ ਪ੍ਰਤੱਖ ਦੀਦਾਰ ਕਰਨ ਦੇ ਸਮਰੱਥ ਹੋ ਜਾਂਦੀ ਹੈ। ਗੁਰੂ ਦੇ ਸਾਰੇ ਬੋਲ, ਪਰਮਾਤਮਾ ਦੇ ਆਪਣੇ ਹਨ। ਗੁਰੂ ਤਾਂ ਕੇਵਲ ਪਰਮਾਤਮਾ ਹੁਕਮਾਉ ਦੇ ਨਿਭਾਉ ਦਾ ਮਾਧਿਅਮ ਮਾਤਰ ਹੀ ਹੁੰਦਾ ਹੈ। ਗੁਰੂ, ਸਿੱਖ ਦਾ ਜਾਤ ਵਰਨ ਨਹੀਂ ਦੇਖਦਾ ਬਲਕਿ ਸਿੱਖ ਦੀ ਸ਼ਰਧਾ ਤੇ ਵਿਸ਼ਵਾਸ ਹੀ ਦੇਖਦਾ ਹੈ। ਉਹੋ ਆਪਣੇ ਸਿੱਖ ਦਾ ਦੁਖ ਮੇਟਣ ਵਾਲਾ ਅਤੇ ਅਸੁਰ ਸ਼ਕਤੀਆਂ ਦਾ ਸੰਘਾਰ ਕਰਕੇ ਦੈਵੀ ਸ਼ਕਤੀਆਂ ਨੂੰ ਪ੍ਰਗਟ ਕਰਨ ਦੇ ਸਮਰੱਥ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਵਿਖੇ ਸਿੱਖ ਧਰਮ ਦੀ ਗੁਰਿਆਈ ਸੰਸਥਾ ਨੂੰ ਸੰਸਥਾਗਤ ਰੂਪ ਪ੍ਰਦਾਨ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਜਿਥੇ ਗੁਰੂ ਦੇ ਸੰਕਲਪ ਬਾਰੇ ਚਰਚਾ ਮਿਲਦੀ ਹੈ ਉੱਥੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਥਾਪਣ ਦੇ ਨਾਲ ਹੀ ਗੁਰੂ ਦੇ ਸੰਸਥਾਗਤ ਰੂਪ ਦਾ ਆਰੰਭ ਵੀ ਹੋ ਜਾਂਦਾ ਹੈ। ਦਸ ਗੁਰੂ ਸਾਹਿਬਾਨ ਅੰਦਰ ਇਕ ਅਧਿਆਤਮਿਕ ਸੰਬੰਧ ਵੇਖਣ ਨੂੰ ਮਿਲਦਾ ਹੈ। ਬਾਣੀ ਵਿਚ ਇਸ ਤੱਥ ਦੀ ਪ੍ਰੋੜਤਾ ਹੈ ਕਿ ਦਸ ਗੁਰੂ ਸਾਹਿਬਾਨ ਅੰਦਰ ਇਕ ਜੋਤ ਹੀ ਸਰੀਰ ਬਦਲਦੀ ਰਹੀ ਹੈ। ਇਸ ਤਰ੍ਹਾਂ ਸ਼ਬਦ ਨੂੰ ਗੁਰੂ ਰੂਪ ਵਿਚ ਸਵੀਕਾਰ ਕਰਨ ਨਾਲ ਗੁਰੂ, ਵਿਅਕਤੀਗਤ ਤੋਂ ਅਵਿਅਕਤੀਗਤ ਰੂਪ ਵਿਚ ਤਬਦੀਲ ਹੋ ਜਾਂਦਾ ਹੈ।

### ਹ. ਸੰਗਤ, ਪੰਗਤ ਅਤੇ ਗੁਰਦੁਆਰਾ

ਸੰਗਤ ਅਤੇ ਪੰਗਤ, ਸਿੱਖ ਫਲਸਫ਼ੇ ਦੇ ਅਨਿਖੜਵੇਂ ਅੰਗ ਹਨ। ਵਰਤਮਾਨ ਸਮੇਂ ਵਿਚ ਵੀ ਸਿੱਖਾਂ ਦਾ ਕੋਈ ਵੀ ਧਾਰਮਿਕ ਜਾਂ ਸਮਾਜਿਕ ਕਾਰਜ ਕੀਰਤਨ,

ਸੰਗਤ ਜਾਂ ਪੰਗਤ ਅਰਥਾਤ ਲੰਗਰ ਤੋਂ ਬਿਨਾਂ ਸੰਪੂਰਨ ਨਹੀਂ ਸਮਝਿਆ ਜਾਂਦਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਥੇ ਕਿਰਤ ਕਰਨ, ਨਾਮ ਜਪਨ ਅਤੇ ਵੰਡ ਛਕਣ ਦਾ ਸਿਧਾਂਤ ਲੋਕਾਈ ਨੂੰ ਦਿੱਤਾ ਉਥੇ ਨਾਲ ਹੀ ਨਾਲ ਸੰਗਤ ਅਤੇ ਪੰਗਤ ਦੀਆਂ ਸੰਸਥਾਵਾਂ ਦੀ ਵੀ ਸਥਾਪਨਾ ਕੀਤੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਦੌਰਾਨ ਸਾਰੇ ਭਾਰਤੀ ਅਤੇ ਗੈਰ-ਭਾਰਤੀ ਸਮਾਜਾਂ ਦੀਆਂ ਮਾਨਤਾਵਾਂ ਅਤੇ ਕਾਰਜ ਵਿਧੀਆਂ ਨੂੰ ਬੜੇ ਗਹੁ ਨਾਲ ਵੇਖਿਆ ਅਤੇ ਉਨ੍ਹਾਂ ਦੀਆਂ ਅਸਮਾਨਤਾਵਾਂ ਦੇ ਕਾਰਨਾਂ ਨੂੰ ਘੋਖਿਆ ਅਤੇ ਪੜਚੋਲਿਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਵਿਚ ਲਗਪਗ ਉਸ ਸਮੇਂ ਦੇ ਸਾਰੇ ਭਾਰਤੀ ਸਮਾਜਾਂ ਨੂੰ ਆਪਣੇ ਇਕ ਸਲੋਕ ਵਿਚ ਇਉਂ ਦਰਸਾਇਆ:

ਲਿਖਿ ਲਿਖਿ ਪੜਿਆ ॥ ਤੇਤਾ ਕੜਿਆ ॥
ਬਹੁ ਤੀਰਥ ਭਵਿਆ ॥ ਤੇਤੋ ਲਵਿਆ ॥
ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥ ਸਹੁ ਵੇ ਜੀਆ ਅਪਣਾ ਕੀਆ ॥
ਅੰਨੁ ਨ ਖਾਇਆ ਸਾਦੁ ਗਵਾਇਆ ॥ ਬਹੁ ਦੁਖੁ ਪਾਇਆ ਦੂਜਾ ਭਾਇਆ ॥
ਬਸਤ੍ਰ ਨ ਪਹਿਰੈ ॥ ਅਹਿਨਿਸਿ ਕਹਰੈ ॥
ਮੋਨਿ ਵਿਗੂਤਾ ॥ ਕਿਉ ਜਾਗੈ ਗੁਰ ਬਿਨੁ ਸੂਤਾ ॥
ਪਗ ਉਪੇਤਾਣਾ ॥ ਅਪਣਾ ਕੀਆ ਕਮਾਣਾ ॥
ਅਲੁ ਮਲੁ ਖਾਈ ਸਿਰਿ ਛਾਈ ਪਾਈ ॥ ਮੂਰਖਿ ਅੰਧੈ ਪਤਿ ਗਵਾਈ ॥
ਵਿਣੁ ਨਾਵੈ ਕਿਛੁ ਥਾਇ ਨ ਪਾਈ ॥ ਰਹੈ ਬੇਬਾਣੀ ਮੜੀ ਮਸਾਣੀ ॥
ਅੰਧੁ ਨ ਜਾਣੈ ਫਿਰਿ ਪਛੁਤਾਣੀ ॥ ਸਤਿਗੁਰੁ ਭੇਟੇ ਸੋ ਸੁਖੁ ਪਾਏ ॥
ਹਰਿ ਕਾ ਨਾਮੁ ਮੰਨਿ ਵਸਾਏ ॥ ਨਾਨਕ ਨਦਰਿ ਕਰੇ ਸੋ ਪਾਏ ॥
ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ ॥

ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੪੬੭-੪੬੮

ਕੇਵਲ ਪੜ੍ਹੀ ਜਾਣ ਅਤੇ ਕੁੜ੍ਹੀ ਜਾਣ ਵਾਲੇ ਸਮਾਜ, ਤੀਰਥਾਟਨ ਕਰੀ ਜਾਣ ਵਾਲੇ ਸਮਾਜ, ਅਨੇਕਾਂ ਭੇਖਾਂ ਵਾਲੇ ਲੋਕ ਕੇਵਲ ਦੁਖਾਂ ਵਿਚ ਹੀ ਪਏ ਰਹਿੰਦੇ ਹਨ। ਅੰਨ ਨਾ ਖਾਣ ਅਰਥਾਤ ਵਰਤਾਂ ਵਿਚ ਵਿਸ਼ਵਾਸੀ ਵਿਅਕਤੀ, ਕੇਵਲ ਸੁਆਦ ਤੋਂ ਹੀ ਵਾਂਝੇ ਰਹਿੰਦੇ ਹਨ, ਕੋਈ ਅਧਿਆਤਮਿਕ ਉਨਤੀ ਨਹੀਂ ਕਰਦੇ। ਬਸਤਰ ਨਾ ਧਾਰਨ ਕਰਨ ਵਾਲੇ ਲੋਕ ਦਰਅਸਲ ਦੂਸਰਿਆਂ ਦੇ ਦੁਖ ਦਰਦ ਪ੍ਰਤੀ ਵੀ ਸੁੱਤੇ ਹੀ ਰਹਿੰਦੇ ਹਨ। ਏਸੇ ਤਰ੍ਹਾਂ ਹੀ ਨੰਗੇ ਪੈਰ ਯਾਤਰਾਵਾਂ ਕਰਨ ਵਾਲੇ ਅਤੇ ਅਲੁ-ਮਲ ਖਾਣ ਵਾਲੇ ਅਘੋਰੀ ਆਦਿ ਮੜੀਆਂ ਵਿਚ ਨਿਵਾਸ ਬਣਾ ਕੇ ਜੀਉਂਦੇ ਜਾਗਦੇ ਲੋਕਾਂ ਤੋਂ ਸਦਾ ਲਈ ਦੂਰ ਹੀ ਬਣੇ ਰਹਿੰਦੇ ਹਨ ਅਤੇ ਹਉਮੈ ਵਿਚ ਗਲਤਾਨ ਹੋਏ ਰਹਿੰਦੇ ਹਨ। ਕੇਵਲ ਸੱਚੇ ਸ਼ਬਦ ਰਾਹੀਂ ਹੀ ਉਨ੍ਹਾਂ ਸਮਾਜਾਂ ਨੂੰ ਵੀ ਚਿਤਰਿਆ ਗਿਆ ਹੈ ਜਿਹੜੇ ਮਨ

ਅੰਦਰ ਤਾਂ ਰਾਮ ਰਾਮ ਕਰਦੇ ਹਨ ਪਰ ਬਾਹਰੋਂ ਹੁਕਮਰਾਨਾਂ ਨੂੰ ਪ੍ਰਸੰਨ ਕਰਨ ਲਈ ਉਨ੍ਹਾਂ ਦੇ ਧਰਮ ਗ੍ਰੰਥਾਂ ਦਾ ਪਾਠ ਕਰੀ ਜਾਂਦੇ ਹਨ। ਅਜਿਹੇ ਸਮਾਜ ਨਾ ਤਾਂ ਇਸ ਦੁਨੀਆਂ ਦੇ ਯੋਗ ਹੁੰਦੇ ਹਨ ਅਤੇ ਨਾ ਹੀ ਪਰਲੋਕ ਸੁਖ ਦੇ ਅਧਿਕਾਰੀ ਹੁੰਦੇ ਹਨ।

ਠੀਕ ਜੀਵਨ ਪੰਧ ਤੋਂ ਥਿੜਕੇ ਹੋਏ ਅਜਿਹੇ ਲੋਕ ਆਪਣੇ ਆਪਣੇ ਮਤਾਂ ਮਤਾਂਤਰਾਂ ਨੂੰ ਠੀਕ ਠਹਿਰਾਉਣ ਹਿਤ ਅਨੇਕਾਂ ਪ੍ਰਕਾਰ ਦੇ ਕਰਮ ਕਾਂਡਾਂ ਵਿਚ ਉਲਝਦੇ ਜਾਂਦੇ ਹਨ ਅਤੇ ਉਨ੍ਹਾਂ ਦੇ ਪਿਛੇ ਲੱਗੇ ਲੋਕ ਆਪਣੇ ਆਪਣੇ ਮਾਰਗ ਦਰਸ਼ਕਾਂ ਨੂੰ ਸਹੀ ਦਸਣ ਹਿਤ ਆਪਸ ਵਿਚ ਖਹਿਬੜਦੇ ਰਹਿੰਦੇ ਹਨ ਅਤੇ ਸਿਟੇ ਵਜੋਂ ਕਈ ਤਰ੍ਹਾਂ ਦੀਆਂ ਸਮਾਜਿਕ, ਧਾਰਮਿਕ ਅਤੇ ਰਾਜਨੀਤਿਕ ਸਮੱਸਿਆਵਾਂ ਖੜੀਆਂ ਕਰ ਲੈਂਦੇ ਹਨ। ਭਾਈ ਗੁਰਦਾਸ ਜੀ ਨੇ ਅਜਿਹੀ ਸਥਿਤੀ ਦਾ ਵਰਨਣ ਆਪਣੀਆਂ ਰਚਨਾਵਾਂ ਵਿਚ ਬਿਉਰੇਵਾਰ ਇਸ ਤਰ੍ਹਾਂ ਕੀਤਾ ਹੈ:

ਚਾਰਿ ਵਰਨਿ ਚਾਰਿ ਮਜਹਬਾਂ ਜਗਿ ਵਿਚਿ ਹਿੰਦੂ ਮੁਸਲਮਾਣੇ ।
ਖੁਦੀ ਬਖੀਲਿ ਤਕਬਰੀ ਖਿੰਚੋਤਾਣਿ ਕਰੇਨਿ ਧਿਙਾਣੇ।
ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ ।
ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ ।
ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ ।
ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ ।
ਸਚੁ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਮ੍ਹਣਿ ਮਉਲਾਣੇ ।
ਸਿਰੋ ਨ ਮਿਟੇ ਆਵਣਿ ਜਾਣੇ ॥

ਵਾਰਾਂ ਭਾਈ ਗੁਰਦਾਸ ਜੀ, ੧.੨੧

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਨੁਭਵ ਕੀਤਾ ਕਿ ਬੇਸ਼ਕ ਸੈਂਕੜੇ ਸਾਲਾਂ ਤੋਂ ਭਾਰਤ ਵਿਚ ਰਿਸ਼ੀਆਂ ਮੁਨੀਆਂ ਅਤੇ ਵਿਦਵਾਨਾਂ ਨੇ ਵਖਰੇ ਵਖਰੇ ਢੰਗਾਂ ਨਾਲ ਗਿਆਨ ਦੀਆਂ ਪਰਿਭਾਸ਼ਾਵਾਂ ਵੀ ਦਿੱਤੀਆਂ ਹਨ ਅਤੇ ਗਿਆਨ ਦੀਆਂ ਵੱਖ-ਵੱਖ ਪਰਤਾਂ ਦੀਆਂ ਚਰਚਾਵਾਂ ਵੀ ਬਹੁਤ ਹੋਈਆਂ ਹਨ ਪਰ ਗਿਆਨ ਨੂੰ ਲੋਕਾਂ ਦੇ ਮਨਾਂ ਵਿਚ ਬਿਠਾਉਣ ਹਿਤ ਸ਼ਾਸਤਰਾਰਥ ਦੇ ਨਾਂ ਤੇ ਵਾਦ-ਵਿਵਾਦ ਤਾਂ ਬਹੁਤ ਕੀਤੇ ਗਏ ਹਨ ਪਰ ਸਿਧਾਂਤਾਂ ਨੂੰ ਲੋਕਾਂ ਦੇ ਮਨਾਂ ਵਿਚ ਬਿਠਾਉਣ ਲਈ ਸੰਸਥਾਵਾਂ ਦੀ ਸਥਾਪਨਾਂ ਹਿਤ ਕੁਝ ਵੀ ਨਹੀਂ ਕੀਤਾ। ਸਗੋਂ ਵਰਣ ਵਿਵਸਥਾ ਵਰਗੀ ਸੰਸਥਾ ਨੇ ਸਮਾਜ ਨੂੰ ਖੇਰੂੰ ਖੇਰੂੰ ਕਰ ਦਿਤਾ ਅਤੇ ਮਨੁਖੀ ਹਿਤ ਜਾਤਾਂ ਦੇ ਹਿਤਾਂ ਵਿਚ ਤਬਦੀਲ ਹੋ ਗਏ ਅਤੇ ਲੋਕ ਦਿਨ ਪ੍ਰਤੀ ਦਿਨ ਇਕ ਦੂਜੇ ਤੋਂ ਦੂਰ ਹੁੰਦੇ ਚਲੇ ਗਏ। ਨਤੀਜਾ ਸਭ ਦੇ ਸਾਮ੍ਹਣੇ ਸੀ। ਮੁੱਠੀ ਭਰ ਹਮਲਾਵਰ ਭਾਰਤ ਤੇ ਚੜ ਕੇ ਆਏ ਅਤੇ ਏਥੋਂ ਦੀ ਛਿੰਨ-ਭਿੰਨਤਾ ਦਾ ਲਾਭ ਉਠਾ ਕੇ ਸੈਂਕੜੇ ਸਾਲਾਂ ਤਕ ਏਥੇ ਹਕੂਮਤ ਕਰਦੇ ਰਹੇ। ਸ਼ਕ, ਹੂਣਾਂ

ਤੋਂ ਪਹਿਲਾਂ ਯੂਨਾਨੀਆਂ ਅਤੇ ਫਰਾਂਸ ਦੇ ਲੋਕਾਂ ਨੇ ਭਾਰਤ ਤੇ ਹਮਲੇ ਕਰਕੇ ਇਸ ਦੇ ਕਈ ਭਾਗਾਂ ਨੂੰ ਆਪਣੇ ਅਧੀਨ ਬਣਾਈ ਰਖਿਆ। ਇਨ੍ਹਾਂ ਤੋਂ ਬਾਅਦ ਗੌਰ ਅਤੇ ਗਜ਼ਨੀ ਦੇ ਹਾਕਿਮਾਂ ਨੇ ਭਾਰਤ ਤੇ ਹਮਲੇ ਕੀਤੇ ਅਤੇ ਉਨ੍ਹਾਂ ਦੇ ਗੁਲਾਮਾਂ ਨੇ ਇਸ ਭਾਰਤ ਮਹਾਨ ਤੇ ਪੂਰੇ ਤਿੰਨ ਸੌ ਸਾਲ ਰਾਜ ਕੀਤਾ। ੧੫੨੬ ਤੋਂ ਬਾਅਦ ਪੂਰੀਆਂ ਸਤ ਪੁਸ਼ਤਾਂ ਤਕ ਮੁਗਲਾਂ ਨੇ ਇਥੇ ਹਕੂਮਤ ਕੀਤੀ ਜਿਨ੍ਹਾਂ ਤੋਂ ਅੰਗਰੇਜ਼ਾਂ ਨੇ ਰਾਜ ਖੋਹਿਆ ਅਤੇ ਦੋ ਸੌ ਸਾਲ ਦੇ ਲਗ ਪਗ ਏਥੇ ਰਾਜ ਕੀਤਾ ਅਤੇ ਭਾਰਤ ਦੀ ਸ਼੍ਰੇਣੀ ਅਤੇ ਜਾਤ ਵੰਡ ਨੂੰ ਆਪਣੇ ਹਕ ਵਿਚ ਵਰਤਣ ਲਈ ਇਨ੍ਹਾਂ ਵੰਡੀਆਂ ਨੂੰ ਹੋਰ ਮਜ਼ਬੂਤ ਕੀਤਾ।

ਸਿੱਖ ਧਰਮ ਦਾ ਆਰੰਭ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਨਾਲ ਪੰਦਰਵੀਂ ਸਦੀ ਦੇ ਆਖਰੀ ਤਿੰਨ ਦਹਾਕਿਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਅਤੇ ਉਦਾਸੀਆਂ ਨਾਲ ਸ਼ੁਰੂ ਹੋਇਆ। ਉਨ੍ਹਾਂ ਨੇ ਜਿਵੇਂ ਕਿ ਉਪਰ ਦਸਿਆ ਜਾ ਚੁਕਿਆ ਹੈ ਭਾਰਤ ਦੀ ਸਮਾਜਿਕ, ਰਾਜਨੀਤਿਕ ਅਤੇ ਧਾਰਮਿਕ ਹਾਲਤ ਨੂੰ ਬੜੀ ਨੀਝ ਨਾਲ ਘੋਖਿਆ, ਪੜਚੋਲਿਆ ਅਤੇ ਭਾਰਤ ਦੇ ਉੱਚ ਸ਼ਰੇਣੀ ਅਤੇ ਅਖੌਤੀ ਦੱਬੇ ਕੁਚਲੇ ਲੋਕਾਂ ਨੂੰ ਬਰਾਬਰੀ ਦਾ ਅਹਿਸਾਸ ਕਰਾਉਣ ਲਈ ਆਪਣੀ ਅਗੰਮੀ ਬਾਣੀ ਰਾਹੀਂ ਸਿੱਖਿਆ ਦਿੱਤੀ ਅਤੇ ਨਾਲ ਹੀ ਨਾਲ 'ਸੰਗਤ' ਨਾਮਕ ਸੰਸਥਾ ਦੀ ਨੀਂਹ ਰਖੀ। ਉਹ ਜਿਧਰ ਵੀ ਗਏ ਉਥੇ 'ਸੰਗਤਾਂ' ਸਥਾਪਿਤ ਕੀਤੀਆਂ।

ਪਵਿੱਤਰ ਸੰਗਤ, ਅਥਵਾ ਸਤਿ ਸੰਗਤਿ ਸ਼ਰਧਾਲੂਆਂ ਦਾ ਇਕ ਅਜਿਹਾ ਇਕੱਠ ਹੈ ਜਿਥੇ ਵਿਅਕਤੀ, ਸਮਾਜ ਵਿਚ ਅਤੇ ਸਮਾਜ ਲਈ ਜੀਵਨ-ਜਾਚ ਸਿਖਦਾ ਹੈ। 'ਸੰਗਤ' ਦੇ ਤਿੰਨ ਪਹਿਲੂ ਧਿਆਨ ਦੇਣ ਯੋਗ ਹਨ। ਪਹਿਲਾ ਪੱਖ ਤਾਂ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਸਾਰੰਗ ਕੀ ਵਾਰ (ਅੰਗ ੧੨੪੪) ਵਿਚ ਫੁਰਮਾਉਂਦੇ ਹਨ ਕਿ ਸਤਿ ਸੰਗਤ, ਨਾਮ ਦਾ ਉਹ ਅਮੁਕ ਖਜ਼ਾਨਾ ਹੈ ਜਿਸ ਰਾਹੀਂ ਮਨੁੱਖ ਪਰਮਾਤਮਾ ਨਾਲ ਸਾਖਿਆਤਕਾਰ ਹੁੰਦਾ ਹੈ। ਏਥੇ ਹੀ ਗੁਰੂ ਦੀ ਕਿਰਪਾ ਨਾਲ ਅੰਤਰਮਨ ਦਾ ਹਨੇਰਾ ਦੂਰ ਹੁੰਦਾ ਹੈ ਅਤੇ ਹਿਰਦੇ ਵਿਚ ਚਾਨਣ ਹੋ ਜਾਂਦਾ ਹੈ। ਸੰਗਤ ਵਿਚ ਹੀ ਉਚ-ਨੀਚ ਦੇ ਹਨੇਰੇ ਦਾ ਵਿਨਾਸ਼ ਹੁੰਦਾ ਹੈ ਅਤੇ ਸਾਰੇ ਆਪਣੇ ਵਰਗੇ ਹੀ ਲਗਦੇ ਹਨ। ਹਿਰਦੇ ਦੇ ਚਾਨਣ ਵਿਚ ਅਸੀਂ ਆਪਣੀਆਂ ਕਮਜ਼ੋਰੀਆਂ ਨੂੰ ਵੇਖਣ ਦੀ ਜਾਚ ਸਿਖ ਜਾਂਦੇ ਹਾਂ ਅਤੇ ਦੂਜਿਆਂ ਲਈ ਵੀ ਪ੍ਰੇਰਨਾ ਸ੍ਰੋਤ ਬਣ ਸਕਦੇ ਹਾਂ। ਸੰਗਤ ਰੂਪ ਪਾਰਸ ਨਾਲ ਲਗ ਕੇ ਲੋਹਾ ਰੂਪੀ ਮਨ, ਕੰਚਨ ਹੋ ਕੇ ਸਾਰਿਆਂ ਲਈ ਸੁਖਦਾਇਕ ਹੋ ਨਿਬੜਦਾ ਹੈ:

ਸਤਸੰਗਤਿ ਨਾਮੁ ਨਿਧਾਨੁ ਹੈ ਜਿਥਹੁ ਹਰਿ ਪਾਇਆ ॥
ਗੁਰ ਪਰਸਾਦੀ ਘਟਿ ਚਾਨਣਾ ਆਨ੍ਹੇਰੁ ਗਵਾਇਆ ॥
ਲੋਹਾ ਪਾਰਸਿ ਭੇਟੀਐ ਕੰਚਨੁ ਹੋਇ ਆਇਆ ॥

ਨਾਨਕ ਸਤਿਗੁਰਿ ਮਿਲਿਐ ਨਾਉ ਪਾਈਐ ਮਿਲਿ ਨਾਮੁ ਧਿਆਇਆ ॥
ਜਿਨ੍ ਕੈ ਪੋਤੈ ਪੁੰਨੁ ਹੈ ਤਿਨ੍ਹੀ ਦਰਸਨੁ ਪਾਇਆ ॥

ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੧੨੪੪-੪੫

ਸੰਗਤ ਦਾ ਦੂਜਾ ਪੱਖ ਇਹ ਵੀ ਧਿਆਨ ਦੇਣ ਯੋਗ ਹੈ ਕਿ ਪਿਛੇ ਦਸੀ ਪ੍ਰਾਪਤੀ ਲਈ ਵਿਅਕਤੀ ਨੂੰ ਕੈਵਲਯ (ਸਾਂਖ ਸ਼ਾਸਤਰ ਦੀ ਮੁਕਤੀ) ਪ੍ਰਾਪਤ ਕਰਨ ਦੇ ਬਹਾਨੇ ਘਰ ਬਾਹਰ ਦੀ ਜਿੰਮੇਵਾਰੀਆਂ ਤੋਂ ਭੱਜ ਕੇ ਜੰਗਲਾਂ ਵਿਚ ਜਾਣ ਦੀ ਲੋੜ ਨਹੀਂ ਹੈ। ਅਧਿਆਤਮਿਕ ਉਚਾਣਾਂ ਪ੍ਰਾਪਤ ਕਰਨ ਦੇ ਬਹਾਨਿਆਂ ਥੱਲੇ ਨਾਥਾਂ ਯੋਗੀਆਂ ਦੇ 'ਭੈਰਵੀ ਚੱਕਰਾਂ' ਦਾ ਆਯੋਜਨ ਪਿਛਲੇ ਕਈ ਸੌ ਸਾਲਾਂ ਤੋਂ ਨਿਵੇਕਲੇ ਸਥਾਨਾਂ ਤੇ ਕੀਤਾ ਜਾ ਰਿਹਾ ਸੀ ਅਤੇ ਆਸਾਮ ਦੇ ਕਾਮਾਖਿਆ ਆਦਿ ਸਥਾਨਾਂ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਦਾਸੀਆਂ ਦੌਰਾਨ ਅਜਿਹੇ ਪ੍ਰਪੰਚਾਂ ਨੂੰ ਅਵੱਸ਼ ਵੇਖਿਆ ਹੋਵੇਗਾ। ਅਜਿਹੇ ਇਕੱਠਾਂ ਵਿਚ ਕਈ ਗੁਹਝ ਸਾਧਨਾਵਾਂ ਕੀਤੀਆਂ ਜਾਂਦੀਆਂ ਸਨ ਜਿਨ੍ਹਾਂ ਨੂੰ ਭੈਰਵੀ ਚੱਕਰ ਦਾ ਨਾਂ ਦਿੱਤਾ ਜਾਂਦਾ ਸੀ। ਇਨ੍ਹਾਂ ਇਕੱਠਾਂ ਵਿਚ ਮਾਸ, ਮਛਲੀ, ਮਦ (ਸ਼ਰਾਬ), ਮੈਥੁਨ ਅਤੇ ਮੁਦਰਾ ਅਰਥਾਤ 'ਪੰਚ ਮਕਾਰਾਂ' ਦਾ ਖੁਲ ਕੇ ਪ੍ਰਯੋਗ ਕੀਤਾ ਜਾਂਦਾ ਸੀ ਅਤੇ ਇਨ੍ਹਾਂ ਇਕੱਠਾਂ ਵਿਚ ਚੋਣਵੇਂ ਜੋਗੀਆਂ ਅਤੇ ਇਸਤਰੀਆਂ ਨੂੰ ਹੀ ਪ੍ਰਵੇਸ਼ ਦਿੱਤਾ ਜਾਂਦਾ ਸੀ। ਅਧਿਆਤਮਿਕਤਾ ਦੇ ਨਾਂ ਤੇ ਕਾਮੁਕਤਾ ਨੂੰ ਵਧਾਉਣ ਅਪਨਾਉਣ ਦੀ ਖੁਲ ਕਾਰਨ ਪਖੰਡੀ ਜੋਗੀਆਂ ਦੀ ਗਿਣਤੀ ਵਿਚ ਵਾਧਾ ਹੋਣਾ ਵੀ ਗੈਰ ਸੁਭਾਵਿਕ ਨਹੀਂ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਵਿੱਤਰ ਸੰਗਤ ਸੰਸਥਾ ਦੀ ਸਥਾਪਨਾ ਕਰਕੇ ਬਿਨਾਂ ਕਿਸੇ ਜਾਤ ਜਾਂ ਧਰਮ ਭੇਦ ਦੇ ਇਸ ਵਿਚ ਸਭ ਨੂੰ ਸ਼ਾਮਲ ਹੋਣ ਦਾ ਸੱਦਾ ਦਿੱਤਾ ਅਤੇ ਕਿਸੇ ਵੀ ਗੁਹਝ ਸਾਧਨਾਂ ਦੀ ਵਕਾਲਤ ਨਹੀਂ ਕੀਤੀ, ਸਗੋਂ ਸੱਚਾ ਤੇ ਸੁੱਚਾ ਜੀਵਨ ਜੀਣ ਦਾ ਉਪਦੇਸ਼ ਦੇ ਕੇ ਇਕ ਦੂਜੇ ਨਾਲ ਬਿਨਾਂ ਕਿਸੇ ਵਿਤਕਰੇ ਤੋਂ ਜੁੜਨ ਦੀ ਪ੍ਰੇਰਨਾ ਦਿੱਤੀ।

ਸੰਗਤ ਸੰਬੰਧੀ ਤੀਜਾ ਪੱਖ ਇਹ ਵੀ ਹੈ ਜਿਹੜਾ ਘਰਬਾਰ ਛੱਡਕੇ ਜੰਗਲਾਂ ਵਿਚ ਤਪੱਸਿਆ ਕਰਨ ਵਾਲਿਆਂ ਨਾਲ ਸੰਬੰਧਿਤ ਹੈ। ਮਨੋਵਿਗਿਆਨ ਦੇ ਦ੍ਰਿਸ਼ਟੀਕੋਣ ਤੋਂ ਵੇਖਿਆਂ ਇਹ ਸਹਿਜੇ ਹੀ ਕਿਹਾ ਜਾ ਸਕਦਾ ਹੈ ਕਿ ਕਿਸੇ ਗੁਫ਼ਾ ਜਾਂ ਜੰਗਲ ਵਿਚ ਇਕੱਲੇ ਰਹਿੰਦੇ ਹੋਏ ਕੋਈ ਆਸਾਨੀ ਨਾਲ ਹੀ ਠੀਕ ਰਾਹ ਤੋਂ ਭਟਕ ਸਕਦਾ ਹੈ ਕਿਉਂਕਿ ਉਥੇ ਦਿਲ ਅਤੇ ਮਨ ਦੀਆਂ ਮਾੜੀਆਂ ਗਿਣਤੀਆਂ ਮਿਣਤੀਆਂ ਨੂੰ ਰੋਕਣ ਵਾਸਤੇ ਬਾਹਰੀ ਪ੍ਰਬੰਧ ਕੋਈ ਨਹੀਂ ਹੁੰਦਾ। ਪੁਰਾਣਾਂ ਦੀਆਂ ਪ੍ਰਾਚੀਨ ਕਥਾ ਕਹਾਣੀਆਂ ਇਹ ਆਮ ਦਸਦੀਆਂ ਹਨ ਕਿ ਕਈ ਰਿਸ਼ੀ, ਇੰਦਰ ਵਲੋਂ ਭੇਜੀਆਂ ਅਪਸਰਾਵਾਂ ਜਾਂ ਫਿਰ ਆਦਿ ਵਾਸੀ ਸੁੰਦਰ ਇਸਤਰੀਆਂ ਦੇ ਜਾਲ ਵਿਚ ਸਹਿਜੇ ਹੀ ਫਸ ਜਾਂਦੇ ਹਨ ਅਤੇ ਤਪਸਿਆ ਨੂੰ ਵਿਚੇ ਹੀ ਛਡਕੇ ਕਾਮ-ਵਾਸਨਾ ਦੀ ਪਕੜ ਵਿਚ ਆ ਜਾਂਦੇ ਹਨ।

ਪਰੰਤੂ ਜੇਕਰ ਵਿਅਕਤੀ ਸਮਾਜ ਵਿਚ ਰਹਿੰਦਾ ਹੈ ਅਤੇ ਜਿਸਦਾ ਹੋਰ ਪਵਿੱਤਰ ਰੂਪ ਸੰਗਤ ਹੈ ਤਾਂ ਉਨ੍ਹਾਂ ਵਿਸ਼ੇ ਵਿਕਾਰਾਂ ਦੀ ਪਕੜ ਤੋਂ ਸੁਭਾਵਿਕ ਹੀ ਉਹ ਬਚਿਆ ਰਹਿੰਦਾ ਹੈ ਜਿਹੜੇ ਉਸ ਦੀਆਂ ਇੰਦਰੀਆਂ ਨੂੰ ਭੈੜੇ ਕਰਮ ਕਰਨ ਲਈ ਹਲਾਸ਼ੇਰੀ ਦਈ ਰਖਦੇ ਹਨ। ਸੰਗਤ ਇਕ ਅਜਿਹਾ ਸਥਾਨ ਹੈ ਜਿਥੇ ਲੰਗਰ ਅਤੇ ਜੋੜਿਆਂ ਆਦਿ ਦੀ ਸੇਵਾ ਕਰਦੇ ਹੋਏ ਵਿਅਕਤੀ ਸਮਾਜ ਨਾਲ ਜੁੜਿਆ ਰਹਿੰਦਾ ਹੈ ਉਥੇ ਨਾਲ ਹੀ ਨਾਲ ਉਸ ਦੀ ਹਉਮੈ ਨੂੰ ਵੀ ਠੱਲ੍ਹ ਪਈ ਰਹਿਣ ਦੀ ਵਧੇਰੇ ਗੁੰਜਾਇਸ਼ ਹੁੰਦੀ ਹੈ। ਦਰਅਸਲ ਸੰਗਤ ਦੀ ਸੰਸਥਾ ਨੂੰ ਹੋਰ ਪੱਕਾ ਕਰਨ ਵਾਸਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲੰਗਰ ਅਥਵਾ ਪੰਗਤ ਦੀ ਸੰਸਥਾ ਵੀ ਆਰੰਭ ਕੀਤੀ। ਪੰਗਤ ਵਿਚ ਬਿਨ੍ਹਾਂ ਕਿਸੇ ਪੁਛ-ਪੜਤਾਲ ਦੇ ਪਰਸ਼ਾਦਾ ਛਕਣ ਅਤੇ ਛਕਾਉਣ ਵਾਲਾ ਸੇਵਾ ਵਿਚ ਲੀਨ ਬਣਿਆ ਰਹਿੰਦਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਅਤੇ ਹੋਰ ਗੁਰੂ ਸਾਹਿਬਾਨ ਨੇ ਵੀ ਇਨ੍ਹਾਂ ਸੰਸਥਾਵਾਂ ਨੂੰ ਅੱਗੇ ਵਧਾਇਆ ਅਤੇ ਗੁਰੂ ਘਰ ਦਾ ਇਕ ਨਿਯਮ ਹੀ ਬਣ ਗਿਆ ਕਿ 'ਪਹਿਲੇ ਪੰਗਤ ਪਾਛੇ ਸੰਗਤ'।

ਗੁਰਮਤਿ ਵਿਚ ਸੰਗਤ ਨੂੰ ਸਚ-ਖੰਡ ਦਾ ਦਰਜਾ ਦਿਤਾ ਗਿਆ ਹੈ। ਜਿੱਥੇ ਆਕਾਰ ਰਹਿਤ ਪਰਮਾਤਮਾ ਦੇ ਨਾਮ ਦੀ ਚਰਚਾ ਹੁੰਦੀ ਹੈ ਅਤੇ ਗੁਰੂ ਦੇ ਸ਼ਬਦ ਦੁਆਰਾ ਉਸ ਪਰਮਾਤਮਾ ਦੀ ਪਹਿਚਾਨ ਸੰਭਵ ਹੁੰਦੀ ਹੈ। ਭਾਈ ਗੁਰਦਾਸ ਜੀ ਨੇ ਸੰਗਤ ਦਾ ਮੂਲ ਸੰਚਾਲਕ ਗੁਰੂ ਸਾਹਿਬ ਨੂੰ ਸਵੀਕਾਰਿਆ ਹੈ। ਸੰਗਤ ਦੀ ਮਹੱਤਤਾ ਬਾਰੇ ਨਾ ਹੀ ਕੋਈ ਜਾਣ ਸਕਦਾ ਹੈ ਅਤੇ ਨਾ ਹੀ ਬਿਆਨ ਕਰ ਸਕਦਾ ਹੈ। ਸੰਗਤ ਵਿਚ ਜੁੜਿਆਂ ਸੰਸਾਰਿਕ ਬੰਧਨਾਂ ਤੋਂ ਛੁਟਕਾਰਾ ਹੋ ਜਾਂਦਾ ਹੈ ਅਤੇ ਅਧਿਆਤਮਕ ਰੂਪ ਵਿਚ ਵਿਕਾਸ ਹੋਣ ਲਗ ਪੈਂਦਾ ਹੈ:

ਸਾਧਸੰਗਿ ਮਲੁ ਲਾਥੀ ॥ ਪਾਰਬ੍ਰਹਮੁ ਭਇਓ ਸਾਥੀ ॥

ਉਹੀ, ਅੰਗ ੬੨੫

ਭਾਈ ਗੁਰਦਾਸ ਜੀ ਨੇ ਪਰਮਾਤਮਾ ਦੇ ਸੰਗਤ ਰੂਪ ਵਿਚ ਵਿਚਰਨ ਦੇ ਭੇਦ ਨੂੰ ਬਿਰਖ ਤੋਂ ਫਲ ਤੇ ਫਲ ਤੋਂ ਬਿਰਖ ਦਾ ਦ੍ਰਿਸ਼ਟਾਂਤ ਦੇ ਕੇ ਗੁਰੂ ਤੋਂ ਚੇਲੇ ਤੇ ਚੇਲਿਆਂ ਤੋਂ ਗੁਰੂ ਦੀ ਧਾਰਨਾ ਨੂੰ ਸਪਸ਼ਟ ਕੀਤਾ ਹੈ। ਗੁਰਮਤਿ ਵਿਚ ਸੰਗਤ ਦੀ ਉਸਤਤੀ ਕਰਦੇ ਹੋਏ ਇਸਨੂੰ ਪਰਮਾਤਮਾ ਦਾ ਹੀ ਰੂਪ ਮੰਨਿਆ ਗਿਆ ਹੈ। ਭਾਈ ਗੁਰਦਾਸ ਜੀ ਦੀ ਗਵਾਹੀ ਅਨੁਸਾਰ:

ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰ।

ਵਾਰਾਂ ਭਾਈ ਗੁਰਦਾਸ ਜੀ, ੧੩:੧੯

ਸੰਗਤ ਸੰਸਥਾ ਨੂੰ ਗੁਰੂ ਸਾਹਿਬਾਨ ਵਲੋਂ ਨਿਯੁਕਤ ਕੀਤੇ ਗਏ ਮੰਜੀਦਾਰਾਂ ਅਤੇ ਮਸੰਦਾਂ ਨੇ ਵੱਖਰੇ ਵੱਖਰੇ ਇਲਾਕਿਆਂ ਵਿਚ ਹੋਰ ਮਜ਼ਬੂਤੀ ਪ੍ਰਦਾਨ ਕੀਤੀ ਅਤੇ

ਹੁਣ ਸੰਗਤ ਹੀ ਮਸੰਦਾਂ ਰਾਹੀਂ ਕੌਮ ਅਤੇ ਗੁਰੂ ਘਰ ਦੀ ਸਾਂਭ-ਸੰਭਾਲ ਕਰਨ ਲਗ ਪਈ। ਸੰਗਤਾਂ ਹੀ ਹੁਣ ਰੁਪਈਏ ਪੈਸੇ ਦਾ ਚੜ੍ਹਾਵਾ ਇਕੱਠਾ ਕਰਦਿਆਂ ਅਤੇ ਮਸੰਦਾਂ ਰਾਹੀਂ ਗੁਰੂ ਘਰ ਨੂੰ ਭੇਜਦੀਆਂ ਸਨ। ਸਹਿਜੇ ਸਹਿਜੇ ਸੰਗਤ ਇਨੀ ਮਜ਼ਬੂਤ ਸੰਸਥਾ ਬਣ ਗਈ ਕਿ ਅਜ ਤਕ ਵੀ ਇਹ ਮੰਨਿਆ ਜਾਂਦਾ ਹੈ ਕਿ ਗੁਰੂ ਵੀਹ ਵਿਸਵੇ ਤਾਂ ਸੰਗਤ ਇੱਕੀ ਵਿਸਵੇ ਹੈ। ਇਹ ਕੇਵਲ ਕਹਿਣ ਵਿਚ ਹੀ ਨਹੀਂ ਸੀ ਸਗੋਂ ਸਮੇਂ ਸਮੇਂ ਇਸ ਕਥਨ ਦੀ ਸਚਾਈ ਦੀ ਪਰਖ ਵੀ ਹੁੰਦੀ ਰਹੀ। ਮੁਗਲ ਦਰਬਾਰ ਦੇ ਅਧਿਕਾਰੀ ਚੰਦੂਲਾਲ ਵਲੋਂ ਗੁਰੂ ਘਰ ਪ੍ਰਤੀ ਕਹੇ ਮਾੜੇ ਸ਼ਬਦਾਂ ਦਾ ਸਿੱਖ ਸੰਗਤ ਨੇ ਬਹੁਤ ਬੁਰਾ ਮਨਾਇਆ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਗਤ ਦੀਆਂ ਇੱਛਾਵਾਂ ਤੇ ਫੁੱਲ ਚੜਾਉਂਦੇ ਹੋਏ ਆਪਣੇ ਸਪੁੱਤਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਰਿਸ਼ਤਾ ਚੰਦੂ ਦੀ ਪੁਤਰੀ ਨਾਲ ਹੁੰਦਾ ਹੁੰਦਾ ਨਾ ਮਨਜ਼ੂਰ ਕਰ ਦਿੱਤਾ। ਏਸੇ ਤਰ੍ਹਾਂ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਡੇ ਭਰਾ ਪ੍ਰਿਥੀਚੰਦ ਨੂੰ ਸਰਕਾਰੀ ਸਹਾਇਤਾ ਦੇ ਬਾਵਜੂਦ ਸੰਗਤ ਨੇ ਗੁਰੂ ਨਹੀਂ ਮੰਨਿਆ ਅਤੇ ਰਾਮ ਰਾਇ ਨੂੰ ਵੀ ਬਾਣੀ ਵਿਚ ਤਬਦੀਲੀ ਕਰਦਿਆਂ ਅਰਥ ਕਰਨ ਕਾਰਨ ਸੰਗਤ ਨੇ ਤਿਆਗ ਦਿੱਤਾ। ਧੀਰਮਲ ਨੂੰ ਵੀ ਸਿੱਖੀ ਦੀ ਮੁਖਧਾਰਾ ਤੋਂ ਵਖਰਾ ਕਰਕੇ ਸੰਗਤ ਨੇ ਸਿੱਧ ਕਰ ਦਿੱਤਾ ਕਿ ਜੇਕਰ ਸੰਗਤ ਮਾਨਤਾ ਨਹੀਂ ਦਿੰਦੀ ਤਾਂ ਸਰਕਾਰੀ ਸਹਾਇਤਾ ਕੁਝ ਨਹੀਂ ਕਰ ਸਕਦੀ।

ਇਸ ਵਿਚ ਕੋਈ ਸੰਦੇਹ ਨਹੀਂ ਕਿ ਗੁਰੂ ਸਾਹਿਬਾਨ ਸਿੱਖਾਂ ਵਾਸਤੇ ਸਦਾ ਹੀ ਇਕ ਚਾਨਣ-ਮੁਨਾਰਾ ਰਹੇ ਪਰੰਤੂ ਸਿੱਖ ਧਰਮ ਨੂੰ ਵਧਣ-ਫੁਲਣ ਵਿਚ ਸਿੱਖ ਸੰਗਤ ਵਲੋਂ ਦਿੱਤੀ ਸਹਾਇਤਾ ਮਹਾਨ ਅਤੇ ਪ੍ਰਸੰਸਾਯੋਗ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤਕ ਸਿੱਖ ਸੰਗਤ ਇਸ ਤੱਥ ਪ੍ਰਤੀ ਪੂਰੀ ਤਰ੍ਹਾਂ ਚੇਤੰਨ ਹੋ ਚੁਕੀ ਸੀ ਕਿ ਸ਼ਕਤੀ ਤੋਂ ਬਿਨਾਂ ਭਗਤੀ ਅਧੂਰੀ ਹੀ ਨਹੀਂ ਹੈ ਸਗੋਂ ਸਮਾਜ ਲਈ ਹਾਨੀਕਾਰਕ ਵੀ ਹੈ। ਆਰੰਭ ਤੋਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਪੈਰੋਕਾਰਾਂ ਨੂੰ ਦ੍ਰਿੜ ਕੀਤਾ ਹੋਇਆ ਸੀ ਕਿ ਮਨੁਖਤਾ ਨੂੰ ਪ੍ਰੇਮ ਕਰਨ ਲਈ ਬਲੀਦਾਨ ਦੇ ਜਜ਼ਬੇ ਨੂੰ ਬਲਵਾਨ ਬਣਾਉਣਾ ਪਵੇਗਾ ਅਤੇ ਇਸ ਰਾਹ ਤੇ ਚਲਦਿਆਂ ਸਿਰ ਨੂੰ ਤਲੀ ਤੇ ਰਖਕੇ ਅੱਗੇ ਵਧਦੇ ਜਾਣਾ ਪਵੇਗਾ। ਸੰਗਤ ਦੇ ਸਿਧਾਂਤ ਦੀ ਹੋਰ ਵਿਆਖਿਆ ਕਰਦੇ ਹੋਏ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਹੋਰ ਵੀ ਸਪਸ਼ਟ ਕੀਤਾ ਕਿ ਬੇਸ਼ਕ ਅਜ ਤਕ ਇਸ ਸਿਧਾਂਤ ਨੂੰ ਮੰਨਿਆ ਜਾ ਰਿਹਾ ਹੈ ਕਿ ਜੋਗੀਆਂ ਦਾ ਮਾਰਗ ਗਿਆਨ ਦਾ ਮਾਰਗ ਹੈ, ਬ੍ਰਾਹਮਣਾ ਦਾ ਮਾਰਗ ਵੇਦਾਂ ਦਾ ਅਧਿਐਨ ਕਰਨਾ ਹੈ, ਖਤਰੀਆਂ ਦਾ ਮਾਰਗ ਸੂਰਮਤਾਈ ਲਈ ਤਿਆਰ ਬਰ ਤਿਆਰ ਰਹਿਣਾ ਹੈ ਅਤੇ ਅਖੌਤੀ ਸ਼ੂਦਰਾਂ ਦਾ ਮਾਰਗ ਪਰਾਈ ਕਿਰਤ ਅਰਥਾਤ ਸੇਵਾ ਕਰਨਾ ਹੀ ਹੈ ਪਰ ਸਿੱਖ ਧਰਮ ਇਸ ਤੱਥ ਨੂੰ ਨਾ ਮਨਜ਼ੂਰ ਕਰਦਿਆਂ ਇਹ ਪਰਵਾਨ ਕਰਦਾ ਹੈ ਕਿ ਸਾਰਿਆਂ ਦਾ ਸਾਂਝਾ ਮਾਰਗ

ਇਕੋ ਹੀ ਹੈ ਅਰਥਾਤ ਸਾਰਿਆਂ ਨੇ ਸਾਰੇ ਕੰਮ ਕਰਨੇ ਹਨ; ਜਿਹੜਾ ਇਸ ਤੱਥ ਦੇ ਰਹੱਸ ਨੂੰ ਸਮਝਦਾ ਹੈ, ਦੂਜੀ ਨਾਨਕ ਜੋਤਿ ਸ੍ਰੀ ਗੁਰੂ ਅੰਗਦ ਦੇਵ ਜੀ ਤਾਂ ਉਸੇ ਦੇ ਸੇਵਕ ਹਨ ਅਤੇ ਉਹੀ ਪਰਮਾਤਮ ਰੂਪ ਹੈ:

ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ ॥
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ ॥
ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥
ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥

ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੪੬੯

ਸੰਗਤ ਨੂੰ ਗੁਰੂ ਸਾਹਿਬ ਦੇ ਸਮੇਂ ਤੋਂ ਹੀ ਵਡਿਆਈ ਪ੍ਰਾਪਤ ਹੁੰਦੀ ਰਹੀ ਹੈ। ਸੰਗਤ ਦੇ ਗੁਣਾਂ ਨੂੰ ਗੁਰਬਾਣੀ ਨੇ ਬਹੁਤ-ਬਹੁਤ ਅਧਿਕ ਕਰਕੇ ਬਿਆਨ ਕੀਤਾ ਹੈ। ਦਸਮ ਪਾਤਸ਼ਾਹ ਦੇ ਸਮੇਂ ੧੬੯੯ ਈ. ਦੀ ਵਿਸਾਖੀ ਨੂੰ ਸੰਗਤ ਖਾਲਸੇ ਦੇ ਰੂਪ ਵਿਚ ਪਰਵਰਤਿਤ ਹੋ ਗਈ। ਭਾਈ ਗੁਰਦਾਸ ਜੀ ਦੀ ੪੧ ਵੀਂ ਵਾਰ ਦੇ ਅਨੁਸਾਰ ਗੁਰੂ ਸਾਹਿਬ ਨੇ ਖੁਦ ਸੰਗਤ ਨੂੰ ਖਾਲਸੇ ਦੇ ਰੂਪ ਵਿਚ ਪਰਵਰਤਿਤ ਕਰ ਦਿੱਤਾ:

ਸੰਗਤਿ ਕੀਨੀ ਖਾਲਸਾ------॥

ਸੰਗਤ ਦੇ ਏਥੇ ਖਾਲਸਈ ਸਰੂਪ ਨੂੰ ਹੀ ਗੁਰੂ ਸਾਹਿਬ ਨੇ ਗੁਰੂ ਪੰਥ ਦਾ ਨਾਮ ਦਿੱਤਾ ਜਿਸ ਨੇ ਅਗਲੇਰੇ ਇਤਿਹਾਸ ਵਿਚ ਸਿੱਖ ਧਰਮ ਦਾ ਮਾਰਗ ਦਰਸ਼ਨ ਕੀਤਾ। ਗੁਰੂ ਸਾਹਿਬ ਦੇ ਪ੍ਰਾਪਤ ਹੁੰਦੇ ਹੁਕਮਨਾਮਿਆਂ ਵਿਚ ਵੀ ਸੰਗਤ ਨੂੰ ਖਾਲਸਾ ਰੂਪ ਵਿਚ ਹੀ ਪ੍ਰਚਾਰਿਤ ਤੇ ਪ੍ਰਸਾਰਿਤ ਹੁੰਦੇ ਦਰਸਾਇ ਆ ਗਿਆ ਹੈ:

ਸਮੂੰਹ ਸੰਗਤਿ ਮੇਰਾ ਖਾਲਸਾ ਹੈ।

ਇਨ੍ਹਾਂ ਸਾਰੇ ਸਿਧਾਂਤਾਂ ਨੂੰ ਪਰਪੱਕਤਾ ਦੇਣ ਲਈ ਸਿੱਖ ਸੰਗਤਾਂ ਨੇ ਪਹਿਲਾਂ, ਸੰਗਤ ਰੂਪ ਵਿਚ ਇਕੱਠੇ ਹੋਣ ਲਈ ਧਰਮਸਾਲ ਬਣਾਈ ਜਿਹੜੀ ਕਾਲਾਂਤਰ ਵਿਚ ਗੁਰਦੁਆਰੇ ਦਾ ਰੂਪ ਧਾਰ ਕੇ ਅਜ ਸਿੱਖਾਂ ਦੀ ਇਕ ਕੇਂਦਰੀ ਸੰਸਥਾ ਹੈ ਜਿਥੇ ਮਿਲ ਬੈਠ ਕੇ ਅਧਿਆਤਮਿਕਤਾ ਨੂੰ ਡੂੰਘਾ ਕਰਨ ਲਈ ਗੁਰਬਾਣੀ ਦਾ ਕੀਰਤਨ, ਕਥਾ ਵਖਿਆਨ ਹੁੰਦੇ ਹਨ ਅਤੇ ਸਮਾਜਿਕ ਪੰਥਕ ਮਸਲਿਆਂ ਨੂੰ ਵੀ ਵਿਚਾਰਿਆ ਜਾਂਦਾ ਹੈ ਅਤੇ ਪੰਥਕ ਫੈਸਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਪੰਜਾਂ ਪਿਆਰਿਆਂ ਵਲੋਂ ਕੀਤੇ ਗੁਰਮਤੇ ਰਾਹੀਂ ਲਏ ਜਾਂਦੇ ਹਨ।

ਸਿੱਖ ਪੰਥ ਵਿਚ ਪ੍ਰਵਾਨਤ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਵਲੋਂ ਪ੍ਰਕਾਸ਼ਤ ਕੀਤੀ ਗਈ "ਸਿੱਖ ਰਹਿਤ ਮਰਯਾਦਾ" ਵਿਚ 'ਗੁਰਦੁਆਰਾ-ਸੰਸਥਾ' ਬਾਰੇ ਹੇਠ ਲਿਖੇ ਅਨੁਸਾਰ ਜਾਣਕਾਰੀ ਪ੍ਰਾਪਤ ਹੁੰਦੀ ਹੈ:-

**ਗੁਰਦੁਆਰੇ**

ੳ) ਗੁਰਬਾਣੀ ਦਾ ਅਸਰ ਸਾਧ ਸੰਗਤ 'ਚ ਬੈਠਿਆਂ ਵਧੇਰੇ ਹੁੰਦਾ ਹੈ। ਇਸ ਲਈ ਸਿੱਖ ਲਈ ਉਚਿਤ ਹੈ ਕਿ ਸਿੱਖ ਸੰਗਤਾਂ ਦੇ ਜੋੜ-ਮੇਲ ਦੇ ਅਸਥਾਨਾਂ-ਗੁਰਦੁਆਰਿਆਂ ਦੇ ਦਰਸ਼ਨ ਕਰੇ ਤੇ ਸਾਧ ਸੰਗਤ ਵਿਚ ਬੈਠ ਕੇ ਗੁਰਬਾਣੀ ਤੋਂ ਲਾਭ ਉਠਾਵੇ।

ਅ) ਗੁਰਦੁਆਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਿਤਾ-ਪ੍ਰਤੀ ਹੋਵੇ। ਬਿਨਾਂ ਖਾਸ ਕਾਰਨ ਦੇ (ਜਦ ਕਿ ਪ੍ਰਕਾਸ਼ ਜਾਰੀ ਰੱਖਣ ਦੀ ਲੋੜ ਨ ਹੋਵੇ) ਰਾਤ ਨੂੰ ਪ੍ਰਕਾਸ਼ ਨਾ ਰਹੇ। ਆਮ ਤੌਰ 'ਤੇ ਰਹਰਾਸਿ ਦੇ ਪਾਠ ਮਗਰੋਂ ਸੁੱਖ-ਆਸਨ ਕੀਤਾ ਜਾਵੇ। ਜਦ ਤਕ ਗ੍ਰੰਥੀ ਜਾਂ ਸੇਵਾਦਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਲਈ ਹਾਜ਼ਰ ਰਹਿ ਸਕੇ ਜਾਂ ਪਾਠੀਆਂ, ਦਰਸ਼ਨ ਕਰਨ ਵਾਲਿਆਂ ਦੀ ਆਵਾਜਾਈ ਰਹੇ ਜਾਂ ਬੇਅਦਬੀ ਦਾ ਖਤਰਾ ਨਾ ਹੋਵੇ, ਤਦ ਤਕ ਪ੍ਰਕਾਸ਼ ਰਹੇ। ਉਪਰੰਤ ਸੁੱਖ-ਆਸਨ ਕਰ ਦੇਣਾ ਉਚਿਤ ਹੈ, ਤਾਂ ਜੋ ਬੇਅਦਬੀ ਨਾ ਹੋਵੇ।

ੲ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਨਮਾਨ ਨਾਲ ਪ੍ਰਕਾਸ਼ਿਆ, ਪੜ੍ਹਿਆ ਤੇ ਸੰਤੋਖਿਆ ਜਾਵੇ। ਪ੍ਰਕਾਸ਼ ਲਈ ਜ਼ਰੂਰੀ ਹੈ ਕਿ ਸਥਾਨ ਸਾਫ-ਸੁਥਰਾ ਹੋਵੇ। ਉਪਰ ਚਾਂਦਨੀ ਹੋਵੇ। ਪ੍ਰਕਾਸ਼ ਮੰਜੀ ਸਾਹਿਬ 'ਤੇ ਸਾਫ ਸੁਥਰੇ ਬਸਤਰ ਵਿਛਾ ਕੇ ਕੀਤਾ ਜਾਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਭਾਲ ਕੇ ਪ੍ਰਕਾਸ਼ਨ ਲਈ ਗਦੇਲੇ ਆਦਿ ਸਮਾਨ ਵਰਤੇ ਜਾਣ ਅਤੇ ਉਪਰ ਲਈ ਰੁਮਾਲ ਹੋਵੇ। ਜਦ ਪਾਠ ਨਾ ਹੁੰਦਾ ਹੋਵੇ, ਤਾਂ ਉਤੇ ਰੁਮਾਲ ਪਿਆ ਰਹੇ। ਪ੍ਰਕਾਸ਼ ਵੇਲੇ ਚੌਰ ਭੀ ਚਾਹੀਦਾ ਹੈ।

ਸ) ਉਪਰ ਦੱਸੇ ਸਾਮਾਨ ਤੋਂ ਇਲਾਵਾ ਧੂਪ ਜਾਂ ਦੀਵੇ ਮਚਾ ਕੇ ਆਰਤੀ ਕਰਨੀ, ਭੋਗ ਲਾਉਣਾ, ਜੋਤਾਂ ਜਗਾਉਣੀਆਂ, ਟੱਲ ਖੜਕਾਉਣੇ ਆਦਿ ਕਰਮ ਗੁਰਮਤਿ ਅਨੁਸਾਰ ਨਹੀਂ। ਹਾਂ, ਸਥਾਨ ਨੂੰ ਸੁਗੰਧਿਤ ਕਰਨ ਲਈ ਫੁੱਲ, ਧੂਪ ਆਦਿ ਸੁਗੰਧੀਆਂ ਵਰਤਣੀਆਂ ਵਿਵਰਜਿਤ ਨਹੀਂ। ਕਮਰੇ ਅੰਦਰ ਰੌਸ਼ਨੀ ਲਈ ਤੇਲ, ਘੀ ਜਾਂ ਮੋਮਬੱਤੀ, ਬਿਜਲੀ, ਲੈਂਪ ਆਦਿ ਜਗਾ ਲੈਣੇ ਚਾਹੀਦੇ ਹਨ।

ਹ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਾਕਰ (ਤੁੱਲ) ਕਿਸੇ ਪੁਸਤਕ ਨੂੰ ਅਸਥਾਪਨ ਨਹੀਂ ਕਰਨਾ। ਗੁਰਦੁਆਰੇ ਵਿਚ ਕੋਈ ਮੂਰਤੀ-ਪੂਜਾ ਜਾਂ ਹੋਰ ਗੁਰਮਿਤ ਦੇ ਵਿਰੁੱਧ ਕੋਈ ਰੀਤੀ ਜਾਂ ਸੰਸਕਾਰ ਨਾ ਹੋਵੇ, ਨਾ ਹੀ ਕੋਈ ਅਨਮਤ ਦਾ ਤਿਉਹਾਰ ਮਨਾਇਆ ਜਾਵੇ। ਹਾਂ, ਕਿਸੇ ਮੌਕੇ ਜਾਂ ਇੱਕਤ੍ਰਤਾ ਨੂੰ ਗੁਰਮਿਤ ਦੇ ਪ੍ਰਚਾਰ ਲਈ ਵਰਤਣਾ ਅਯੋਗ ਨਹੀਂ।

ਕ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਘੂੜੇ ਦੇ ਪਾਵਿਆਂ ਨੂੰ ਮੁੱਠੀਆਂ ਭਰਨੀਆਂ, ਕੰਧਾਂ ਜਾਂ ਥੜ੍ਹਿਆਂ 'ਤੇ ਨੱਕ ਰਗੜਨਾ ਜਾਂ ਮੁੱਠੀਆਂ ਭਰਨੀਆਂ, ਮੰਜੀ ਸਾਹਿਬ ਹੇਠਾਂ ਪਾਣੀ ਰੱਖਣਾ, ਗੁਰਦੁਆਰਿਆਂ ਵਿਚ ਮੂਰਤੀਆਂ (ਬੁੱਤ) ਬਨਾਣੀਆਂ ਜਾਂ ਰੱਖਣੀਆਂ,

ਗੁਰੂ ਸਾਹਿਬਾਨ ਜਾਂ ਸਿੱਖ ਬਜ਼ੁਰਗਾਂ ਦੀਆਂ ਤਸਵੀਰਾਂ ਅੱਗੇ ਮੱਥੇ ਟੇਕਣੇ, ਇਹੋ ਜਿਹੇ ਕਰਮ ਮਨਮੱਤ ਹਨ।

ਖ) ਇਕ ਤੋਂ ਦੂਜੀ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਲੈ ਜਾਣ ਵੇਲੇ ਅਰਦਾਸ ਕਰਨੀ ਚਾਹੀਏ। ਜਿਸ ਨੇ ਸਿਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਚੁੱਕਿਆ ਹੋਵੇ, ਉਹ ਨੰਗੇ ਪੈਰੀਂ ਚਲੇ, ਪਰ ਜੇਕਰ ਕਿਸੇ ਮੌਕੇ ਜੋੜੇ ਪਾਣ ਦੀ ਅਤਿ ਲੋੜ ਪੈ ਜਾਵੇ, ਤਾਂ ਭਰਮ ਨਹੀਂ ਕਰਨਾ।

ਗ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਰਦਾਸਾ ਸੋਧ ਕੇ ਪ੍ਰਕਾਸ਼ ਕੀਤਾ ਜਾਵੇ। ਪ੍ਰਕਾਸ਼ ਕਰਨ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਇਕ ਸ਼ਬਦ ਦਾ ਵਾਕ ਲਿਆ ਜਾਵੇ।

ਘ) ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਆਵੇ ਤਾਂ ਭਾਵੇਂ ਅੱਗੇ ਪ੍ਰਕਾਸ਼ ਹੋਇਆ ਹੋਵੇ ਜਾਂ ਨਾ, ਹਰ ਇਕ ਸਿੱਖ ਨੂੰ ਸਨਮਾਨ ਲਈ ਉੱਠ ਖਲੋਣਾ ਚਾਹੀਏ।

ਙ) ਗੁਰਦੁਆਰੇ ਅੰਦਰ ਜਾਣ ਲੱਗਿਆਂ ਜੋੜੇ ਬਾਹਰ ਲਾਹ ਕੇ, ਸੁਥਰਾ ਹੋ ਕੇ ਜਾਣਾ ਚਾਹੀਏ, ਜੇ ਪੈਰ ਮੈਲੇ ਜਾਂ ਗੰਦੇ ਹੋਣ, ਤਾਂ ਜਲ ਨਾਲ ਧੋ ਲੈਣੇ ਚਾਹੀਏ। ਸ੍ਰੀ ਗੁਰੂ ਗ੍ਰੰਥ ਸਾਹਿਬ ਅਥਵਾ ਗੁਰਦੁਆਰੇ ਨੂੰ ਆਪਣੇ ਸੱਜੇ ਪਾਸੇ ਰੱਖ ਕੇ ਪ੍ਰਕਰਮਾ ਕਰਨੀ ਚਾਹੀਏ।

ਚ) ਗੁਰਦੁਆਰੇ ਅੰਦਰ ਦਰਸ਼ਨਾਂ ਲਈ ਜਾਣ ਲਈ ਕਿਸੇ ਦੇਸ਼, ਮਜ਼੍ਹਬ, ਜਾਤਿ ਵਾਲੇ ਨੂੰ ਮਨਾਹੀ ਨਹੀਂ, ਪਰ ਉਸ ਦੇ ਪਾਸ ਸਿੱਖ ਧਰਮ ਤੋਂ ਵਿਵਰਜਿਤ, ਤਮਾਕੂ ਆਦਿ ਕੋਈ ਚੀਜ਼ ਨਹੀਂ ਹੋਣੀ ਚਾਹੀਦੀ।

ਛ) ਗੁਰਦੁਆਰੇ ਅੰਦਰ ਜਾ ਕੇ ਸਿੱਖ ਦਾ ਪਹਿਲਾ ਕਰਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਣਾ ਹੈ। ਉਪਰੰਤ ਗੁਰੂ ਰੂਪ ਸਾਧ ਸੰਗਤ ਦੇ ਦਰਸ਼ਨ ਕਰਕੇ ਸਹਿਜ ਨਾਲ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ' ਬੁਲਾਈ ਜਾਵੇ।

ਜ) ਸੰਗਤ ਵਿਚ ਬੈਠਣ ਲਈ ਭੀ ਸਿੱਖ-ਅਸਿੱਖ, ਛੂਤ-ਛਾਤ, ਜਾਤ-ਪਾਤ, ਊਚ-ਨੀਚ ਦਾ ਭਰਮ ਜਾਂ ਵਿਤਕਰਾ ਨਹੀਂ ਕਰਨਾ।

ਝ) ਕਿਸੇ ਮਨੁੱਖ ਦਾ ਸਤਿਗੁਰਾਂ ਦੇ ਪ੍ਰਕਾਸ਼ ਸਮੇਂ ਜਾਂ ਸੰਗਤ ਵਿਚ ਗਦੇਲਾ, ਆਸਣ, ਕੁਰਸੀ, ਚੌਕੀ, ਮੰਜਾ ਆਦਿ ਲਾ ਕੇ ਬੈਠਣਾ ਜਾਂ ਕਿਸੇ ਹੋਰ ਵਿਤਕਰੇ ਨਾਲ ਬੈਠਣਾ ਮਨਮੱਤ ਹੈ।

ਞ) ਸੰਗਤ ਵਿਚ ਜਾਂ ਸਤਿਗੁਰਾਂ ਦੇ ਪ੍ਰਕਾਸ਼ ਸਮੇਂ ਕਿਸੇ ਸਿੱਖ ਨੂੰ ਨੰਗੇ ਸਿਰ ਨਹੀਂ ਬੈਠਣਾ ਚਾਹੀਦਾ। ਸੰਗਤ ਵਿਚ ਸਿੱਖ ਇਸਤਰੀਆਂ ਲਈ ਪਰਦਾ ਕਰਨਾ ਜਾਂ ਘੁੰਡ ਕੱਢਣਾ ਗੁਰਮਤਿ ਵਿਰੁੱਧ ਹੈ।

ਟ) ਤਖਤ ਪੰਜ ਹਨ:- ੧) ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ। ੨) ਤਖ਼ਤ

ਸ੍ਰੀ ਪਟਨਾ ਸਾਹਿਬ। ੩) ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਅਨੰਦਪੁਰ। ੪) ਤਖ਼ਤ ਸ੍ਰੀ ਹਜ਼ੂਰ ਸਾਹਿਬ, ਨੰਦੇੜ। ੫) ਤਖ਼ਤ ਸ੍ਰੀ ਦਮਦਮਾ ਸਾਹਿਬ (ਤਲਵੰਡੀ ਸਾਬੋ)

ਠ) ਤਖ਼ਤਾਂ ਦੇ ਖਾਸ ਅਸਥਾਨ ਉੱਤੇ ਕੇਵਲ ਰਹਿਤਵਾਨ ਅੰਮ੍ਰਿਤਧਾਰੀ ਸਿੰਘ (ਸਿੰਘ ਜਾਂ ਸਿੰਘਣੀ) ਹੀ ਚੜ੍ਹ ਸਕਦੇ ਹਨ। ਤਖ਼ਤਾਂ ਉਤੇ ਪਤਿਤ ਤੇ ਤਨਖਾਹੀਏ ਸਿੱਖ ਤੋਂ ਬਿਨਾਂ ਹਰ ਇਕ ਪ੍ਰਾਣੀ ਮਾਤਰ, ਸਿੱਖ, ਗੈਰ-ਸਿੱਖ ਦੀ ਅਰਦਾਸ ਹੋ ਸਕਦੀ ਹੈ।

ਡ) ਹਰ ਇਕ ਗੁਰਦੁਆਰੇ ਵਿਚ ਕਿਸੇ ਉਚੀ ਥਾਂ 'ਤੇ ਨਿਸ਼ਾਨ ਸਾਹਿਬ ਲੱਗਾ ਹੋਵੇ। ਨਿਸ਼ਾਨ ਸਾਹਿਬ ਦੇ ਪੁਸ਼ਾਕੇ ਦਾ ਰੰਗ ਬਸੰਤੀ ਜਾਂ ਸੁਰਮਈ ਹੋਵੇ ਅਤੇ ਨਿਸ਼ਾਨ ਸਾਹਿਬ ਦੇ ਸਿਰੇ ਉਤੇ ਸਰਬਲੋਹ ਦਾ ਭਾਲਾ ਜਾਂ ਖੰਡਾ ਹੋਵੇ।

ਢ) ਗੁਰਦੁਆਰੇ ਵਿੱਚ ਨਗਾਰਾ ਹੋਵੇ, ਜੋ ਸਮੇਂ ਸਿਰ ਵਜਾਇਆ ਜਾਵੇ।

ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸੰਗਤ, ਪੰਗਤ ਅਤੇ ਗੁਰਦੁਆਰਾ ਸੰਸਥਾ ਨੂੰ ਦਿਤੇ ਗਏ ਸੰਸਥਾਗਤ ਰੂਪ ਨੇ ਸਿੱਖ ਧਰਮ ਨੂੰ ਪ੍ਰਫੁਲਤ ਕਰਨ ਲਈ ਵਡਮੁੱਲਾ ਯੋਗਦਾਨ ਪਾਇਆ।

# ਪ੍ਰਮੁੱਖ ਸਿੱਖ ਸੰਪ੍ਰਦਾਵਾਂ ਅਤੇ ਲਹਿਰਾਂ

## ਮੁੱਢਲੀ ਜਾਣਕਾਰੀ

ੳ. ਸਿੱਖ ਸੰਪ੍ਰਦਾਵਾਂ (ਉਦਾਸੀ, ਨਿਰਮਲੇ, ਸੇਵਾ ਪੰਥੀ ਅਤੇ ਨਿਹੰਗ ਸਿੰਘ)।

ਅ. ਪੰਥ 'ਚੋਂ ਛੇਕੀਆਂ ਸੰਪ੍ਰਦਾਵਾਂ (ਮੀਣੇ, ਧੀਰਮੱਲੀਏ, ਰਾਮਰਾਈਏ, ਮਸੰਦ)।

ੲ. ਸਿੰਘ ਸਭਾ ਲਹਿਰ।

ਸ. ਗੁਰਦੁਆਰਾ ਸੁਧਾਰ ਲਹਿਰ।

ਹ. ਅਕਾਲੀ ਮੋਰਚੇ।

# ਪ੍ਰਮੁੱਖ ਸਿੱਖ ਸੰਪ੍ਰਦਾਵਾਂ ਅਤੇ ਲਹਿਰਾਂ

## ੳ. ਸਿੱਖ ਸੰਪ੍ਰਦਾਵਾਂ

ਕਿਸੇ ਵੀ ਵਿਚਾਰਧਾਰਾ ਦੇ ਵਿਕਾਸ ਲਈ ਉਸ ਦੇ ਪ੍ਰਚਾਰ-ਪ੍ਰਸਾਰ ਦੀ ਜ਼ਰੂਰਤ ਹੁੰਦੀ ਹੈ ਤਾਂ ਕਿ ਉਸ ਦੇ ਸਹੀ ਉਦੇਸ਼ ਨੂੰ ਲਾਗੂ ਕੀਤਾ ਜਾ ਸਕੇ। ਇਸ ਕਾਰਜ ਲਈ ਬਹੁਤ ਸਾਰੇ ਪ੍ਰਚਾਰਕਾਂ, ਸਾਧਕਾਂ ਦੀ ਜ਼ਰੂਰਤ ਮਹਿਸੂਸ ਹੁੰਦੀ ਹੈ। ਧਰਮ ਦੇ ਖੇਤਰ ਵਿਚ ਇਸ ਕਾਰਜ ਲਈ ਬਹੁਤ ਸਾਰੇ ਮਹਾਂਪੁਰਸ਼, ਪ੍ਰਚਾਰਕ ਅਤੇ ਧਰਮੀ ਬੰਦੇ ਹਿੱਸਾ ਪਾਉਂਦੇ ਰਹਿੰਦੇ ਹਨ। ਉਨ੍ਹਾਂ ਦਾ ਮੁੱਖ ਉਦੇਸ਼ ਤਾਂ ਭਾਵੇਂ ਉਸ ਧਰਮ ਦਾ ਵਿਕਾਸ ਕਰਨਾ ਹੀ ਹੁੰਦਾ ਹੈ ਪਰ ਉਨ੍ਹਾਂ ਦੀ ਆਪਣੀ ਸ਼ਖ਼ਸੀਅਤ ਦਾ ਪ੍ਰਭਾਵ ਵੀ ਆਮ ਲੋਕਾਂ 'ਤੇ ਪੈਂਦਾ ਹੈ ਜਿਸ ਕਾਰਨ ਉਹ ਮੁੱਖ ਧਾਰਾ ਨਾਲੋਂ ਅਲੱਗ ਜਾਪਣ ਲੱਗ ਜਾਂਦੇ ਹਨ ਅਤੇ ਉਨ੍ਹਾਂ ਦੀ ਵੱਖਰੀ ਪਛਾਣ ਪੈਦਾ ਹੋ ਜਾਂਦੀ ਹੈ। ਇਹ ਵੱਖਰੀ ਪਛਾਣ ਹੀ ਉਨ੍ਹਾਂ ਦੀ ਸੰਪ੍ਰਦਾਇ ਦੀ ਨੀਂਹ ਰਖਦੀ ਹੈ। ਕਿਸੇ ਵੀ ਸੰਪ੍ਰਦਾਇ ਦੀ ਸਥਾਪਨਾ ਵਿਚ ਇਕ ਵਿਸ਼ੇਸ਼ ਸ਼ਖ਼ਸੀਅਤ ਵਲੋਂ ਸੇਧ ਦੀ ਲੋੜ ਹੁੰਦੀ ਹੈ। ਉਹ ਸੰਪ੍ਰਦਾਇ ਮੂਲ ਸਿਧਾਂਤ ਦੀ ਵਿਆਖਿਆ, ਸਮਾਜਕ ਅਤੇ ਧਾਰਮਕ ਰੀਤਾਂ ਦੇ ਪਾਲਣ ਦੀ ਵਿਲੱਖਣਤਾ ਦੀ ਭੂਮਿਕਾ ਵੀ ਨਿਭਾਉਂਦੀ ਹੈ।

ਸਿੱਖ ਧਰਮ ਦੇ ਵਿਕਾਸ ਵਿਚ ਵੱਖ-ਵੱਖ ਸਮੇਂ ਹੋਂਦ ਵਿਚ ਆਈਆਂ ਸੰਪ੍ਰਦਾਵਾਂ ਦਾ ਸਿੱਖੀ ਦੇ ਪ੍ਰਚਾਰ-ਪ੍ਰਸਾਰ ਵਿਚ ਹਾਂ ਪਖੀ ਤੇ ਨਾਂਹ ਪਖੀ ਆਪੋ ਆਪਣਾ ਯੋਗਦਾਨ ਰਿਹਾ ਹੈ। ਇਨ੍ਹਾਂ ਸੰਪ੍ਰਦਾਵਾਂ ਵਿਚ ਉਦਾਸੀ, ਨਿਰਮਲੇ, ਸੇਵਾ ਪੰਥੀ, ਮੀਣੇ, ਮਸੰਦ ਆਦਿ ਵਿਸ਼ੇਸ਼ ਹਨ।

**ਉਦਾਸੀ ਸੰਪ੍ਰਦਾਇ:**- ਉਦਾਸੀ ਸ਼ਬਦ ਸੰਸਕ੍ਰਿਤ ਦੇ ਉਦਾਸੀਨ ਸ਼ਬਦ ਤੋਂ ਹੋਂਦ ਵਿਚ ਆਇਆ ਹੈ ਜਿਸ ਦਾ ਅਰਥ ਹੈ, ਵਿਰਕਤ, ਜੋ ਵਿਅਕਤੀ ਸੰਸਾਰ ਦੇ ਬੰਧਨਾਂ ਤੋਂ ਮੁਕਤ ਹੋ ਗਿਆ ਹੋਵੇ। ਪ੍ਰਾਚੀਨ ਕਾਲ ਵਿਚ ਹਿੰਦੂ ਧਰਮ ਵਿਚ ਮਨੂੰ ਸਿਮ੍ਰਤੀ ਅਨੁਸਾਰ ਜੀਵਨ ਨੂੰ ੧੦੦ ਸਾਲ ਦਾ ਮੰਨ ਕੇ ਉਸ ਨੂੰ ੨੫-੨੫ ਸਾਲ ਦੇ ਚਾਰ ਹਿੱਸਿਆਂ ਵਿਚ ਵੰਡਿਆ ਹੋਇਆ ਸੀ ਜਿਨ੍ਹਾਂ ਨੂੰ ਚਾਰ ਆਸ਼ਰਮ ਕਿਹਾ ਜਾਂਦਾ ਸੀ। ਇਸ ਆਸ਼ਰਮ ਦੇ ਤੀਜੇ ਹਿੱਸੇ ਨੂੰ ਬਾਨਪ੍ਰਸਤ ਆਸ਼ਰਮ ਕਿਹਾ ਜਾਂਦਾ ਸੀ। ਤੀਜੇ ਆਸ਼ਰਮ ਦੀ ਸਮਾਪਤੀ ਤੋਂ ਬਾਅਦ ਉਹ ਸੰਨਿਆਸ ਆਸ਼ਰਮ ਵਿਚ ਪ੍ਰਵੇਸ਼ ਕਰਦਾ

ਸੀ, ਜਿਸ ਵਿਚ ਵਿਅਕਤੀ ਨੂੰ ਸਾਰੇ ਸੰਸਾਰਿਕ ਸਬੰਧਾਂ ਦਾ ਪੂਰੀ ਤਰ੍ਹਾਂ ਤਿਆਗ ਕਰਨਾ ਪੈਂਦਾ ਸੀ ਅਤੇ ਉਹ ਇਕ ਥਾਂ 'ਤੇ ਟਿਕ ਕੇ ਨਹੀਂ ਸੀ ਰਹਿ ਸਕਦਾ। ਪ੍ਰਾਚੀਨ ਕਾਲ ਵਿਚ ਇਹੋ ਜਿਹੇ ਬਹੁਤ ਸਾਰੇ ਸੰਨਿਆਸੀ, ਬੈਰਾਗੀ, ਨਾਂਗੇ, ਉਦਾਸੀ, ਮੋਨੀ ਆਦਿ ਦਾ ਜ਼ਿਕਰ ਮਿਲਦਾ ਹੈ ਜਿਨ੍ਹਾਂ ਦੀਆਂ ਅਗੋਂ ਕਈ ਹੋਰ ਉਪ-ਸ਼ਾਖਾਵਾਂ ਪ੍ਰਚਲਤ ਸਨ। ਪਰੰਤੂ ਇਸ ਨਿਰਵਿਰਤੀ ਉਦਾਸੀ ਮਤ ਦਾ ਸਿੱਖ ਸੰਪ੍ਰਦਾਇ ਦੀ ਪਰਵਿਰਤੀ ਉਦਾਸੀ ਸੰਪ੍ਰਦਾਇ ਨਾਲ ਕੋਈ ਸਬੰਧ ਨਹੀਂ ਹੈ। ਬਾਬਾ ਸ੍ਰੀ ਚੰਦ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਤਰਾਧਿਕਾਰੀ ਭਾਈ ਲਹਿਣਾ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਨੂੰ ਗੁਰਗੱਦੀ ਲਈ ਨਾਮਜ਼ਦ ਕਰਨ ਦਾ ਵਿਰੋਧ ਕੀਤਾ। ਇਸ ਵਿਚੋਂ ਉਹ ਉਦਾਸੀ ਸੰਪ੍ਰਦਾਇ ਪੈਦਾ ਹੋਈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿਖਿਆਵਾਂ ਦਾ ਪ੍ਰਚਾਰ ਆਪਣੇ ਢੰਗ ਨਾਲ ਕਰਦੀ ਸੀ। ਜਿਸ ਵਿਚ ਸੰਨਿਆਸ ਅਤੇ ਬ੍ਰਹਮਚਰਯ ਉਤੇ ਜ਼ੋਰ ਸੀ। ਸਿੱਖ ਪੰਥ ਦੀ ਮੁਖ-ਧਾਰਾ ਨਾਲ ਗੁਰੂ ਸੰਸਥਾ ਦੇ ਮੁੱਦੇ ਉਤੇ ਉਦਾਸੀਆਂ ਦਾ ਬਹੁਤ ਵੱਡਾ ਵਿਖਰੇਵਾਂ ਇਹ ਵੀ ਹੈ ਕਿ ਇਹ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਬਾਅਦ ਸਿੱਖ ਗੁਰੂਆਂ ਨੂੰ ਗੁਰੂ ਦਾ ਦਰਜਾ ਹੀ ਨਹੀਂ ਦਿੰਦੇ। ਏਹੋ ਕਾਰਨ ਹੈ ਕਿ ਗੁਰਬਾਣੀ ਅਨੁਸਾਰ ਉਦਾਸੀ ਕਿਹੋ ਜਿਹਾ ਹੋਣਾ ਚਾਹੀਦਾ ਹੈ ਇਸ ਬਾਰੇ ਸਪੱਸ਼ਟ ਸੇਧ ਦਿਤੀ ਗਈ ਹੈ।:-

ਸੋ ਗਿਰਹੀ ਸੋ ਦਾਸ ਉਦਾਸੀ ਜਿਨਿ ਗੁਰਮੁਖਿ ਆਪੁ ਪਛਾਨਿਆ॥

ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੧੩੩੨

ਨਾਨਕ ਪੰਥੀ ਉਦਾਸੀ ਸੰਪ੍ਰਦਾਇ ਦਾ ਆਰੰਭ ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ ਕੀਤੀਆਂ ਚਾਰ ਉਦਾਸੀਆਂ ਦੀਆਂ ਧਰਮ ਪ੍ਰਚਾਰ ਫੇਰੀਆ ਵਿਚੋਂ ਲੱਭਿਆ ਜਾ ਸਕਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਪ੍ਰਚਾਰ ਫੇਰੀਆਂ ਦੌਰਾਨ ਜੋ ਭੇਸ ਧਾਰਨ ਕੀਤਾ ਸੀ ਉਸ ਨੂੰ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਉਦਾਸੀ ਰੀਤ: ਭਾਵ ਪ੍ਰਚਾਰ ਲਈ ਭਰਮਣ ਦੀ ਰੀਤ ਕਿਹਾ ਹੈ:-

ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।

ਵਾਰਾਂ ਭਾਈ ਗੁਰਦਾਸ ਜੀ, ੧:੨੪

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਸਾਰਿਕ ਮੋਹ ਮਾਇਆ ਅਤੇ ਪਰਿਵਾਰਕ ਸਬੰਧਾਂ ਤੋਂ ਉਪਰ ਉੱਠ ਕੇ ਕੁਲ ਲੋਕਾਈ ਦੇ ਕਲਿਆਣ ਲਈ ਦੇਸ਼ ਵਿਦੇਸ਼ ਦੀਆਂ ਲੰਬੀਆਂ ਯਾਤਰਾਵਾਂ ਕੀਤੀਆਂ ਜਿਨ੍ਹਾਂ ਨੂੰ 'ਉਦਾਸੀਆਂ' ਕਿਹਾ ਜਾਂਦਾ ਹੈ। ਉਦਾਸੀਆਂ ਤੋਂ ਬਾਅਦ ਗੁਰੂ ਜੀ ਨੇ ਕਰਤਾਰਪੁਰ ਆ ਕੇ ਉਦਾਸੀ ਭੇਖ ਭਾਵ ਭਰਮਣ ਕਰਨ ਲਈ ਪਹਿਨਿਆ ਪਹਿਰਾਵਾ ਉਤਾਰ ਦਿੱਤਾ ਅਤੇ ਫੇਰ ਗ੍ਰਹਿਸਤੀਆਂ ਵਾਲੇ ਬਸਤ੍ਰ ਧਾਰਨ ਕਰ ਲਏ।

ਬਾਬਾ ਆਇਆ ਕਰਤਾਰਪੁਰ ਭੇਖ ਉਦਾਸੀ ਸਗਲ ਉਤਾਰਾ।
ਪਹਿਰ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।

ਉਹੀ, ੧:੩੮

ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਤਿਆਗਿਆ 'ਉਦਾਸੀ ਭੇਖ' ਉਨ੍ਹਾਂ ਦੇ ਵੱਡੇ ਸਪੁੱਤਰ ਬਾਬਾ ਸ੍ਰੀ ਚੰਦ ਨੇ ਧਾਰਨ ਕਰ ਲਿਆ, ਅਤੇ ਗ੍ਰਹਿਸਤੀਆਂ ਵਾਲੇ ਜੀਵਨ ਦਾ ਤਿਆਗ ਕਰਕੇ ਧਰਮ-ਪ੍ਰਚਾਰ ਵਿਚ ਜੁੱਟ ਗਏ। ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖ ਧਰਮ ਲਈ ਆਰੰਭ ਕੀਤੇ ਮਿਸ਼ਨ ਵਿਚ ਅਤੇ ਉਦਾਸੀ ਮਤ ਵਿਚ ਇਕ ਬੁਨਿਆਦੀ ਅੰਤਰ ਆ ਗਿਆ ਜਿਸ ਦਾ ਮੁੱਖ ਅਧਾਰ ਘਰਬਾਰ ਦਾ ਤਿਆਗ ਅਤੇ ਘਰ ਗ੍ਰਹਿਸਤੀ ਬਣਨਾ ਹੈ। ਉਂਝ ਬਾਬਾ ਸ੍ਰੀ ਚੰਦ ਜੀ ਨੇ ਅਤੇ ਉਨ੍ਹਾਂ ਦੇ ਉਦਾਸੀ ਮਤ ਵਾਲੇ ਪੈਰੋਕਾਰਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਗੁਰੂ ਰੂਪ ਵਿਚ ਹੀ ਗ੍ਰਹਿਣ ਕੀਤਾ ਹੈ। ਬਾਬਾ ਸ੍ਰੀ ਚੰਦ ਜੀ ਨੂੰ ਵੀ ਗੁਰੂ ਘਰੋਂ ਪੂਰਾ ਮਾਣ ਸਤਿਕਾਰ ਮਿਲਦਾ ਰਿਹਾ ਹੈ। ਇਥੋਂ ਤਕ ਕਿ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਬਾਬਾ ਜੀ ਦੇ ਅਰਪਿਤ ਕਰ ਦਿੱਤਾ। ਜਿਨ੍ਹਾਂ ਨੇ ਅੱਗੋਂ ਉਦਾਸੀ ਸੰਪ੍ਰਦਾਇ ਦਾ ਵਿਕਾਸ ਕੀਤਾ।

ਬਾਬਾ ਸ੍ਰੀ ਚੰਦ ਜੀ ਤੋਂ ਬਾਅਦ ਬਾਬਾ ਗੁਰਦਿੱਤਾ ਜੀ ਨੇ ਉਦਾਸੀ ਮਤ ਦੇ ਪ੍ਰਚਾਰ ਨੂੰ ਸੰਗਠਨਾਤਮਿਕ ਰੂਪ ਦੇਣ ਲਈ ਚਾਰ ਧੂਣਿਆਂ ਦੀ ਸਥਾਪਨਾ ਕੀਤੀ। ਬਾਬਾ ਗੁਰਦਿੱਤਾ ਜੀ ਬਾਰੇ ਉਦਾਸੀ ਸਾਧੂ ਗੁਰਦਾਸ ਦੱਖਣੀ ਆਪਣੀ ਮਾਤ੍ਰਾ ਵਿਚ ਜ਼ਿਕਰ ਕਰਦਾ ਹੋਇਆ ਕਹਿੰਦਾ ਹੈ :-

ਗੁਰ ਖਸਟ ਸੁਤ ਬਾਬਾ ਗੁਰਦਿਤਾ। ਦੀਨ ਦੁਨੀ ਕਾ ਤਿਨ ਸਿਰ ਟਿਕਾ।
ਸ੍ਰੀ ਚੰਦ ਸੋਂ ਉਪਦੇਸ ਕੋ ਪਾਯੋ। ਉਦਾਸੀਨ ਸੰਪ੍ਰਦਾ ਚਲਾਯੋ।

ਬਾਬਾ ਗੁਰਦਿੱਤਾ ਜੀ ਨੇ ਜਿਥੇ ਪੰਜਾਬ ਵਿਚ ਪ੍ਰਚਾਰ ਦਾ ਕੰਮ ਤੇਜ਼ ਕੀਤਾ ਉੱਥੇ ਉਨ੍ਹਾਂ ਨੇ ਦੇਸ਼ ਦੇ ਵੱਖ-ਵੱਖ ਇਲਾਕਿਆਂ ਵਿਚ ਗੁਰਮਤਿ ਦੇ ਪ੍ਰਚਾਰ ਲਈ ਯੋਜਨਾਵਾਂ ਬਣਾਈਆਂ। ਇਸ ਸਬੰਧ ਵਿਚ ਉਨ੍ਹਾਂ ਨੇ ੧੬੩੬ ਈ. ਵਿਚ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚ ਚਾਰ ਪ੍ਰਚਾਰਕ ਨਿਯੁਕਤ ਕੀਤੇ। ਇਹਨਾਂ ਨੇ ਸਿੱਖੀ ਦੇ ਪ੍ਰਚਾਰ ਵਿਚ ਉੱਘਾ ਯੋਗਦਾਨ ਪਾਇਆ ਜਿਸ ਕਾਰਣ ਇਨ੍ਹਾਂ ਨੂੰ ਚਾਰ ਧੂਣੇ ਅਤੇ ਛੇ ਬਖ਼ਸ਼ਿਸ਼ਾਂ ਗੁਰੂ ਸਾਹਿਬਾਨ ਵੱਲੋਂ ਪ੍ਰਾਪਤ ਹੋਈਆਂ। ਇਹ ਚਾਰ ਧੂਣੇ ਇਸ ਪ੍ਰਕਾਰ ਹਨ:-੧. ਅਲਮਸਤ ਜੀ, ੨. ਬਾਲੂ ਹਸਨਾ ਜੀ, ੩. ਗੋਇੰਦ ਜੀ ਅਤੇ ੪. ਫੂਲ ਸ਼ਾਹ ਜੀ। ਛੇ ਬਖ਼ਸ਼ਿਸ਼ਾਂ ਦਾ ਵੇਰਵਾ ਇਸ ਪ੍ਰਕਾਰ ਹੈ:-੧. ਸੁਥਰੇ ਸ਼ਾਹੀ, ੨. ਸੰਗਤ ਸਾਹਿਬੀਏ, ੩. ਜੀਤ ਮੱਲੀਏ, ੪. ਬਖਤ ਮੱਲੀਏ, ੫. ਭਗਤ ਭਗਵਾਨੀਏ, ੬. ਮੀਹਾਂ ਸ਼ਾਹੀਏ।

ਸਿੱਖ ਧਰਮ ਦੇ ਵਿਕਾਸ ਵਿਚ ਇਸ ਸੰਪ੍ਰਦਾਇ ਦਾ ਵਿਸ਼ੇਸ਼ ਯੋਗਦਾਨ

ਰਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਗੁਰਧਾਮ ਬਣਾਉਣ ਅਤੇ ਉਨ੍ਹਾਂ ਦੀ ਉਸਾਰੀ ਵਿਚ ਇਨ੍ਹਾਂ ਦਾ ਬਹੁਤ ਵੱਡਾ ਯੋਗਦਾਨ ਰਿਹਾ ਹੈ। ਇਨ੍ਹਾਂ ਸਾਧੂਆਂ ਨੇ ਗੁਰਮੁਖੀ ਲਿਪੀ ਰਾਹੀਂ ਗੁਰਮਤਿ ਦਾ ਪ੍ਰਚਾਰ ਵੀ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨੇਕਾਂ ਸਰੂਪ ਹੱਥ ਨਾਲ ਲਿਖ ਕੇ ਗੁਰਧਾਮਾਂ ਵਿਚ ਸਥਾਪਿਤ ਕੀਤੇ ਅਤੇ ਗੁਰਬਾਣੀ ਦੀਆਂ ਮੌਖਿਕ ਅਤੇ ਲਿਖਤੀ ਦੋਹਾਂ ਤਰ੍ਹਾਂ ਦੀਆਂ ਵਿਆਖਿਆਵਾਂ ਕੀਤੀਆਂ। ਸਾਹਿੱਤਿਕ ਖੇਤਰ ਵਿਚ ਮੁੱਢਲੇ ਸਾਧੂਆਂ ਦਾ ਇਤਨਾ ਯੋਗਦਾਨ ਨਹੀਂ ਸੀ ਕਿਉਂਕਿ ਉਹ ਪ੍ਰਚਾਰਕ ਜ਼ਿਆਦਾ ਸਨ। ਬਾਅਦ ਵਿਚ ਹੋਏ ਸਾਧੂਆਂ ਵਿਚੋਂ ਹਰੀਆ ਜੀ, ਆਨੰਦਘਨ ਜੀ, ਅਮੀਰਦਾਸ ਜੀ, ਸੁਖਬਾਸੀ ਜੀ, ਰਾਮ ਜੀ, ਸੰਤ ਰੇਣ ਜੀ, ਰਾਮਦਾਸ ਜੀ ਆਦਿ ਨੇ ਅਨੇਕ ਸਾਹਿੱਤਿਕ ਰਚਨਾਵਾਂ ਵਿਚ ਯੋਗਦਾਨ ਪਾਇਆ ਹੈ। ਪੰਜਾਬ ਤੋਂ ਬਾਹਰ ਦੇ ਉਦਾਸੀਆਂ ਦੀਆਂ ਤਿਆਰ ਕੀਤੀਆਂ ਸਹਿੱਤਿਕ ਰਚਨਾਵਾਂ ਦੀ ਬਿਰਤੀ ਸਨਾਤਨ ਧਰਮ ਵਾਲੀ ਵਧੇਰੇ ਹੈ। ਬਾਬਾ ਗੁਰਦਿੱਤਾ ਜੀ ਵੱਲੋਂ ਜਿਨ੍ਹਾਂ ਉਦਾਸੀ ਸਿੱਖਾਂ ਨੂੰ ਗੁਰਮਤਿ ਦੇ ਪ੍ਰਚਾਰ ਦਾ ਕਾਰਜ ਸੌਂਪਿਆ ਗਿਆ ਉਨ੍ਹਾਂ ਨੇ ਪੂਰੀ ਲਗਨ ਤੇ ਮਿਹਨਤ ਨਾਲ ਪ੍ਰਚਾਰ ਕੀਤਾ ਪਰ ਸਮਾਂ ਬੀਤਣ ਨਾਲ ਇਨ੍ਹਾਂ ਵਿਚ ਕਚਿਆਈ ਆਉਂਦੀ ਗਈ ਅਤੇ ਇਹ ਗੁਰਮਤਿ ਤੋਂ ਦੂਰ ਹੁੰਦੇ ਗਏ। ਉਦਾਸੀ ਮਤ ਵਾਲੇ ਇਨ੍ਹਾਂ ਸਾਧੂਆਂ ਨੇ ਆਪਣੀ ਵੱਖਰੀ ਪਹਿਚਾਨ ਸਥਾਪਤ ਕਰਨ ਲਈ ੧੮੩੬ ਸੰਮਤ ਵਿਚ ਇਕ ਪੰਚਾਇਤੀ ਅਖਾੜਾ ਬਣਾ ਲਿਆ ਜਿਸਦੇ ਮੁਖੀ ਮਹੰਤ ਪਰੀਤਮ ਦਾਸ ਸਨ। ਲਗ ਭਗ ੬੦ ਸਾਲ ਸਾਰੇ ਉਦਾਸੀ ਸਾਧੂ ਇਸ ਪੰਚਾਇਤੀ ਅਖਾੜੇ ਦੀ ਰਹਿਨੁਮਾਈ ਹੇਠ ਕੰਮ ਕਰਦੇ ਰਹੇ। ਇਨ੍ਹਾਂ ਸਾਧੂਆਂ ਦਾ ਆਦਰਸ਼ ਬਾਬਾ ਸ੍ਰੀ ਚੰਦ ਜੀ ਦਾ ਪ੍ਰਚਲਤ 'ਮਾਤ੍ਰਾ' ਸੀ ਜੋ ਇਸ ਪ੍ਰਕਾਰ ਹੈ:

ਗੁਰ ਅਬਿਨਾਸੀ ਖੇਲ ਰਚਾਇਆ॥
ਅਗਮ ਨਿਗਮ ਕਾ ਪੰਥ ਬਤਾਯਾ॥
ਗਿਆਨ ਕੀ ਗੋਦੜੀ ਖ਼ਿਮਾ ਕੀ ਟੋਪੀ॥
ਜਤ ਕਾ ਟੋਪ ਆੜਬੰਦ ਸੀਲ ਲਿੰਗੋਟੀ॥
ਅਕਾਲ ਖਿੰਥਾ ਨਿਰਾਸ ਝੋਲੀ॥
ਜੁਗਤ ਕਾ ਟੋਪ ਗੁਰਮੁਖੀ ਬੋਲੀ॥
ਧਰਮ ਕਾ ਚੋਲਾ ਸਤ ਕੀ ਸੇਲੀ॥
ਮਰਯਾਦ ਮੇਖਲੀ ਲੈ ਗਲੇ ਮੇਲੀ॥
ਨਾਨਕ ਪੂਤਾ ਸ੍ਰੀ ਚੰਦ ਬੋਲੇ॥
ਜੁਗਤ ਪਛਾਣੈ ਤਤੁ ਵਿਰੋਲੇ॥
ਐਸੀ ਮਾਤ੍ਰਾ ਲੈ ਪਹਿਰੇ ਕੋਇ॥
ਆਵਾਗਵਣ ਮਿਟਾਵੈ ਸੋਇ॥

ਪਰ ਉਦਾਸੀ ਸਾਧੂਆਂ ਦਾ ਇਹ ਪੰਚਾਇਤੀ ਅਖਾੜਾ ਉਸ ਸਮੇਂ ਦੋਫਾੜ ਹੋ ਗਿਆ ਜਦੋਂ ਸਾਧੂ ਸੰਤੋਖ ਦਾਸ ਜੀ ਨੇ ਕਨਖਲ ਵਿਚ ਨਵਾਂ ਅਖਾੜਾ ਸਥਾਪਤ ਕਰ ਲਿਆ। ਅੱਜ ਦੇਸ਼ ਵਿਚ ਉਦਾਸੀ ਮਤ ਨਾਲ ਸੰਬੰਧਤ ਬਹੁਤ ਸਾਰੇ ਡੇਰੇ ਹਨ ਜਿਨ੍ਹਾਂ ਵਿਚੋਂ ਅੰਮ੍ਰਿਤਸਰ ਵਿਚ ਸੰਗਲਾਂ ਵਾਲਾ ਤੇ ਨਿਵਾਣ ਅਖਾੜਾ ਬਹੁਤ ਪ੍ਰਸਿੱਧ ਹਨ। ਜਲੰਧਰ ਵਿਚ ਗੋਪਾਲ ਨਗਰ ਅਤੇ ਨਕੋਦਰ ਰੋਡ ਦੇ ਉਦਾਸੀ ਡੇਰੇ, ਦਿਲੀ ਵਿਚ ਬਾਬਾ ਵਿਰਸਾ ਸਿੰਘ ਦਾ ਡੇਰਾ। ਏਸੇ ਤਰ੍ਹਾਂ ਹਰਿਆਣਾ, ਰਾਜਿਸਥਾਨ, ਮਧ ਪ੍ਰਦੇਸ, ਮਹਾਂਰਾਸ਼ਟਰ ਅਤੇ ਦੱਖਣ ਵਿਚ ਵੀ ਬਹੁਤ ਸਾਰੇ ਉਦਾਸੀ ਡੇਰੇ ਸਥਾਪਤ ਹਨ।

**ਨਿਰਮਲੇ:-** ਉੱਤਰੀ ਭਾਰਤ ਦੀਆਂ ਸੰਪ੍ਰਦਾਵਾਂ ਵਿੱਚ ਨਿਰਮਲ ਸੰਪ੍ਰਦਾਇ ਦਾ ਵਿਸ਼ੇਸ਼ ਸਥਾਨ ਹੈ।ਨਿਰਮਲ ਸ਼ਬਦ ਦਾ ਅਰਥ ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿੱਚ ਇਸ ਤਰ੍ਹਾਂ ਕੀਤਾ ਹੈ, "ਨਿਰਮਲ-ਮੈਲ ਰਹਿਤ, ਪ੍ਰਕਾਸ਼, ਉਜਾਲਾ, ਰੌਸ਼ਨ, ਕਲੰਕ ਰਹਿਤ, ਸ੍ਰੇਸ਼ਟਾਚਾਰੀ, ਨਿਰਵੈਰ, ਅਵਿਦਿਆ, ਨਿਰਮਲ ਧਰਮ, ਖਾਲਸਾ ਧਰਮ, ਸਿੱਖ ਧਰਮ। ਨਿਰਮਲ ਪੰਥ ਸਿੱਖ ਸੰਪ੍ਰਦਾਇ 'ਅਹਿਨਿਸਿ ਨਵਤਨ ਨਿਰਮਲਾ ਮੈਲਾ ਕਬਹੂੰ ਨ ਹੋਇ ॥' ਸਿੱਖ ਧਰਮ ਧਾਰਨ ਕਰਨ ਵਾਲਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿੱਖ 'ਸਾਧ ਸੰਗ ਹੋਏ ਨਿਰਮਲਾ ਨਾਨਕ ਪ੍ਰਭ ਕੇ ਰੰਗ', 'ਸਬਦ ਰਤੇ ਸੇ ਨਿਰਮਲੇ'।"

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਪੰਡਿਤ ਰਘੂਨਾਥ ਸੰਸਕ੍ਰਿਤ ਦੀ ਕਥਾ ਕਰਿਆ ਕਰਦਾ ਸੀ। ਸਤਿਗੁਰੂ ਜੀ ਨੇ ਪੰਡਿਤ ਜੀ ਨੂੰ ਸਿੱਖਾਂ ਨੂੰ ਸੰਸਕ੍ਰਿਤ ਦੀ ਵਿਦਿਆ ਪੜ੍ਹਾਉਣ ਲਈ ਕਿਹਾ ਤਾਂ ਪੰਡਿਤ ਨੇ ਸਿੱਖਾਂ ਨੂੰ ਸੰਸਕ੍ਰਿਤ ਦੀ ਵਿੱਦਿਆ ਦੇਣ ਤੋਂ ਇਨਕਾਰ ਕਰ ਦਿੱਤਾ ਅਤੇ ਕਿਹਾ ਕਿ ਸਿੱਖ ਨੀਵੀਂ ਜਾਤੀ ਵਿੱਚੋਂ ਹਨ ਇਸ ਲਈ ਇਨ੍ਹਾਂ ਨੂੰ ਦੇਵ ਭਾਸ਼ਾ ਪੜ੍ਹਨ ਦਾ ਅਧਿਕਾਰ ਨਹੀਂ ਹੈ। ਇਹ ਭਾਸ਼ਾ ਤਾਂ ਸਿਰਫ ਬ੍ਰਾਹਮਣਾਂ ਅਤੇ ਖਤਰੀਆਂ ਲਈ ਹੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਰਘੂਨਾਥ ਬ੍ਰਾਹਮਣ ਨੂੰ ਕਿਹਾ ਕਿ ਜਿਨ੍ਹਾਂ ਸਿੱਖਾਂ ਨੂੰ ਤੁਸੀ ਸ਼ੂਦਰ ਕਹਿੰਦੇ ਹੋ ਇਹ ਸਿੱਖ ਇਕ ਦਿਨ ਬਹੁਤ ਵੱਡੇ ਵਿਦਿਆ ਗੁਰੂ ਹੋਣਗੇ।

ਕੁਝ ਸਮੇਂ ਪਿਛੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ ੧੬੮੬ ਈ. ਵਿਚ ਇਕ ਵਿਸ਼ੇਸ਼ ਸਮਾਗਮ ਬੁਲਾਇਆ, ਜਿਸ ਵਿਚ ਸਮੂਹ ਸੰਗਤ ਹਾਜ਼ਰ ਹੋਈ। ਗੁਰੂ ਜੀ ਨੇ ਸੰਗਤਾਂ ਨੂੰ ਵਿੱਦਿਆ ਦੀ ਮਹਾਨਤਾ ਬਾਰੇ ਜਾਣੂ ਕਰਵਾ ਕੇ ਸਭ ਨੂੰ ਸਿੱਖਿਆ ਪ੍ਰਾਪਤ ਕਰਨ ਦੀ ਪ੍ਰੇਰਣਾ ਕੀਤੀ ਅਤੇ ਪੰਜ ਸਿੰਘਾਂ (ਰਾਮ ਸਿੰਘ, ਕਰਮ ਸਿੰਘ, ਗੰਡਾ ਸਿੰਘ, ਵੀਰ ਸਿੰਘ, ਸੈਣਾ ਸਿੰਘ) ਨੂੰ ਸੰਸਕ੍ਰਿਤ ਦੀ ਸਿਖਿਆ ਪ੍ਰਾਪਤ ਕਰਨ ਲਈ ਕਾਸ਼ੀ ਭੇਜਿਆ। ਇਹ ਪੰਜੇ ਸਿੰਘ ਬਹੁਤ ਉੱਚੇ ਆਚਰਨ ਦੇ ਮਾਲਿਕ ਸਨ। ਕਾਸ਼ੀ ਉਸ ਸਮੇਂ ਹਿੰਦੂਆਂ ਦਾ ਬਹੁਤ ਵੱਡਾ ਕੇਂਦਰ ਸੀ ਜਿਥੇ ਸੰਸਕ੍ਰਿਤ ਦੀ ਵਿਦਿਆ

ਪੜ੍ਹਾਈ ਜਾਂਦੀ ਸੀ। ਇਹ ਪੰਜ ਸਿੰਘ ਜੋ ਕਾਸ਼ੀ ਸਿੱਖਿਆ ਪ੍ਰਾਪਤ ਕਰਨ ਗਏ ਸਨ ਇਹ ਨਿਰਮਲਿਆਂ ਦੇ ਨਾਂ ਨਾਲ ਮਸ਼ਹੂਰ ਹੋਏ।ਇਨ੍ਹਾਂ ਦੀ ਸੰਪ੍ਰਦਾਇ ਦੇ ਲੋਕ ਨਿਰਮਲ ਵਸਤ੍ਰ ਪਹਿਨਦੇ ਹਨ ਅਤੇ ਸ਼ਾਂਤ ਚਿੱਤ ਰਹਿਕੇ ਸਿਖਿਆ ਗ੍ਰਹਿਣ ਕਰਦੇ ਹਨ ਅਤੇ ਨਾਮ ਅਭਿਆਸ ਕਰਦੇ ਹਨ, ਇਹ ਸਿੱਖ ਧਰਮ ਦਾ ਪ੍ਰਚਾਰ ਕਰਦੇ ਰਹੇ ਹਨ। ਗੁਰੂ ਜੀ ਨੇ ਇਨ੍ਹਾਂ ਸਿੰਘਾਂ ਨੂੰ ਵਿੱਦਿਆ ਪ੍ਰਾਪਤ ਕਰਨ ਜਾਣ ਤੋਂ ਪਹਿਲਾਂ ਸਮਝਾਇਆ, "ਤੁਹਾਨੂੰ ਸੰਸਕ੍ਰਿਤ ਪੜ੍ਹਨ ਵਾਸਤੇ ਕਾਸ਼ੀ ਨੂੰ ਭੇਜ ਰਹੇ ਹਾਂ। ਜਿਸ ਤਰ੍ਹਾਂ ਦੀ ਤੁਹਾਡੀ ਨਿਰਮਲ ਬੁੱਧੀ ਹੈ ਇਸ ਤਰ੍ਹਾਂ ਹੀ ਨਿਰਮਲ ਬਣ ਕੇ ਰਹਿਣਾ।"

ਇਹ ਪੰਜੇ ਨਿਰਮਲ ਭੇਸ ਵਿਚ ਕਾਸ਼ੀ ਪਹੁੰਚ ਗਏ ਅਤੇ ਉੱਥੇ ਜਾ ਕੇ ਇਹ ਇਕ ਬੋਹੜ ਦੇ ਦਰਖ਼ਤ ਹੇਠ ਘਾਹ ਦੀ ਛੰਨ ਬਣਾ ਕੇ ਰਹਿਣ ਲੱਗੇ। ਇਸ ਥਾਂ ਤੇ ਅੱਜਕਲ੍ਹ ਜਤਨ ਮੱਠ ਜਿਸਨੂੰ ਚੇਤਨ ਮੱਠ ਵੀ ਕਿਹਾ ਜਾਂਦਾ ਹੈ ਬਣਿਆ ਹੋਇਆ ਹੈ ਜੋ ਨਿਰਮਲ ਸੰਪ੍ਰਦਾਇ ਦਾ ਪ੍ਰਸਿੱਧ ਇਤਿਹਾਸਕ ਸਥਾਨ ਹੈ। ਇਹ ਛੇਤੀ ਹੀ ਸਦਾ ਨੰਦ ਪੰਡਿਤ ਕੋਲੋਂ ਪੜ੍ਹਨ ਲੱਗ ਗਏ। ਪੰਡਿਤ ਸਦਾ ਨੰਦ ਜੀ ਕਾਸ਼ੀ ਦੇ ਮੰਨੇ ਪ੍ਰਮੰਨੇ ਅਧਿਆਪਕ ਸਨ। ਸਾਰੀ ਕਾਸ਼ੀ ਵਿਚ ਇਹ ਗੱਲ ਮਸ਼ਹੂਰ ਹੋ ਗਈ ਸੀ ਕਿ ਇਹ ਪੰਜੇ ਪੰਜਾਬੀ ਸੰਤ ਚਮਤਕਾਰੀ ਵਿਅਕਤੀ ਹਨ ਜੋ ਵਰ੍ਹਿਆਂ ਵਿਚ ਪੜ੍ਹਨ ਵਾਲੀ ਵਿੱਦਿਆ ਮਹੀਨਿਆਂ ਵਿਚ ਹਾਸਲ ਕਰ ਰਹੇ ਹਨ। ਇਹ ਪੰਜੇ ਸੰਤ ਵਿਆਕਰਣ, ਵੇਦ, ਵੇਦਾਂਗ, ਨਯਾਯ, ਵੇਦਾਂਤ ਆਦਿਕ ਸਰਵ ਵਿਦਿਆ ਦੇ ਪ੍ਰਕਾਂਢ ਪੰਡਿਤ ਬਣ ਗਏ।

ਵਿੱਦਿਆ ਪ੍ਰਾਪਤ ਕਰਨ ਤੋਂ ਬਾਅਦ ਇਹ ਪੰਜੇ ਸੰਤ ਭਗਵੇਂ ਕੱਪੜਿਆਂ ਵਿਚ ਪੈਰਾਂ ਵਿਚ ਪਊਏ ਪਹਿਨੀ, ਹੱਥ ਵਿਚ ਚਿੱਪੀਆਂ ਅਤੇ ਵਿਦਿਆ ਦੇ ਗ੍ਰੰਥ ਲੈ ਕੇ ਗੁਰੂ ਕਲਗੀਧਰ ਪਿਤਾ ਜੀ ਦੇ ਹਜ਼ੂਰ ਸ੍ਰੀ ਅਨੰਦਪੁਰ ਸਾਹਿਬ ਪਹੁੰਚੇ। ਗੁਰੂ ਜੀ ਇਨ੍ਹਾਂ ਵੱਲੋਂ ਪ੍ਰਾਪਤ ਕੀਤੀ ਵਿੱਦਿਆ ਸੁਣ ਕੇ ਬਹੁਤ ਪ੍ਰਸੰਨ ਹੋਏ ਅਤੇ ਇਨ੍ਹਾਂ ਨੂੰ ਪੰਜਾਂ ਪਿਆਰਿਆਂ ਤੋਂ ਖੰਡੇ ਦੀ ਪਾਹੁਲ ਛਕਵਾਈ।

ਉਦਾਸੀ ਸਾਧੂਆਂ ਵਾਂਗ ਜਦੋਂ ਨਿਰਮਲੇ ਸੰਤਾਂ ਨੇ ਵੀ ਆਪਣੇ ਮਤ ਦਾ ਦੂਸਰੇ ਸਾਧੂਆਂ ਤੋਂ ਅਪਮਾਨ ਹੁੰਦਾ ਦੇਖਿਆ, ਤਾਂ ਇਨ੍ਹਾਂ ਦੇ ਮਨ ਵਿੱਚ ਵੀ ਆਪਣਾ ਅਲੱਗ ਅਖਾੜਾ ਬਣਾਉਣ ਦਾ ਖਿਆਲ ਆਇਆ। ਇਸ ਖ਼ਿਆਲ ਨੂੰ ਅਮਲੀ ਰੂਪ ਦਿਤਾ ਪਟਿਆਲਾ, ਨਾਭਾ ਅਤੇ ਜੀਂਦ ਦੇ ਮਹਾਰਾਜਿਆਂ ਨੇ ਰਲਕੇ ੧੮੬੧ ਈਸਵੀ ਵਿਚ ਭਾਰੀਆਂ ਨਗਦ ਰਕਮਾਂ ਅਤੇ ਜਗੀਰਾਂ ਦੇ ਕੇ। ਇਨ੍ਹਾਂ ਤਿੰਨਾਂ ਰਾਜਿਆਂ ਨੇ ਰਲਕੇ ਨਿਰਮਲਿਆਂ ਦੀ ਕਾਰਜਸ਼ਾਲੀ ਲਈ ਇਕ ਵਿਧਾਨ ਬਣਾਇਆ ਜਿਸ ਨੂੰ ਦਸਤੂਰੁਲ ਅਮਲ ਆਖਿਆ ਜਾਂਦਾ ਹੈ। ਹਰੇਕ ਨਿਰਮਲ ਅਖਾੜੇ ਦੇ ਪ੍ਰਬੰਧ ਲਈ ਇਕ ਪੰਜ ਮੈਂਬਰੀ ਕਮੇਟੀ ਬਣਾਈ ਜਾਂਦੀ ਹੈ ਅਤੇ ਇਸ ਕਮੇਟੀ ਦੇ ਮੁਖੀ ਨੂੰ 'ਸ੍ਰੀ ਮਹੰਤ' ਦੀ

ਉਪਾਧੀ ਦਿਤੀ ਜਾਂਦੀ ਹੈ।

ਨਿਰਮਲੇ ਸਾਧੂ ਸੰਤਾਂ ਦੇ ਪੰਜਾਬ ਅਤੇ ਇਸ ਤੋਂ ਬਾਹਰ ਬਹੁਤ ਸਾਰੇ ਡੇਰੇ ਹਨ। ਪਰੰਤੂ ਸਭ-ਤੋਂ ਵਧੇਰੇ ਮਾਨਤਾ ਤੇ ਮਹਾਨਤਾ ਕਨਖਲ ਵਿਚ ਸਥਾਪਤ ਨਿਰਮਲ ਅਖਾੜੇ ਨੂੰ ਦਿਤੀ ਜਾਂਦੀ ਹੈ। ਕਨਖਲ ਵਿਚ ਸਥਾਪਤ ਇਹ ਨਿਰਮਲ ਅਖਾੜਾ ਯੂ.ਪੀ. ਦੇ ਪ੍ਰਸਿਧ ਅਸਥਾਨ ਹਰਿਦੁਆਰ ਦੇ ਨੇੜੇ ਹੈ। ਆਜ਼ਾਦੀ ਤੋਂ ਪਹਿਲਾਂ ਨਿਰਮਲੇ ਸੰਤਾਂ ਦੇ ਬਹੁਤ ਸਾਰੇ ਡੇਰੇ ਪਾਕਿਸਤਾਨ ਦੇ ਲਹੌਰ, ਗੁਜਰਾਂਵਾਲਾ, ਲਾਇਲਪੁਰ, ਰਾਵਲਪਿੰਡੀ, ਪਿਸ਼ਾਵਰ, ਹੈਦਰਾਬਾਦ, ਸਿੰਧ, ਸ੍ਰੀ ਪੰਜਾ ਸਾਹਿਬ, ਨਨਕਾਣਾ ਸਾਹਿਬ, ਸਿਆਲਕੋਟ ਆਦਿ ਸ਼ਹਿਰਾਂ ਵਿਚ ਸਨ। ਭਾਰਤ ਦੀ ਵੰਡ ਸਮੇਂ ਨਿਰਮਲੇ ਸੰਤ ਭਾਰਤ ਆ ਗਏ ਅਤੇ ਇਨ੍ਹਾਂ ਦੇ ਡੇਰੇ ਪਾਕਿਸਤਾਨ ਦੇ ਸ਼ਹਿਰਾਂ ਵਿਚ ਹੀ ਰਹਿ ਗਏ।

ਕਨਖਲ ਤੋਂ ਇਲਾਵਾ ਭਾਰਤ ਵਿਚ ਇਸ ਸਮੇਂ ਨਿਰਮਲੇ ਸੰਤਾਂ ਦੇ ਪ੍ਰਸਿਧ ਡੇਰੇ ਇਹ ਹਨ: ਅੰਮ੍ਰਿਤਸਰ, ਨਾਗੋਕੇ, ਖਡੂਰ ਸਾਹਿਬ, ਰਮਦਾਸ, ਮਜੀਠਾ, ਵਰਪਾਲ, ਛੀਨਾ, ਖਾਲੜਾ, ਤਰਨਤਾਰਨ, ਧੂੰਦਾ, ਫਤਿਆਬਾਦ, ਬਟਾਲਾ, ਹੁਸ਼ਿਆਰਪੁਰ, ਕਹਾਰਪੁਰ, ਹਰਖੋਵਾਲ, ਜਲੰਧਰ, ਢਿੱਲਵਾਂ, ਨਡਾਲਾ, ਫ਼ਾਜ਼ਲਕਾ, ਮੋਗਾ, ਮੁਕਤਸਰ, ਸ੍ਰੀ ਹਰਿਗੋਬਿੰਦਪੁਰ, ਲੋਪੋ, ਪੰਜ ਗਰਾਈ, ਫਰੀਦਕੋਟ, ਸੇਖਵਾਂ ਮਾਨੂਕੇ, ਰਸੂਲਪੁਰ, ਦੌਦਰ, ਸੀਂਗੜੀ, ਰਾੜਾ ਸਾਹਿਬ, ਰੇਰੂ ਸਾਹਿਬ, ਅਨੰਦਪੁਰ ਸਾਹਿਬ, ਮੱਲ੍ਹ ਨੰਗਲ, ਉਗੋ, ਨੈਣੇਵਾਲਾ, ਧੂਰੀ, ਪਟਿਆਲਾ ਆਦਿ ਪੰਜਾਬ ਦੇ ਸ਼ਹਿਰਾਂ ਅਤੇ ਪਿੰਡਾਂ ਵਿਚ, ਅੰਬਾਲਾ ਸ਼ਹਿਰ, ਕੁਰਖੇਤਰ ਆਦਿ ਹਰਿਆਣੇ ਦਾ ਸ਼ਹਿਰਾਂ ਵਿਚ, ਪਟਨਾ ਸਾਹਿਬ (ਬਿਹਾਰ), ਨਾਸਕ, ਤ੍ਰਿੰਬਕ (ਮਹਾਂਰਾਸ਼ਟਰ), ਉਜੈਨ (ਮੱਧ ਪ੍ਰਦੇਸ਼), ਜੰਮੂ, ਪੁਣਛ (ਕਸ਼ਮੀਰ) ਅਤੇ ਦਿੱਲੀ ਵਿਚ ਮੌਜੂਦ ਹਨ।

ਸਿੱਖ ਪੰਥ ਦੇ ਪ੍ਰਸਿਧ ਵਿਦਵਾਨ ਚੂੜਾਮਣੀ ਕਵੀ ਸੰਤੋਖ ਸਿੰਘ, ਇਤਿਹਾਸਕਾਰ ਗਿ. ਗਿਆਨ ਸਿੰਘ, ਪੰਡਤ ਗੁਲਾਬ ਸਿੰਘ, ਪੰਡਤ ਤਾਰਾ ਸਿੰਘ ਨਰੋਤਮ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਟੀਕਾ (ਫਰੀਦਕੋਟੀ) ਤਿਆਰ ਕਰਨ ਵਾਲੇ ਗਿ. ਬਦਨ ਸਿੰਘ, ਮਹੰਤ ਸੁੱਚਾ ਸਿੰਘ, ਸ. ਬਲਵੰਤ ਸਿੰਘ ਕੋਠਾ ਗੁਰੂ ਆਦਿ ਦਾ ਸੰਬੰਧ ਇਸ ਨਿਰਮਲਾ-ਸੰਪ੍ਰਦਾਇ ਨਾਲ ਹੀ ਹੈ।

**ਸੇਵਾਪੰਥੀ ਸੰਪ੍ਰਦਾਇ :-** ਸੇਵਾਪੰਥੀ ਸੰਪ੍ਰਦਾਇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਕ ਸਿੱਖ ਭਾਈ ਘਨ੍ਹੱਈਆ ਜੀ ਤੋਂ ਚੱਲੀ ਮੰਨੀ ਜਾਂਦੀ ਹੈ। ਭਾਈ ਘਨ੍ਹੱਈਆ ਜੀ ਦੇ ਪਿਤਾ ਜੀ ਚੰਗੇ ਸਰਕਾਰੀ ਅਹੁਦੇ 'ਤੇ ਸਨ ਅਤੇ ਦੀਵਾਨ ਕਹਿ ਕੇ ਉਨ੍ਹਾਂ ਦਾ ਸਤਿਕਾਰ ਕੀਤਾ ਜਾਂਦਾ ਸੀ। ਆਪ ਜੀ ਦਾ ਸਾਰਾ ਪਰਿਵਾਰ ਚੰਗਾ ਪੜ੍ਹਿਆ-ਲਿਖਿਆ ਤੇ ਇਲਾਕੇ ਵਿਚ ਇੱਜਤ ਰਸੂਖ ਵਾਲਾ ਸੀ।

ਇਕ ਟਿਕੀ ਹੋਈ ਰਾਤ ਨੂੰ ਆਪ ਨੇ ਇਕ ਸਿੱਖ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਦਾ ਪਾਠ ਕਰਦੇ ਸੁਣਿਆ ਤਾਂ ਆਪ ਤੰਬੂ ਤੋਂ ਬਾਹਰ ਆ ਗਏ ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਭਾਲ ਵਿਚ ਨਿਕਲ ਤੁਰੇ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦੀਵਾਨ ਵਿਚ ਸ੍ਰੀ ਅਨੰਦਪੁਰ ਸਾਹਿਬ ਜਾ ਹਾਜ਼ਰ ਹੋਏ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਸ਼ਨ ਕਰਕੇ ਭਾਈ ਘਨੱਈਆ ਜੀ ਪ੍ਰਸੰਨ-ਚਿੱਤ ਹੋ ਗਏ। ਉਥੇ ਰਹਿ ਕੇ ਆਪ ਘੋੜਿਆਂ ਸੀ ਸੇਵਾ ਕਰਨ ਲੱਗ ਪਏ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਤੋਂ ਬਾਅਦ ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨਾਂ ਲਈ ਸ੍ਰੀ ਅਨੰਦਪੁਰ ਸਾਹਿਬ ਆਏ ਅਤੇ ਇਥੇ ਹੀ ਸੇਵਾ ਕਰਨ ਲੱਗੇ। ਜਦੋਂ ਸ੍ਰੀ ਅਨੰਦਪੁਰ ਸਾਹਿਬ ਨੂੰ ਮੁਗਲਾਂ ਅਤੇ ਪਹਾੜੀ ਰਾਜਿਆਂ ਨੇ ਘੇਰਾ ਪਾਇਆ ਤਾਂ ਬੜੇ ਘਮਸਾਨ ਦਾ ਯੁੱਧ ਹੋਇਆ। ਭਾਈ ਘਨੱਈਆ ਜੀ ਇਸ ਸਮੇਂ ਸਤਲੁਜ ਦਰਿਆ 'ਤੇ ਪੁੱਜ ਜਾਂਦੇ ਅਤੇ ਮਸ਼ਕਾਂ ਭਰ ਕੇ ਲਿਆਉਂਦੇ। ਇਹ ਬਿਨਾਂ ਕਿਸੇ ਭੇਦ-ਭਾਵ ਦੇ ਸਭ ਨੂੰ ਪਾਣੀ ਪਿਆਈ ਜਾਂਦੇ ਸਨ। ਇਸ ਗੱਲ ਦੀ ਸ਼ਿਕਾਇਤ ਸਿੱਖਾਂ ਨੇ ਗੁਰੂ ਜੀ ਪਾਸ ਕੀਤੀ ਤਾਂ ਗੁਰੂ ਜੀ ਦੇ ਪੁੱਛਣ 'ਤੇ ਭਾਈ ਘਨੱਈਆ ਜੀ ਨੇ ਜਵਾਬ ਦਿੱਤਾ ਕਿ ਮੈਨੂੰ ਤਾਂ ਸਭ ਵਿਚ ਬ੍ਰਹਮ ਰਵ ਰਿਹਾ ਦਿਖਾਈ ਦਿੰਦਾ ਹੈ ਕਿਉਂਕਿ ਇਹ ਉਪਦੇਸ਼ ਆਪ ਜੀ ਨੇ ਹੀ ਮੈਨੂੰ ਦਿੱਤਾ ਹੈ। ਭਾਈ ਸਾਹਿਬ ਦਾ ਉੱਤਰ ਸੁਣ ਕੇ ਗੁਰੂ ਜੀ ਨੇ ਕਿਹਾ ਕਿ ਭਾਈ ਘਨੱਈਆ ਰਾਮ ਬ੍ਰਹਮ ਗਿਆਨੀ, ਸੱਚਾ ਸੰਤ ਅਤੇ ਸਮਦਰਸੀ ਹੈ। ਗੁਰੂ ਜੀ ਨੇ ਪ੍ਰਸੰਨ ਹੋ ਕੇ ਭਾਈ ਘਨੱਈਆ ਜੀ ਨੂੰ ਆਪਣੇ ਹੱਥ ਦਾ ਰੁਮਾਲ ਅਤੇ ਮਲ੍ਹਮ ਦੀ ਡੱਬੀ ਦੇ ਕੇ ਜ਼ਖ਼ਮੀਆਂ ਦੇ ਫੱਟਾਂ 'ਤੇ ਲਾਉਣ ਲਈ ਵੀ ਕਿਹਾ।

ਭਾਈ ਘਨੱਈਆ ਜੀ ਦੇ ਪ੍ਰਸਿੱਧ ਸੇਵਕ ਭਾਈ ਸੇਵਾ ਰਾਮ ਜੀ ਹੋਏ ਹਨ। ੧੨ ਸਾਲ ਦੀ ਉਮਰ ਵਿਚ ਆਪ ਨੇ ਘਰ ਤਿਆਗ ਦਿੱਤਾ ਅਤੇ ਸੱਚੇ ਗੁਰੂ ਦੀ ਭਾਲ ਵਿਚ ਨਿਕਲ ਤੁਰੇ। ਕਈ ਥਾਵਾਂ 'ਤੇ ਜਾਣ ਤੋਂ ਬਾਅਦ ਆਪ ਸ੍ਰੀ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਪਹੁੰਚ ਗਏ। ਗੁਰੂ ਜੀ ਨੇ ਆਪ ਨੂੰ ਭਾਈ ਘਨੱਈਆ ਜੀ ਪਾਸ ਜਾਣ ਦਾ ਹੁਕਮ ਦਿੱਤਾ।

ਆਪ ਸੋਧਰੇ ਪੁੱਜ ਕੇ ਭਾਈ ਘਨੱਈਆ ਜੀ ਨਾਲ ਸੇਵਾ ਕਰਨ ਲੱਗੇ। ਭਾਈ ਘਨੱਈਆਂ ਜੀ ਦੇ ਉਪਦੇਸ਼ ਅਨੁਸਾਰ ਆਪ ਗੁਰਮਤਿ ਪ੍ਰਚਾਰ ਦੀ ਸੇਵਾ ਕਰਨ ਲੱਗੇ। ਇਕ ਵਾਰ ਆਪ ਨੂਰਪੁਰ ਥਲ ਪਹੁੰਚੇ ਜਿਥੇ ਆਪ ਨੂੰ ਪਤਾ ਲੱਗਾ ਕਿ ਇਥੋਂ ਦੇ ਜੀਵ ਪਾਣੀ ਤੋਂ ਬਿਨਾਂ ਬਹੁਤ ਤੰਗ ਹਨ। ਆਪ ਨੇ ਖੂਹ ਪੁੱਟਣਾ ਸ਼ੁਰੂ ਕਰ ਦਿੱਤਾ ਅਤੇ ਨਾਲ ਹੀ ਆਏ ਗਏ ਮੁਸਾਫਿਰਾਂ ਲਈ ਧਰਮਸਾਲਾ ਬਣਾਉਣੀ ਸ਼ੁਰੂ ਕੀਤੀ। ਜਦੋਂ ਪਿੰਡ ਦੇ ਲੋਕਾਂ ਨੂੰ ਪਤਾ ਲੱਗਾ ਤਾਂ ਉਹ ਵੀ ਆਪ ਦੀ ਸੇਵਾ ਵਿਚ ਹਾਜ਼ਰ ਹੋ ਗਏ ਜਿਸ ਦੇ

ਫਲਸਰੂਪ ਖੂਹ ਤੇ ਧਰਮਸਾਲ ਦਿਨਾਂ ਵਿਚ ਹੀ ਬਣ ਗਏ। ਭਾਈ ਘਨੱਈਆ ਜੀ ਦੇ ਸਰੀਰ ਤਿਆਗਣ ਤੋਂ ਬਾਅਦ ਭਾਈ ਸੇਵਾ ਰਾਮ ਜੀ ਨੇ ਸੇਵਾ ਸੰਭਾਲੀ। ਆਪ ਜੀ ਨੇ ਭਾਈ ਅੱਡਣਸ਼ਾਹ ਨਾਲ ਰਲ ਕੇ ਦੂਰ ਦੂਰ ਤੱਕ ਗੁਰਮਤਿ ਦਾ ਪ੍ਰਚਾਰ ਕੀਤਾ। ਲੰਗਰ ਅਤੇ ਧਰਮਸਾਲਾ ਬਣਵਾ ਕੇ ਸੇਵਾ ਕਰਦੇ ਰਹੇ। ਆਪ ਜੀ ਦੇ ਅੱਗੋਂ ਅੱਠ ਚੇਲੇ ਹੋਏ ਹਨ ਜਿਨ੍ਹਾਂ ਦੇ ਨਾਮ ਹਨ: ਭਾਈ ਲਛਮਣ ਜੀ, ਭਾਈ ਬੁਧਰ ਜੀ, ਭਾਈ ਰਾਣਾ ਜੀ, ਭਾਈ ਸੰਤੋਖਾ ਜੀ, ਭਾਈ ਅੱਡਣ ਜੀ, ਭਾਈ ਨਰਾਇਣ ਜੀ, ਭਾਈ ਸਾਹਿਬ ਰਾਮ ਜੀ, ਭਾਈ ਸਹਿਜ ਰਾਮ ਜੀ। ਇਸ ਤਰ੍ਹਾਂ ਸ਼ਾਹਪੁਰ, ਸਰਗੋਧਾ, ਮਿਆਣੀ, ਸਾਹੀਵਾਲ, ਖੁਸ਼ਾਬ, ਮੁਲਤਾਨ, ਡੇਰਾ ਇਸਮਾਇਲ ਖਾਂ, ਲਾਹੌਰ, ਸ਼ਾਹਦਰੇ ਅਤੇ ਅੰਮ੍ਰਿਤਸਰ ਵਿਖੇ ਆਪ ਜੀ ਦੇ ਟਿਕਾਣੇ ਬਣਦੇ ਗਏ ਜਿਥੇ ਕੀਰਤਨ ਕਥਾ ਤੋਂ ਇਲਾਵਾ ਵਿਦਿਆ ਤੇ ਹਿਕਮਤ ਦਾ ਵੀ ਪ੍ਰਬੰਧ ਹੁੰਦਾ ਸੀ।

ਭਾਈ ਅੱਡਣਸ਼ਾਹ ਜੀ ਦਾ ਜਨਮ ਪਿੰਡ ਸ਼ਾਹ ਜੀਵਣੇ ਲਾਗੇ ਪਿੰਡ ਲਊ ਜ਼ਿਲ੍ਹਾ ਝੰਗ ਵਿਖੇ ਹੋਇਆ। ਇਸੇ ਪਿੰਡ ਵਿਚ ਪ੍ਰੇਮਦਾਸ ਉਦਾਸੀ ਨੇ ਸ੍ਰੀ ਅਨੰਦਪੁਰ ਸਾਹਿਬ ਤੋਂ ਆ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਗਿਆ ਅਨੁਸਾਰ ਸਿੱਖੀ ਪ੍ਰਚਾਰ ਦਾ ਮੁੱਢ ਬੰਨ੍ਹਿਆ ਸੀ। ਭਾਈ ਅੱਡਣਸ਼ਾਹ ਜੀ ਦਾ ਬਚਪਨ ਅਜਿਹੇ ਮਹਾਂਪੁਰਸ਼ਾਂ ਦੀ ਸੰਗਤ ਵਿਚ ਗੁਜ਼ਰਿਆ।

ਭਾਈ ਅੱਡਣਸ਼ਾਹ ਚੰਗੇ ਪੜ੍ਹੇ ਲਿਖੇ ਤੇ ਸੰਸਕ੍ਰਿਤ, ਫਾਰਸੀ ਤੇ ਬ੍ਰਿਜ ਭਾਸ਼ਾ ਦੇ ਚੰਗਾ ਜਾਣੂੰ ਤੇ ਵਿਦਵਾਨ ਸਨ। ਆਪ ਜੀ ਨੇ ਸ਼ਾਹਦਰੇ ਆ ਕੇ ਲਾਹੌਰ ਆਪਣਾ ਟਿਕਾਣਾ ਬਣਾ ਲਿਆ। ਸੰਨ ੧੭੩੦ ਤੋਂ ਸੰਨ ੧੭੬੦ ਤੱਕ ਦਾ ਸਮਾਂ ਸਿੱਖਾਂ ਲਈ ਬੜਾ ਭਿਆਨਕ ਸਮਾਂ ਸੀ। ਅਜਿਹੇ ਸਮੇਂ ਵੀ ਅੱਡਣਸ਼ਾਹ ਜੀ ਬਿਨਾਂ ਕਿਸੇ ਭੈ ਦੇ ਲਾਹੌਰ ਵਿਚ ਵਿਚਰਦੇ ਰਹੇ। ਸ਼ਾਹਦਰੇ ਉਨ੍ਹਾਂ ਦੇ ਡੇਰੇ ਵਿਚ ਗੁਰਮੁਖੀ ਕਿਤਾਬਾਂ ਦੀ ਲਿਖਾਈ ਦਾ ਕੰਮ ਪੂਰੇ ਜ਼ੋਰ ਸ਼ੋਰ ਨਾਲ ਚਲ ਰਿਹਾ ਸੀ। ਆਪ ਜੀ ਦੇ ਸੰਗੀ ਸਾਥੀ ਭਾਈ ਮੰਗੂ ਜੀ ਤੇ ਗਾੜ੍ਹੂ ਜੀ ਆਦਿ ਬਹੁਤ ਸੁੰਦਰ ਲਿਖਾਈ ਵਿਚ ਲਿਖਣ ਵਾਲੇ ਸਨ ਇਹ ਕਾਗਜ਼ ਤੇ ਸਿਆਹੀ ਵੀ ਆਪ ਹੀ ਬਣਾ ਲੈਂਦੇ ਸਨ ਜਿਸ ਕਰਕੇ ਅੱਡਣਸ਼ਾਹੀ ਸਿਆਹੀ ਤਾਂ ਆਮ ਮਸ਼ਹੂਰ ਹੋ ਗਈ ਸੀ। ਅੱਡਣਸ਼ਾਹ ਜੀ ਪਾਸ ਕੋਈ ੨੦੦ ਦੇ ਕਰੀਬ ਸਾਧੂ ਇਕੱਠੇ ਹੋ ਗਏ ਸਨ। ਹਾਲਾਤ ਜ਼ਿਆਦਾ ਖਤਰਨਾਕ ਹੁੰਦੇ ਗਏ ਤਾਂ ਇਹ ਸਾਧੂ ਵੀ ਹੌਲੀ ਹੌਲੀ ਇਥੋਂ ਜਾਂਦੇ ਰਹੇ। ਆਖਰ ਵਿਚ ਭਾਈ ਅੱਡਣਸ਼ਾਹ ਜੀ ਵੀ ਕਰਤਾਰਪੁਰ ਸੋਢੀਆਂ ਪਾਸ ਜਾਣ ਲਈ ਮਜਬੂਰ ਹੋ ਗਏ।

ਇਸ ਤਰ੍ਹਾਂ ਸੇਵਾ ਪੰਥੀਆਂ ਦੇ ਥਾਂ ਥਾਂ 'ਤੇ ਟਿਕਾਣੇ ਕਾਇਮ ਹੋ ਗਏ। ਸ੍ਰੀ ਅੰਮ੍ਰਿਤਸਰ ਵਿਚ ਤਾਂ ਇਸ ਸੰਪ੍ਰਦਾਇ ਦਾ ਕਈ ਪੱਖਾਂ ਤੋਂ ਗੜ੍ਹ ਹੀ ਬਣਿਆ ਰਿਹਾ। ਬਾਬਾ ਸ਼ਾਮ ਸਿੰਘ ਜੀ ਪ੍ਰਸਿੱਧ ਕੀਰਤਨੀਏ ੫੦-੬੦ ਸਾਲ ਸ੍ਰੀ ਹਰਿਮੰਦਰ ਸਾਹਿਬ

ਵਿਖੇ ਕੀਰਤਨ ਦੀ ਸੇਵਾ ਨਿਭਾਉਂਦੇ ਰਹੇ। ਗਿਆਨੀ ਅਮੀਰ ਸਿੰਘ ਜੀ ਦੀ ਟਕਸਾਲ ਮਸ਼ਹੂਰ ਹੈ ਜਿਨ੍ਹਾਂ ਨੇ ੬੦ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਵਿਦਿਆਰਥੀਆਂ ਨੂੰ ਪੜ੍ਹਾਈ।

ਦੇਸ਼ ਦੀ ਵੰਡ ਤੋਂ ਬਾਅਦ ਨੂਰਪੁਰ ਥਲ ਛੱਡ ਕੇ ਮਹੰਤ ਗੁਲਾਬ ਸਿੰਘ ਜੀ ਨੇ ਗੋਨਿਆਣਾ ਮੰਡੀ ਜ਼ਿਲ੍ਹਾ ਬਠਿੰਡਾ ਵਿਖੇ ਟਿਕਾਣਾ ਭਾਈ ਜਗਤਾ ਜੀ ਦੀ ਸਥਾਪਨਾ ਕੀਤੀ। ਇਥੇ ਕਈ ਸਕੂਲਾਂ, ਕਾਲਜਾਂ, ਹਸਪਤਾਲਾਂ ਦਾ ਨਿਰਮਾਣ ਕੀਤਾ ਗਿਆ। ਭਾਈ ਅੱਡਣਸ਼ਾਹੀ ਸੇਵਾਪੰਥੀ ਸੰਪ੍ਰਦਾਇ ਕੇਵਲ ਧਾਰਮਿਕ ਕੰਮਾਂ ਲਈ ਹੀ ਪ੍ਰਸਿੱਧ ਨਹੀਂ, ਕਲਮੀ ਸੇਵਾ ਦੇ ਖੇਤਰ ਵਿਚ ਵੀ ਇਸ ਦਾ ਵਿਸ਼ੇਸ਼ ਯੋਗਦਾਨ ਰਿਹਾ ਹੈ। ਸੇਵਾਪੰਥੀ ਸਾਧੂ ਸਿੱਖਾਂ ਦੇ ਅਜਿਹੇ ਸੰਨਿਆਸੀ ਸਾਧੂ ਹਨ ਜੋ ਤਿਆਗੀ ਬੈਰਾਗੀ ਹੁੰਦੇ ਹੋਏ ਵੀ ਕਿਰਤ ਕਰਨ ਵਿਚ ਵਿਸ਼ਵਾਸ ਰਖਦੇ ਹਨ। ਸੇਵਾਪੰਥੀ ਕਲਮਧਾਰੀਆਂ ਵਿਚ ਭਾਈ ਸਹਿਜਰਾਮ ਦਾ ਨਾਂ ਸਭ ਤੋਂ ਵੱਧ ਪ੍ਰਸਿੱਧ ਹੈ। ਭਾਈ ਸਹਿਜ ਰਾਮ ਦੀਆਂ ਰਚਨਾਵਾਂ ਪਰਚੀਆਂ ਭਾਈ ਘਨ੍ਹੲੀਆ ਜੀ ਕੀਂ, ਪਰਚੀ ਭਾਈ ਸੇਵਾ ਰਾਮ ਜੀ ਕੀ, ਪਰਚੀ ਭਾਈ ਅੱਡਣਸ਼ਾਹ ਜੀ ਕੀ, ਸਾਖੀਆਂ ਭਾਈ ਅੱਡਣਸ਼ਾਹ ਜੀ ਕੀਆਂ, ਪੋਥੀ ਆਸਾਵਰੀਆਂ ਆਦਿ ਪ੍ਰਸਿੱਧ ਪੁਸਤਕਾਂ ਹਨ।

ਸੇਵਾਪੰਥੀ ਆਪਣੇ ਨਵੇਂ ਮਹੰਤ ਨੂੰ ਜ਼ਿੰਮੇਵਾਰੀ ਸੌਂਪਣ ਸਮੇਂ ਸੇਵਾ ਦੇ ਪ੍ਰਤੀਕ ਵਜੋਂ ਇਕ ਛੰਨਾ ਤੇ ਇਕ ਝਾੜੂ ਪੇਸ਼ ਕਰਦੇ ਹਨ ਤਾਂ ਕਿ ਉਨ੍ਹਾਂ ਨੂੰ ਸੇਵਾ ਟਹਿਲ ਦਾ ਸੰਦੇਸ਼ ਸਦਾ ਲਈ ਯਾਦ ਰਹੇ।

**ਨਿਹੰਗ ਸਿੰਘ :-** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਲਾਡਲੀਆਂ ਫੌਜਾਂ ਵੱਜੋਂ ਜਾਣੇ ਜਾਂਦੇ ਨਿਹੰਗ ਸਿੰਘ ਸਿੱਖ ਪੰਥ ਦਾ ਅਨਿੱਖੜਵਾਂ ਅੰਗ ਹਨ ਜੋ ਪੁਰਾਤਨ ਜੰਗੀ ਸਰੂਪ ਅਤੇ ਆਚਾਰ ਨੂੰ ਸੰਭਾਲੀ ਬੈਠੇ ਹਨ। 'ਨਿਹੰਗ' ਫ਼ਾਰਸੀ ਬੋਲੀ ਦਾ ਸ਼ਬਦ ਹੈ; ਜਿਸ ਦੇ ਅਰਥ ਹਨ- ਖੜਗ, ਤਲਵਾਰ, ਕਲਮ, ਲੇਖਣੀ, ਮਗਰਮੱਛ, ਘੜਿਆਲ, ਘੋੜਾ, ਦਲੇਰ, ਨਿਰਲੇਪ, ਆਤਮ ਗਿਆਨੀ, ਜਿਸ ਨੂੰ ਮੌਤ ਦੀ ਚਿੰਤਾ ਨਾ ਹੋਵੇ। ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਫ਼ਰਮਾਨ ਹੈ:

ਨਿਰਭਉ ਹੋਇਓ ਭਇਆ ਨਿਹੰਗਾ॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅੰਗ ੩੯੨

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ 'ਚੰਡੀ ਦੀ ਵਾਰ' ਵਿਚ ਲਿਖਦੇ ਹਨ:

ਪਹਿਲਾਂ ਦਲਾਂ ਮਿਲੰਦਿਆਂ, ਭੇੜ ਪਿਆ ਨਿਹੰਗਾਂ॥

ਭਾਈ ਰਤਨ ਸਿੰਘ (ਭੰਗੂ) ਨੇ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਨਿਹੰਗ ਸਿੰਘਾਂ

ਬਾਰੇ ਆਪਣੇ ਵਿਚਾਰ ਪੇਸ਼ ਕਰਦੇ ਹੋਏ ਲਿਖਿਆ ਹੈ:

'ਨਿਹੰਗ ਕਹਾਵੈ ਸੋ ਪੁਰਸ਼, ਦੁਖ ਸੁਖ ਮੰਨੇ ਨ ਅੰਗ।' ਪੰਨਾ ੫੧੨

ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਦੇ ਪੰਨਾ ੭੦੪ 'ਤੇ ਨਿਹੰਗ ਸਿੰਘਾਂ ਬਾਰੇ ਇਸ ਤਰ੍ਹਾਂ ਲਿਖਿਆ ਹੈ- "ਨਿਹੰਗ ਸਿੰਘ, ਸਿੰਘਾਂ ਦਾ ਇਕ ਫਿਰਕਾ ਹੈ, ਜੋ ਸੀਸ 'ਪੁਰ ਫਰਹਰੇ ਵਾਲਾ ਦੁਮਾਲਾ, ਚੱਕ੍ਰ, ਤੋੜਾ, ਕਿਰਪਾਨ, ਖੰਡਾ, ਗਜਗਾਹ, ਆਦਿ ਸ਼ਸਤਰ ਅਤੇ ਨੀਲਾ ਬਾਣਾ ਪਹਿਨਦਾ ਹੈ।"

'ਨਿਹੰਗ ਸਿੰਘ' ਜਿਨ੍ਹਾਂ ਨੂੰ 'ਅਕਾਲੀ ' ਭੀ ਕਿਹਾ ਜਾਂਦਾ ਹੈ, ਇਹ ਖਾਲਸਾ ਪੰਥ ਦਾ ਇਕ ਸ਼ਸਤਰਧਾਰੀ ਫਿਰਕਾ ਹੈ, ਜੋ ਆਪਣੇ ਸੀਸ ਉੱਪਰ ਉੱਚਾ ਦੁਮਾਲਾ (ਦਸਤਾਰਾ) ਸਜਾ ਕੇ, ਦੁਮਾਲੇ ਉੱਪਰ ਛੋਟੀਆਂ ਕਿਰਪਾਨਾਂ ਅਤੇ ਚੱਕਰ ਭੀ ਸਜਾਉਂਦੇ ਹਨ।ਨਿਹੰਗ ਸਿੰਘਾਂ ਦਾ ਸਰੂਪ ਹੋਂਦ ਵਿਚ ਆਉਣ ਬਾਰੇ ਕਈ ਧਾਰਨਾਵਾਂ ਪ੍ਰਚਲਿਤ ਹਨ।'ਮਾਲਵਾ ਇਤਿਹਾਸ- ਪੰਨਾ ੪੩੬ ਅਨੁਸਾਰ-"ਬਹੁਤ ਸਾਰੇ ਪੰਥਕ ਵਿਦਵਾਨ-ਬਜ਼ੁਰਗਾਂ ਤੋਂ ਇਉਂ ਸੁਣਿਆ ਹੈ ਕਿ ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕਿਲ੍ਹਾ ਗਵਾਲੀਅਰ ਵਿਚ ਨਜ਼ਰਬੰਦ ਸਨ ਤਦ ਉਸ ਵੇਲੇ ਬਾਬਾ ਬੁੱਢਾ ਜੀ ਗੁਰੂ-ਵਿਯੋਗੀ ਸੰਗਤਾਂ ਨੂੰ ਸਾਥ ਲੈ ਕੇ ਕਿਲ੍ਹਾ ਗਵਾਲੀਅਰ ਵੱਲ ਪੈਦਲ ਜਾਂਦੇ ਸਨ ਅਤੇ ਬਾਬਾ ਜੀ ਸਭ ਤੋਂ ਮੂਹਰੇ ਨਿਸ਼ਾਨ-ਸਾਹਿਬ ਲੈ ਕੇ ਚੱਲਦੇ ਸਨ। ਇਸ ਪ੍ਰਕਾਰ ਕਿਲ੍ਹਾ ਗਵਾਲੀਅਰ ਦੀ ਪ੍ਰਕਰਮਾ ਕਰਿਆ ਕਰਦੇ। ਜਦੋਂ ਗੁਰੂ ਜੀ ਨੇ ਇਹ ਰਚਨਾ ਦੇਖੀ ਤਾਂ ਅਤਿ ਪ੍ਰਸੰਨ ਹੋ ਕੇ ਬਚਨ ਕੀਤਾ ਕਿ ਬਾਬਾ ਜੀ ਕੁੱਝ ਸਮਾਂ ਪਾ ਕੇ ਤੇਰਾ ਪੰਥ ਨਿਸ਼ਾਨਾਂ ਵਾਲਾ ਚੱਲੇਗਾ।

ਇਕ ਧਾਰਨਾ ਅਨੁਸਾਰ, ਇਕ ਵਾਰ ਸਾਹਿਬਜ਼ਾਦਾ ਫਤਹ ਸਿੰਘ ਜੀ ਸੀਸ ’ਤੇ ਦੁਮਾਲਾ ਸਜਾ ਕੇ ਦਸਮੇਸ਼ ਪਿਤਾ ਜੀ ਦੇ ਹਜ਼ੂਰ ਆਏ, ਜਿਸ 'ਪੁਰ ਗੁਰੂ ਜੀ ਨੇ ਫ਼ਰਮਾਇਆ ਕਿ ਇਸ ਬਾਣੇ ਦਾ 'ਨਿਹੰਗ ਪੰਥ' ਹੋਵੇਗਾ।

ਇਹ ਵੀ ਆਖਿਆ ਜਾਂਦਾ ਹੈ ਕਿ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਛੀਵਾੜੇ ਵਿਖੇ ਉੱਚ ਦੇ ਪੀਰ ਵਾਲਾ ਨੀਲਾ ਬਾਣਾ ਧਾਰਨ ਕੀਤਾ ਸੀ ਅਤੇ ਜਦੋਂ ਇਸ ਨੂੰ ਅੱਗ ਵਿਚ ਸਾੜਿਆ ਤਾਂ ਉਸ ਵੇਲੇ ਇਕ ਲੀਰ ਭਾਈ ਮਾਨ ਸਿੰਘ ਜੀ ਨੇ ਆਪਣੀ ਦਸਤਾਰ ਵਿਚ ਸਜਾ ਲਈ ਜਿਸ ਤੋਂ ਨੀਲਾਂਬਰ ਸੰਪ੍ਰਦਾਇ ਚੱਲੀ। ਇਸ ਸਬੰਧ ਵਿਚ ਭਾਈ ਸੰਤੋਖ ਸਿੰਘ ਜੀ ਨੇ 'ਗੁਰ ਪ੍ਰਤਾਪ ਸੂਰਜ' ਵਿਚ ਲਿਖਿਆ ਹੈ ਕਿ ਭਾਈ ਮਾਨ ਸਿੰਘ ਜੀ ਨਿਹੰਗ ਬਾਣਾ ਰੱਖਦੇ ਹੁੰਦੇ ਸਨ।

'ਤਵਾਰੀਖ ਹਜ਼ੂਰ ਸਾਹਿਬ' ਪੁਸਤਕ ਦੇ ਸੰਪਾਦਕ ਅਨੁਸਾਰ ਭਾਈ ਕੌਲ (ਸੋਢੀ) ਜੋ ਪ੍ਰਿਥਵੀ ਚੰਦ ਦੀ ਔਲਾਦ ਵਿਚੋਂ ਸਨ ਉਹ ਗੁਰੂ ਜੀ ਲਈ ਚਿੱਟੇ ਬਸਤਰ

ਲੈ ਕੇ ਹਾਜ਼ਰ ਹੋਏ ਤਾਂ ਦਸਮੇਸ਼ ਜੀ ਨੇ ਨੀਲੇ ਬਸਤਰ ਲਾਹ ਕੇ ਸਾੜ ਦਿੱਤੇ। ਇਕ ਟਾਕੀ ਅੱਗ ਤੋਂ ਬਾਹਰ ਡਿੱਗ ਪਈ। ਗੁਰੂ ਜੀ ਦੀ ਆਗਿਆ ਨਾਲ ਇਹ ਟਾਕੀ ਚੁਕ ਕੇ ਭਾਈ ਮਾਨ ਸਿੰਘ ਨੇ ਆਪਣੀ ਪੱਗ ਉੱਪਰ ਟੰਗ ਲਈ। ਨੀਲੇ ਬਾਣੇ ਵਾਲਾ ਨਿਹੰਗਾਂ ਸਿੰਘਾਂ ਦਾ ਬਾਣਾ ਇਸ ਤਰ੍ਹਾਂ ਤੁਰਿਆ।

ਭਾਈ ਰਤਨ ਸਿੰਘ (ਭੰਗੂ) ਇਸ ਬਾਰੇ ਲਿਖਦੇ ਹਨ (ਪੰਨਾ ੭੯/੪) ਕਿ ਗੁਰੂ ਕਲਗੀਧਰ ਜੀ ਨੇ ਆਪਣੀਆਂ ਸਿੱਖ ਸੰਗਤਾਂ ਨੂੰ ਖੰਡੇ-ਬਾਟੇ ਦੀ ਪਾਹੁਲ ਪ੍ਰਦਾਨ ਕਰਕੇ ਐਸੇ ਮਨੁੱਖੀ ਸਮਾਜ ਦੀ ਸਥਾਪਨਾ ਕੀਤੀ, ਜਿਸ ਵਿਚ ਮਨੁਖੱਤਾ ਦਾ ਸਹੀ ਅਰਥਾਂ ਵਿਚ ਵਾਸ ਹੋਵੇ। ਉਹ ਹਰ ਪ੍ਰਕਾਰ ਦੇ ਔਗੁਣਾਂ ਤੋਂ ਖਾਲਸ ਅਤੇ ਦੈਵੀ ਗੁਣਾਂ ਨਾਲ ਲਬਰੇਜ਼ ਹੋਵੇ। ਦਸਮੇਸ਼ ਜੀ ਨੇ ਪਹਿਲੇ ਗੁਰੂ ਸਾਹਿਬਾਨ ਦੀ ਘਾੜਤ ਅਨੁਸਾਰ, ਜਿਸ ਪੂਰਨ ਮਨੁੱਖ ਦੀ, ਸਿਰਜਣਾ ੨੯ ਮਾਰਚ ੧੬੯੯ ਈ. ਨੂੰ ਕੀਤੀ ਸੀ, ਜੋ ਸੰਤ-ਸਿਪਾਹੀ ਦਾ ਅਦੁੱਤੀ ਸੰਗਮ ਸੀ। ਉਸ ਪੂਰਨ-ਪੁਰਸ਼ ਨੂੰ ਖਾਲਸਾ ਖਿਤਾਬ ਨਾਲ ਨਿਵਾਜਿਆ ਸੀ। ਇਸ ਖਾਲਸੇ ਪ੍ਰਤੀ ਹੀ ਸਿੱਖ ਇਤਿਹਾਸ ਵਿਚ ਲਾਡਲੀਆਂ ਫੌਜਾਂ ਆਦਿ ਸ਼ਬਦ ਵਰਤੇ ਗਏ ਹਨ।

ਬਾਬਾ ਬੰਦਾ ਸਿੰਘ ਬਹਾਦਰ ਦੇ ਸਮੇਂ ਤੋਂ ਲੈ ਕੇ ਸਿੱਖ ਮਿਸਲਾਂ ਦੇ ਰਾਜ ਤਕ, ਮੁਗ਼ਲ ਸਰਕਾਰ ਵੱਲੋਂ ਦਸਮੇਸ਼ ਜੀ ਦੇ ਸਿਰਜੇ ਹੋਏ ਖਾਲਸੇ ਨੂੰ ਖ਼ਤਮ ਕਰਨ ਲਈ ਬੜੇ ਜ਼ੁਲਮ ਕੀਤੇ ਗਏ। ਉਸ ਭਿਆਨਕ ਕਸ਼ਟਾਂ ਭਰੇ ਅਤੇ ਸੰਕਟਮਈ ਸਮੇਂ ਦਾ ਟਾਕਰਾ ਕਰਨ ਲਈ ਸਿੰਘਾਂ ਨੇ ਸਿੱਖੀ ਸਿਦਕ ਕੇਸਾਂ-ਸਵਾਸਾਂ ਨਾਲ ਨਿਭਾਉਣ ਲਈ ਧਰਮ ਯੁੱਧਾਂ ਵਿਚ ਲੜਨ ਮਰਨ ਦਾ ਪ੍ਰਣ ਕਰ ਲਿਆ। ਇਸ ਲਈ ਉਨ੍ਹਾਂ ਨੇ ਵੱਧ ਤੋਂ ਵੱਧ ਸ਼ਸਤਰ ਰੱਖਣੇ ਸ਼ੁਰੂ ਕਰ ਦਿੱਤੇ। ਆਪਣੀ ਫੌਜੀ ਵਰਦੀ (ਬਾਣਾ) ਵੱਖਰੇ ਰੂਪ ਵਿਚ ਧਾਰਨ ਕੀਤੀ। ਗਲ਼ ਨੀਲੇ ਰੰਗ ਦਾ ਲੰਮਾ ਚੋਲਾ, ਲੱਕ ਨੂੰ ਕਮਰਕੱਸਾ, ਤੇੜ ਗੋਡਿਆਂ ਤੀਕ ਕਛਹਿਰਾ, ਸਿਰ 'ਤੇ ਉੱਚੀ ਦਸਤਾਰ (ਦੁਮਾਲਾ) ਤੇ ਉਸ ਦੁਆਲੇ ਚੱਕਰ, ਇਸ ਤਰ੍ਹਾਂ ਨਿਹੰਗੀ ਬਾਣੇ ਵਿਚ ਖਾਲਸਾ ਅਕਾਲ ਪੁਰਖ ਦੀ ਫੌਜ ਦੇ ਰੂਪ 'ਚ ਮੈਦਾਨ ਵਿਚ ਨਿੱਤਰਿਆ।

ਨਿਹੰਗ ਸਿੰਘ ਅਕਾਲ ਦੇ ਉਪਾਸ਼ਕ ਅਤੇ ਅਕਾਲ ਅਕਾਲ ਜਪਦੇ ਹਨ। ਇਸ ਲਈ ਇਸ ਖਾਲਸਈ ਫੌਜ ਨੂੰ ਅਕਾਲੀ ਫੌਜ ਦੇ ਨਾਮ ਨਾਲ ਵੀ ਪੁਕਾਰਿਆ ਜਾਣ ਲੱਗ ਪਿਆ।

ਉਸ ਅਕਾਲੀ ਫੌਜ ਨੇ, ਸਿੱਖ ਧਰਮ ਦੀ ਪਰੰਪਰਾ ਅਤੇ ਗੁਰ-ਮਰਯਾਦਾ ਨੂੰ ਆਪਣੀਆਂ ਜਾਨਾਂ ਵਾਰ ਕੇ ਕਾਇਮ ਰੱਖਿਆ ਅਤੇ ਗੁਰ-ਅਸਥਾਨਾਂ ਦੀ ਸੇਵਾ-ਸੰਭਾਲ ਕੀਤੀ। ਨਿਹੰਗ ਸਿੰਘਾਂ ਵਿਚ ਉਹ ਸਾਰੇ ਵਿਸ਼ੇਸ਼ ਗੁਣ ਸਨ, ਜਿਨ੍ਹਾਂ ਨੂੰ ਦਸਮੇਸ਼

ਪਿਤਾ ਜੀ ਪਿਆਰਦੇ ਸਨ। ਇਸ ਲਈ ਨਿਹੰਗ ਸਿੰਘਾਂ ਨੂੰ ਗੁਰੂ ਕੀਆਂ ਲਾਡਲੀਆਂ ਫੌਜਾਂ ਵੀ ਕਿਹਾ ਜਾਣ ਲੱਗ ਪਿਆ।

ਕਈ ਨਿਹੰਗ ਸਿੰਘ ਦੁਮਾਲੇ ਉੱਪਰ 'ਫਰਹਰਾ' ਸਜਾਉਂਦੇ ਹਨ ਜੋ ਸਿਰਫ ਜਥੇਦਾਰੀ ਪ੍ਰਾਪਤ ਨਿਹੰਗ ਸਿੰਘਾਂ ਦੇ ਦੁਮਾਲੇ 'ਤੇ ਹੀ ਹੁੰਦਾ ਹੈ। ਨਿਹੰਗ ਸਿੰਘਾਂ ਅਨੁਸਾਰ ਫਰਹਰੇ ਵਾਲਾ ਨਿਹੰਗ ਸਿੰਘ ਆਪਣੇ ਸੀਸ ਉੱਪਰ ਗੱਠੜੀ ਜਾਂ ਪੰਡ ਨਹੀਂ ਚੁੱਕਿਆ ਕਰਦਾ। ਭਾਈ ਕਾਨ੍ਹ ਸਿੰਘ ਨਾਭਾ ਦਾ ਵਿਚਾਰ ਹੈ-- "ਬਾਬਾ ਨੈਣਾ ਸਿੰਘ ਨੇ ਹੀ ਸਭ ਤੋਂ ਪਹਿਲਾਂ ਖੁਦ ਆਪਣੇ ਹੱਥੀਂ, ਫੌਜ ਦੇ ਨਿਸ਼ਾਨਚੀ ਸਿੰਘ ਦੇ ਦੁਮਾਲਾ ਸਜਾ ਕੇ, ਨਿਸ਼ਾਨ ਸਾਹਿਬ ਦੀ ਜਗ੍ਹਾ ਉਸ ਦੇ ਦੁਮਾਲੇ ਵਿਚ 'ਫਰਹਰਾ' ਝੁਲਾਇਆ ਤਾਂ ਜੋ ਉਹ ਸਭ ਤੋਂ ਅੱਗੇ ਨਿਸ਼ਾਨ ਸਾਹਿਬ ਦੀ ਥਾਂ ਭੀ ਹੋਏ ਅਤੇ ਹੱਥ ਵਿਹਲਾ ਹੋਣ ਕਰਕੇ ਸ਼ਸਤਰ ਭੀ ਚਲਾ ਸਕੇ।" (ਮਹਾਨ ਕੋਸ਼, ੨੦੪)

ਨਿਹੰਗ ਸਿੰਘਾਂ ਦੀਆਂ ਮਨਪਸੰਦ ਚੀਜ਼ਾਂ ਵਿਚੋਂ ਸ਼ਸਤਰ-ਬਸਤਰ ਵੀ ਇਕ ਹਨ।ਨਿਹੰਗ ਸਿੰਘਾਂ ਦੇ ਪੰਜ ਸ਼ਸਤਰ ਪ੍ਰਸਿੱਧ ਹਨ- ਜਿਵੇਂ ਕਿਰਪਾਨ, ਖੰਡਾ, ਬਾਘ ਨਖਾ, ਤੀਰ-ਕਮਾਨ ਅਤੇ ਚੱਕਰ, ਜੋ ਅਕਸਰ ਛੋਟੇ ਛੋਟੇ ਅਕਾਰ ਦੇ ਹੁੰਦੇ ਹਨ, ਜਿਨ੍ਹਾਂ ਨੂੰ ਨਿਹੰਗ ਸਿੰਘ ਦੁਮਾਲੇ ਵਿਚ ਸਜਾ ਕੇ ਰੱਖਦੇ ਹਨ।

ਨਿਹੰਗ ਸੰਪ੍ਰਦਾਇ ਖਾਲਸਈ ਰੂਪ ਵਿਚ ਪਿਛਲੇ ਤਿੰਨ ਸੌ ਸਾਲਾਂ ਤੋਂ ਚਲੀ ਆ ਰਹੀ ਹੈ ਅਤੇ ਅੱਜ ਤਕ ਕਾਇਮ ਹੈ।

ਭਾਈ ਮਾਨ ਸਿੰਘ ਜੀ ਤੋਂ ਪਿੱਛੋਂ ਬਾਬਾ ਬੰਦਾ ਸਿੰਘ ਜੀ, ਬਾਬਾ ਦੀਪ ਸਿੰਘ ਜੀ, ਬਾਬਾ ਗੁਰਬਖਸ਼ ਸਿੰਘ ਜੀ ਅਤੇ ਭਾਈ ਦਰਬਾਰਾ ਸਿੰਘ ਜੀ ਦਲ ਖਾਲਸੇ ਦੇ ਮੁਖੀ ਜਥੇਦਾਰ ਰਹੇ। ਬਾਅਦ ਵਿਚ ਜਦੋਂ ਦਲ ਖਾਲਸਾ ਦੋ ਦਲਾਂ (ਬੁੱਢਾ ਦਲ ਤੇ ਤਰੁਨਾ ਦਲ) ਵਿਚ ਵੰਡਿਆ ਗਿਆ ਤਾਂ ਨਵਾਬ ਕਪੂਰ ਸਿੰਘ ਨੂੰ ਪੰਥ ਦਾ ਮੁਖੀ ਜਥੇਦਾਰ ਚੁਣਿਆ ਗਿਆ। ਉਸ ਤੋਂ ਪਿੱਛੋਂ ਅਕਾਲੀ ਨੈਣਾ ਸਿੰਘ, ਅਕਾਲੀ ਫੂਲਾ ਸਿੰਘ, ਬਾਬਾ ਹਨੂੰਮਾਨ ਸਿੰਘ, ਬਾਬਾ ਤਪਾ ਸਿੰਘ, ਬਾਬਾ ਸਾਹਿਬ ਸਿੰਘ, ਬਾਬਾ ਪ੍ਰਹਿਲਾਦ ਸਿੰਘ, ਬਾਬਾ ਗਿਆਨ ਸਿੰਘ, ਬਾਬਾ ਤੇਜਾ ਸਿੰਘ, ਬਾਬਾ ਚੇਤ ਸਿੰਘ, ਬੁੱਢਾ ਦਲ ਦੇ ਮੁਖੀ ਜਥੇਦਾਰ ਨੀਯਤ ਕੀਤੇ ਜਾਂਦੇ ਰਹੇ।

ਸਿੱਖ ਫੌਜਾਂ ਆਮ ਨਿਹੰਗਾਂ ਸਿੰਘਾਂ ਦੀਆਂ ਹੁੰਦੀਆਂ ਸਨ। ਉਹ ਜਦੋਂ ਜੈਕਾਰੇ ਗਜਾਉਂਦੇ ਕਿਸੇ ਨਗਰ ਵਿਚ ਜਾਂਦੇ ਤਾਂ ਉਥੋਂ ਦੇ ਲੋਕ ਸੁਖ ਦਾ ਸਾਹ ਲੈਂਦੇ ਤੇ ਖੁਸ਼ੀ ਵਿਚ ਆਪ ਮੁਹਾਰੇ ਨੂੰਹਾਂ ਧੀਆਂ ਨੂੰ ਕਹਿੰਦੇ: "ਆਏ ਨੀ ਨਿਹੰਗ, ਬੂਹੇ ਖੋਲ੍ਹ ਦੇ ਨਿਸੰਗ।"

ਨਿਹੰਗ ਸਿੰਘ ਬੜੇ ਭਜਨੀਕ, ਸੱਚੇ-ਸੁੱਚੇ, ਜਤੀ-ਸਤੀ, ਸੂਰਬੀਰ, ਨਿੱਡਰ,

ਨਿਰਵੈਰ ਅਤੇ ਕਰਨੀ ਵਾਲੇ ਪੁਰਸ਼ ਹੋਏ ਹਨ। ਅਜਿਹੇ ਮਹਾਨ ਪਵਿੱਤਰ ਜੀਵਨ ਵਾਲੇ ਅਕਾਲੀ ਫੂਲਾ ਸਿੰਘ ਜੀ ਸਨ, ਜਿਨ੍ਹਾਂ ਦੇ ਹੁਕਮ ਅੱਗੇ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਵਰਗੇ ਵੀ ਸੀਸ ਨਿਵਾ ਦਿਆ ਕਰਦੇ ਸਨ।

ਉਸ ਬਚਨਾਂ ਦੇ ਬਲੀ ਅਕਾਲੀ ਫੂਲਾ ਸਿੰਘ ਨੇ ਅਰਦਾਸਾ ਸੋਧ ਕੇ ਨੌਸ਼ਹਿਰੇ ਵੱਲ ਚੜ੍ਹਾਈ ਕੀਤੀ, ਪਰ ਸ਼ੇਰ-ਏ-ਪੰਜਾਬ ਨੇ ਕਿਹਾ ਕਿ ਅਜੇ ਥੋੜ੍ਹਾ ਸਮਾਂ ਠਹਿਰ ਕੇ ਚੜ੍ਹਾਈ ਕਰਨੀ ਚਾਹੀਦੀ ਹੈ, ਕਿਉਂਕਿ ਪਠਾਣੀ ਫੌਜ ਸਾਡੀ ਖਾਲਸਈ ਫੌਜ ਨਾਲੋਂ ਵਧੇਰੇ ਹੈ। ਇਹ ਸੁਣ ਕੇ ਅਕਾਲੀ ਜੀ ਨੇ ਜਵਾਬ ਦਿੱਤਾ ਕਿ ਮੈਂ ਅਰਦਾਸਾ ਸੋਧ ਕੇ ਤੁਰਿਆ ਹਾਂ, ਪਿੱਛੇ ਨਹੀਂ ਹਟ ਸਕਦਾ ਅਤੇ ਉਸ ਨੇ ਨੌਸ਼ਹਿਰੇ ਦੀ ਜੰਗ ਬੜੀ ਸੂਰਬੀਰਤਾ ਨਾਲ ਲੜੀ ਅਤੇ ਆਪ ਸ਼ਹੀਦੀ ਪਾ ਕੇ ਖਾਲਸੇ ਨੂੰ ਫਤਹਿਦਿਵਾਈ।

ਪੁਰਾਤਨ ਸਮੇਂ ਤੋਂ ਨਿਹੰਗ ਸਿੰਘ ਕਈ ਸ਼ਹੀਦੀ ਅਸਥਾਨਾਂ ਅਤੇ ਗੁਰਦੁਆਰਿਆਂ ਦੀ ਸੇਵਾ-ਸੰਭਾਲ ਕਰਦੇ ਚਲੇ ਆ ਰਹੇ ਹਨ। ਇਨ੍ਹਾਂ ਦੇ ਡੇਰਿਆਂ ਨੂੰ 'ਛਾਉਣੀਆਂ' ਕਿਹਾ ਜਾਂਦਾ ਹੈ, ਜਿਵੇਂ ਬੁਰਜ ਅਕਾਲੀ ਬਾਬਾ ਫੂਲਾ ਸਿੰਘ ਸ੍ਰੀ ਅੰਮ੍ਰਿਤਸਰ, ਸ਼ਹੀਦੀ ਬਾਗ ਸ੍ਰੀ ਆਨੰਦਪੁਰ ਸਾਹਿਬ, ਟਿੱਬਾ ਬਾਬਾ ਨੈਣਾ ਸਿੰਘ ਸ੍ਰੀ ਮੁਕਤਸਰ, ਗੁਦਾਵਰੀ ਨਦੀ ਕੰਢੇ ਨਗੀਨਾ ਘਾਟ ਅਤੇ ਮਾਤਾ ਸੁੰਦਰੀ ਜੀ ਦਾ ਅਸਥਾਨ, ਸ੍ਰੀ ਹਜ਼ੂਰ ਸਾਹਿਬ ਨਾਂਦੇੜ, ਮਾਛੀਵਾੜਾ, ਫਰੀਦਕੋਟ, ਪੱਟੀ, ਚੱਬੇ ਪਿੰਡ ਦੇ ਲਾਗੇ ਸ਼ਹੀਦੀ ਅਸਥਾਨ ਬਾਬਾ ਨੌਧ ਸਿੰਘ, ਬਾਬਾ ਬਕਾਲਾ ਅਤੇ ਪਿੰਡ ਸੁਰ ਸਿੰਘ ਆਦਿ ਹਨ।

ਨਿਹੰਗ ਸਿੰਘ ਵਿਸਾਖੀ ਦਾ ਮੇਲਾ ਤਖ਼ਤ ਸ੍ਰੀ ਦਮਦਮਾ ਸਾਹਿਬ( ਤਲਵੰਡੀ ਸਾਬੋ), ਦੀਵਾਲੀ ਸ੍ਰੀ ਅੰਮ੍ਰਿਤਸਰ ਤੇ ਹੋਲਾ ਮਹੱਲਾ ਸ੍ਰੀ ਆਨੰਦਪੁਰ ਸਾਹਿਬ ਵਿਖੇਂ ਬੜੇ ਉਤਸ਼ਾਹ ਨਾਲ ਮਨਾਉਂਦੇ ਹਨ। ਦਸ਼ਮੇਸ ਪਿਤਾ ਦੇ ਅਸੂਲਾਂ ਤੇ ਚਲਣ ਵਾਲੇ ਨਿਹੰਗ ਸਿੰਘ ਉੱਚੇ ਜੀਵਨ ਆਚਰਣ ਵਾਲੇ, ਨੀਲੇ ਬਸਤਰ ਪਹਿਨਦੇ, ਸਰਬ ਲੋਹ ਦੇ ਬਰਤਨ ਵਰਤਦੇ, ਸ਼ਸਤਰਾਂ ਦੇ ਉਪਾਸ਼ਕ ਅਤੇ ਘੋੜਿਆਂ ਦੇ ਪ੍ਰੇਮੀ ਹੁੰਦੇ ਹਨ।

ਜਦ ਕਦੀ ਸਿੱਖ ਸੰਘਰਸ਼ ਦੇ ਇਤਿਹਾਸ ਦੀ ਦਾਸਤਾਨ ਛਿੜਦੀ ਹੈ ਤਾਂ ਗੁਰੂ ਕਲਗੀਧਰ ਜੀ ਦੀਆਂ ਲਾਡਲੀਆਂ ਫੌਜਾਂ ਨਿਹੰਗ ਸਿੰਘਾਂ ਦੇ ਬੀਰਤਾ ਭਰੇ ਕਾਰਨਾਮਿਆਂ ਬਾਰੇ ਵੀ ਜ਼ਿਕਰ ਅਵੱਸ਼ ਤੁਰਦਾ ਹੈ। ਕਿਉਂਕਿ ਨਿਹੰਗ ਸਿੰਘਾਂ ਦੇ ਜ਼ਿਕਰ ਬਗੈਰ ਸਿੱਖ ਸ਼ਹੀਦੀ ਪਰੰਪਰਾ ਦਾ ਇਤਿਹਾਸ ਅਧੂਰਾ ਹੀ ਰਹਿ ਜਾਂਦਾ ਹੈ।

ਨਵਾਬ ਕਪੂਰ ਸਿੰਘ ਦੇ ਸਮੇਂ ਨਿਹੰਗ ਸਿੰਘਾਂ ਨੇ ਆਪਣੇ ਨਵੇਂ ਬੋਲੇ (Code Words) ਪ੍ਰਚੱਲਤ ਕਰ ਲਏ ਸਨ, ਜਿਨ੍ਹਾਂ ਨੂੰ 'ਗੜਗੱਜ ਬੋਲੇ' ਵੀ ਕਿਹਾ ਜਾਂਦਾ ਹੈ। ਇਨ੍ਹਾਂ ਬੋਲਿਆਂ ਨੂੰ, ਜਾਸੂਸ ਸਮਝ ਨਹੀਂ ਸਨ ਸਕਦੇ। ਇਹ ਬੋਲੇ ਸਿੱਖਾਂ ਦੇ ਸਿਰਾਂ

ਦੇ ਮੁੱਲ ਪੈਣ ਸਮੇਂ ਜੰਗਲਾਂ, ਪਹਾੜਾਂ ਅਤੇ ਹੋਰ ਪਨਾਹਗਾਹਾਂ ਵਿਚ ਰਹਿਣ ਕਰਕੇ ਬੜੇ ਸਹਾਈ ਹੁੰਦੇ ਸਨ। ਇਕ ਸਿੰਘ ਨੂੰ ਸਵਾ ਲੱਖ ਕਹਿਣ ਨਾਲ ਦੁਸ਼ਮਣਾਂ ਦੇ ਸਾਹ ਸੁੱਕ ਜਾਂਦੇ ਸਨ ਅਤੇ ਉਨ੍ਹਾਂ ਨੂੰ ਭਾਜੜਾਂ ਪੈ ਜਾਂਦੀਆਂ ਸਨ।ਭਾਸ਼ਾ ਨੇ ਮਨ ਦੇ ਭਾਵ ਤੇ ਵਿਚਾਰ ਦੱਸਣੇ ਹੁੰਦੇ ਹਨ, ਇਸ ਲਈ ਇਸ ਦਾ ਮਨੋਵਿਗਿਆਨ ਨਾਲ ਡੂੰਘਾ ਸੰਬੰਧ ਹੈ। ਮਨ ਨਰੋਆ ਤਾਂ ਰਹਿੰਦਾ ਹੈ, ਜੇ ਸਰੀਰ ਨਰੋਆ ਰਹੇ, ਇਸ ਲਈ ਇਸ ਦਾ ਸਰੀਰ-ਵਿਗਿਆਨ ਨਾਲ ਸੰਬੰਧ ਹੈ। ਸਰੀਰ ਦੇ ਨਰੋਆ ਰਹਿਣ ਲਈ, ਇਸ ਦੀ ਖ਼ੁਰਾਕ ਤੇ ਕੰਮਾਂ ਲਈ, ਧਰਤੀ ਦੇ ਕਿਸੇ ਟੁਕੜੇ ਦੀ ਲੋੜ ਹੁੰਦੀ ਹੈ, ਉਸ ਟੁਕੜੇ ਦੀ ਆਪਣੀ ਉਪਜ ਹੁੰਦੀ ਹੈ, ਆਪਣਾ ਨਿਵੇਕਲਾ ਪੌਣ-ਪਾਣੀ ਹੁੰਦਾ ਹੈ, ਇਸ ਲਈ ਬੋਲੀ ਦਾ ਸੰਬੰਧ ਜੁਗਰਾਫੀਏ ਨਾਲ ਹੈ।

ਅਜੋਕੇ ਸਮੇਂ ਵਿਚ ਨਿਹੰਗ ਸਿੰਘਾਂ ਦੇ ਕਈ ਦੱਲ ਹਨ ਇਨ੍ਹਾਂ ਵਿਚੋਂ ਬੁੱਢਾ ਦਲ ਅਤੇ ਤਰੁਣਾ ਦਲ ਮਸ਼ਹੂਰ ਹਨ। ਇਨ੍ਹਾਂ ਦਲਾਂ ਦੇ ਮਾਣਮੱਤੇ ਕੌਤਕ ਸ੍ਰੀ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਸਮੇਂ ਅਤੇ ਵਿਸਾਖੀ ਉੱਤੇ ਤਖ਼ਤ ਸ੍ਰੀ ਦਮਦਮਾ ਸਾਹਿਬ (ਤਲਵੰਡੀ ਸਾਬੋ) ਵਿਖੇ ਦੇਖੇ ਜਾ ਸਕਦੇ ਹਨ।

**ਅ. ਪੰਥ 'ਚੋਂ ਛੇਕੀਆਂ ਸੰਪ੍ਰਦਾਵਾਂ**

ਸਿੱਖ ਰਹਿਤ ਮਰਿਆਦਾ ਅਨੁਸਾਰ ਮੀਣੇ, ਮਸੰਦ, ਧੀਰਮੱਲੀਏ, ਰਾਮਰਾਈਏ, ਆਦਿਕ ਪੰਥ ਵਿਰੋਧੀਆਂ ਨਾਲ ਜਾਂ ਨੜੀ-ਮਾਰ, ਕੁੜੀ-ਮਾਰ, ਸਿਰਗੁੰਮ ਨਾਲ ਵਰਤਣ ਵਾਲਾ ਤਨਖਾਹੀਆ ਹੋ ਜਾਂਦਾ ਹੈ। ਵਰਤਣ ਤੋਂ ਭਾਵ ਰੋਟੀ-ਬੇਟੀ ਦੀ ਸਾਂਝ ਹੈ ਜਿਸ ਦਾ ਸਪਸ਼ਟ ਅਰਥ ਰਿਸ਼ਤਾ ਨਾਤਾ ਕਰ ਕੇ ਬਰਾਦਰੀ ਦਾ ਸਬੰਧ ਪੈਦਾ ਕਰਨਾ ਹੈ। ਗੁਰੂ ਸਾਹਿਬ ਦਾ ਭਾਵ ਪੰਥ ਨੂੰ ਇਕ ਕਰ ਕੇ ਰੱਖਣ ਦਾ ਸੀ ਤਾਂ ਕਿ ਵੱਖਰੇ ਵੱਖਰੇ ਗੁਰਿਆਈ ਦੇ ਸੈਂਟਰ ਜਾਂ ਸਿੱਖੀ ਦੇ ਵਿਰੋਧੀ ਅੱਡੇ ਨਾ ਬਣਨ ਪਰ ਇਨ੍ਹਾਂ ਵਿਚੋਂ ਜੇਕਰ ਕੋਈ ਆਪਣੀ ਭੁੱਲ ਬਖਸ਼ਾ ਕੇ ਅੰਮ੍ਰਿਤ ਛਕ ਕੇ ਪੰਥ ਵਿਚ ਮਿਲ ਜਾਂਦਾ ਹੈ ਤਾਂ ਉਨ੍ਹਾਂ ਨਾਲ ਵਰਤਣਾ ਠੀਕ ਹੈ।

**ਮੀਣੇ:-** ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਤਿੰਨ ਪੁੱਤਰ ਸਨ। ਸਭ ਤੋਂ ਵੱਡੇ ਬਾਬਾ ਪ੍ਰਿਥੀ ਚੰਦ, ਉਨ੍ਹਾਂ ਤੋਂ ਛੋਟੇ ਬਾਬਾ ਮਹਾਂਦੇਵ ਜੀ ਅਤੇ ਸਭ ਤੋਂ ਛੋਟੇ ਬਾਬਾ ਅਰਜਨ ਦੇਵ (ਸ੍ਰੀ ਗੁਰੂ ਅਰਜਨ ਦੇਵ ਜੀ) ਸਨ। ਬਾਬਾ ਪ੍ਰਿਥੀ ਚੰਦ ਦਾ ਜਨਮ ੧੫੫੮ ਈ. ਵਿਚ ਹੋਇਆ ਸੀ। ਇਸ ਦਾ ਵਿਆਹ ਬੀਬੀ ਕਰਮੋ ਜੀ ਨਾਲ ਹੋਇਆ। ਇਨ੍ਹਾਂ ਦੀ ਔਲਾਦ ਮੀਣੇ ਸੋਢੀ ਅਖਵਾਉਂਦੀ ਹੈ। ਬਾਬਾ ਮਹਾਂਦੇਵ ਜੀ ਮਸਤ ਰਹਿੰਦੇ ਸਨ ਅਤੇ ਬਾਬਾ ਸ੍ਰੀ ਅਰਜਨ ਦੇਵ ਜੀ ਸ੍ਰੀ ਗੁਰੂ ਰਾਮਦਾਸ ਜੀ ਦੀ ਆਗਿਆ ਦਾ ਪਾਲਣ ਕਰਨ ਵਾਲੇ ਅਤੇ ਉਨ੍ਹਾਂ ਦੇ ਹਰ ਹੁਕਮ ਤੇ ਫੁਲ ਚੜ੍ਹਾਉਣ ਵਾਲੇ

ਸਨ। ਸ੍ਰੀ ਗੁਰੂ ਰਾਮਦਾਸ ਜੀ ਨੇ ਬਾਬਾ ਸ੍ਰੀ ਅਰਜਨ ਦੇਵ ਜੀ ਨੂੰ ਹਰ ਪੱਖੋਂ ਗੁਰਗੱਦੀ ਦੇ ਲਾਇਕ ਜਾਣ ਕੇ ਉਨ੍ਹਾਂ ਨੂੰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਪਾਧੀ ਨਾਲ ਨਿਵਾਜਿਆ।

ਪ੍ਰਿਥੀ ਚੰਦ ਦਾ ਸੁਭਾਅ ਲਾਲਚੀ, ਕਪਟੀ ਤੇ ਹੰਕਾਰੀ ਕਿਸਮ ਦੇ ਵਿਅਕਤੀ ਵਾਲਾ ਸੀ ਅਤੇ ਉਹ ਹਰ ਸਮੇਂ ਮਾਇਆ ਇਕੱਠੀ ਕਰਨ ਅਤੇ ਗੁਰਿਆਈ ਉਪਰ ਕਬਜ਼ਾ ਕਰਨ ਦੇ ਸੁਪਨੇ ਲੈਂਦਾ ਰਹਿੰਦਾ ਸੀ। ਉਸ ਨੇ ਛਲ ਕਪਟ ਰਾਹੀਂ ਮਸੰਦਾਂ ਨੂੰ ਵੀ ਆਪਣੇ ਨਾਲ ਰਲਾ ਲਿਆ ਸੀ। ਜਦ ਗੁਰਿਆਈ ਪ੍ਰਾਪਤੀ ਤੋਂ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਲਾਹੌਰ ਗਏ ਸਨ ਤਾਂ ਉਨ੍ਹਾਂ ਦੇ ਸੁਨੇਹਿਆਂ ਨੂੰ ਪਿਤਾ ਗੁਰੂ ਪਾਸ ਪਹੁੰਚਣ ਨਾ ਦੇਣ ਦੀ ਸਾਜਿਸ਼ ਵੀ ਏਸੇ ਕਪਟੀ ਨੇ ਰਚੀ। ਗੁਰੂ ਜੀ ਨੇ ਉਸ ਦੇ ਦਿਲ ਦੀ ਇਹ ਮੰਦੀ ਭਾਵਨਾ ਨੂੰ ਜਾਣ ਕੇ ਹੁਕਮ ਕੀਤਾ ਕਿ 'ਜਾਹ ਮੀਣਿਆ, ਸਾਡੇ ਨੇਤ੍ਰਾਂ ਤੋਂ ਦੂਰ ਹੋ ਜਾਹ, ਅਸੀਂ ਤੈਨੂੰ ਤਿਆਗਿਆ।'

ਪ੍ਰਿਥੀ ਚੰਦ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਵੈਰ ਭਾਵਨਾ ਰੱਖਣ ਲੱਗ ਪਿਆ ਸੀ। ਉਹ ਗੁਰੂ ਦਰਬਾਰ ਵਿਚ ਆਈ ਸੰਗਤ ਤੋਂ ਮਾਇਆ ਲੈ ਲੈਂਦਾ ਸੀ ਜਿਸ ਕਾਰਨ ਗੁਰੂ ਘਰ ਦੇ ਲੰਗਰ ਦੇ ਪ੍ਰਬੰਧ ਵਿਚ ਕਠਿਨਾਈ ਆਉਣ ਲੱਗੀ। ਜਦੋਂ ਇਹ ਗੱਲ ਭਾਈ ਗੁਰਦਾਸ ਜੀ ਨੂੰ ਪਤਾ ਲੱਗੀ ਤਾਂ ਉਨ੍ਹਾਂ ਨੇ ਬਾਬਾ ਬੁੱਢਾ ਜੀ ਨੂੰ ਬੁਲਾ ਕੇ ਸੰਗਤਾਂ ਨੂੰ ਅਸਲੀਅਤ ਤੋਂ ਜਾਣੂ ਕਰਵਾ ਕੇ ਇਹ ਪ੍ਰਬੰਧ ਠੀਕ ਕੀਤਾ। ਇਉਂ ਪ੍ਰਿਥੀ ਚੰਦ ਦੀ ਗੁਰਗੱਦੀ ਦੀ ਪ੍ਰਾਪਤੀ ਦੀ ਇੱਛਾ ਪੂਰੀ ਨਾ ਹੋਈ। ਜਦੋਂ ਉਹ ਆਪਣੇ ਇਸ ਮਨਸੂਬੇ ਵਿਚ ਕਾਮਯਾਬ ਹੋਣ ਦੀ ਆਸ ਗਵਾ ਬੈਠਾ ਤਾਂ ਉਸ ਨੇ ਆਪਣੇ ਪੁੱਤਰ ਮਿਹਰਬਾਨ ਨੂੰ ਗੁਰਗੱਦੀ ਦਾ ਵਾਰਸ ਬਣਾਉਣ ਦੀ ਸਕੀਮ ਬਣਾਈ ਕਿਉਂਕਿ ਉਸ ਸਮੇਂ ਤੱਕ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਕੋਈ ਔਲਾਦ ਨਹੀਂ ਸੀ। ਪਰੰਤੂ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜਨਮ ਹੋਇਆ ਤਾਂ ਪ੍ਰਿਥੀ ਚੰਦ ਅਤੇ ਉਸ ਦੀ ਪਤਨੀ ਕਰਮੋ ਨੂੰ ਆਪਣੇ ਇਸ ਮਨਸੂਬੇ 'ਤੇ ਵੀ ਪਾਣੀ ਫਿਰਦਾ ਨਜ਼ਰ ਆਉਣ ਲੱਗ ਪਿਆ। ਇਹ ਦੋਵੇਂ ਸਾਹਿਬਜ਼ਾਦਾ ਸ੍ਰੀ ਹਰਿਗੋਬਿੰਦ ਸਾਹਿਬ ਜੀ ਨਾਲ ਈਰਖਾ ਕਰਨ ਲੱਗ ਪਏ। ਇਥੋਂ ਤੱਕ ਕਿ ਇਨ੍ਹਾਂ ਨੇ ਸਾਹਿਬਜ਼ਾਦੇ ਨੂੰ ਮਾਰਨ ਦੀਆਂ ਵੀ ਕਈ ਕੋਸ਼ਿਸ਼ਾਂ ਕੀਤੀਆਂ। ਜਦੋਂ ਇਨ੍ਹਾਂ ਦੀਆਂ ਕਾਲੀਆਂ ਕਰਤੂਤਾਂ ਦਾ ਸੰਗਤ ਨੂੰ ਪਤਾ ਲੱਗਾ ਤਾਂ ਉਹ ਇਨ੍ਹਾਂ ਨੂੰ ਕੁਲਘਾਤੀ, ਨਿੰਦਕ, ਮੀਣੇ ਤੇ ਬਾਲਧ੍ਰੋਹੀ ਕਹਿਣ ਲੱਗ ਪਏ। ਆਪਣੀ ਇਸ ਤਰ੍ਹਾਂ ਦੀ ਦੁਰਗਤ ਹੁੰਦੀ ਦੇਖ ਕੇ ਉਹ ਆਪਣੇ ਸਹੁਰੇ ਪਿੰਡ ਹੇਹਰ ਚਲਾ ਗਿਆ। ਹੇਹਰ ਪਿੰਡ ਪੁਜ ਕੇ ਪ੍ਰਿਥੀ ਚੰਦ ਨੇ ਹਾਕਮਾਂ ਦੀ ਮਦਦ ਨਾਲ ਕਾਫੀ ਜ਼ਮੀਨ ਆਪਣੇ ਨਾਂ ਲਗਵਾ ਲਈ ਤੇ ਇਥੇ ਹੀ ਇਸ ਨੇ ਅੰਮ੍ਰਿਤ ਸਰੋਵਰ ਦੀ ਨਕਲ ਵਿਚ ਇਕ ਸਰੋਵਰ ਤਿਆਰ ਕਰਵਾਇਆ ਜਿਸ ਦਾ ਨਾਂ ਦੁੱਖ ਨਿਵਾਰਨ ਰੱਖਿਆ।

ਕਈ ਮਸੰਦਾਂ ਨੂੰ ਮਾਇਆ ਦਾ ਲਾਲਚ ਦੇ ਕੇ ਦੂਰ-ਦੁਰਾਡੇ ਭੇਜ ਕੇ ਇਹ ਪ੍ਰਚਾਰ ਕਰਵਾਉਣਾ ਸ਼ੁਰੂ ਕਰ ਦਿੱਤਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੁਕਮ ਨਾਲ ਇਹ ਸਤਜੁਗੀ ਤੀਰਥ ਪ੍ਰਗਟ ਕੀਤਾ ਗਿਆ ਹੈ। ਪਰੰਤੂ ਪ੍ਰਿਥੀ ਚੰਦ ਆਪਣੇ ਇਸ ਮਨਸੂਬੇ ਵਿਚ ਵੀ ਕਾਮਯਾਬ ਨਾ ਹੋ ਸਕਿਆ। ਪਰੰਤੂ ਪ੍ਰਿਥੀ ਚੰਦ ਆਪਣੇ ਇਸ ਮਨਸੂਬੇ ਵਿਚ ਵੀ ਕਾਮਯਾਬ ਨਾ ਹੋ ਸਕਿਆ।

ਲਾਹੌਰ ਦਾ ਦੀਵਾਨ ਚੰਦੂ ਮਲ ਗੁਰੂ ਜੀ ਨਾਲ ਵੈਰ ਰੱਖਦਾ ਸੀ। ਪ੍ਰਿਥੀ ਚੰਦ ਨੇ ਉਸ ਨਾਲ ਮਿਲ ਕੇ ਅਤੇ ਗੁਰੂ ਘਰ ਦੇ ਦੂਜੇ ਵਿਰੋਧੀਆਂ ਨੂੰ ਨਾਲ ਲੈ ਕੇ ਅਕਬਰ ਬਾਦਸ਼ਾਹ ਕੋਲ ਗੁਰੂ ਜੀ ਦੀ ਸ਼ਿਕਾਇਤ ਕਰ ਦਿੱਤੀ ਕਿ ਗੁਰੂ ਜੀ ਗੁਰਬਾਣੀ ਵਿਚ ਮੁਸਲਮਾਨਾਂ ਦੇ ਬਾਰੇ ਬਹੁਤ ਕੁਝ ਗਲਤ ਲਿਖ ਰਹੇ ਹਨ। ਜਦੋਂ ਬਾਦਸ਼ਾਹ ਅਕਬਰ ਪੰਜਾਬ ਆਇਆ ਤਾਂ ਉਹ ਗੁਰਬਾਣੀ ਤੋਂ ਬਹੁਤ ਪ੍ਰਭਾਵਿਤ ਹੋਇਆ ਅਤੇ ਗੁਰੂ ਜੀ ਦੇ ਕਹਿਣ 'ਤੇ ਪਰਜਾ ਦਾ ਮਾਲੀਆ ਮੁਆਫ ਕਰ ਦਿੱਤਾ। ਪ੍ਰਿਥੀ ਚੰਦ ਨੂੰ ਸੁਲਹੀ ਖਾਨ ਨਾਮ ਦੇ ਇਕ ਮੁਗਲ ਅਧਿਕਾਰੀ ਦੀ ਮਿਤ੍ਰਤਾ ਪ੍ਰਾਪਤ ਸੀ, ਜਿਸ ਰਾਹੀਂ ਉਸ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਨੁਕਸਾਨ ਪਹੁੰਚਾਉਣ ਦੀ ਸਾਜਿਸ਼ ਵੀ ਰਚੀ। ਮੁਗਲ ਬਾਦਸ਼ਾਹ ਅਕਬਰ ਉਪਰੰਤ ਜਦ ਜਹਾਂਗੀਰ ਬਾਦਸ਼ਾਹ ਬਣਿਆ ਤਾਂ ਪ੍ਰਿਥੀ ਚੰਦ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਵਿਰੁਧ ਫਿਰ ਝੂਠੀਆਂ ਸ਼ਿਕਾਇਤਾਂ ਪਾ ਲਈਆਂ। ਸਮਝਿਆ ਜਾਂਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਵਿਰੁਧ ਸਰਕਾਰੀ ਹਲਕਿਆਂ ਵਿਚ ਗ਼ਲਤ-ਫਹਿਮੀਆਂ ਫੈਲਾਉਣ ਵਿਚ ਪ੍ਰਿਥੀ ਚੰਦ ਦਾ ਵੀ ਹੱਥ ਸੀ, ਜਿਸ ਕਾਰਨ ੧੬੦੬ ਈ. ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਵਿਚ ਸ਼ਹੀਦ ਕਰ ਦਿਤਾ ਗਿਆ। ਕੁਝ ਸਮਾਂ ਠਹਿਰ ਕੇ ਪ੍ਰਿਥੀ ਚੰਦ ਫੇਰ ਲਾਹੌਰ ਵਿਖੇ ਫਰਿਆਦ ਕਰਨ ਲਈ ਜਾ ਰਿਹਾ ਸੀ ਤਾਂ ਰਸਤੇ ਵਿਚ ਹੀ ਉਸ ਨੂੰ ਅਜਿਹਾ ਸੂਲ ਉਠਿਆ ਕਿ ਉਸ ਦੀ ਮੌਤ ਹੋ ਗਈ।

ਪ੍ਰਿਥੀ ਚੰਦ ਦਾ ਪੁਤਰ ਮਿਹਰਬਾਨ ਸੀ ਜੋ ਦੀਵਾਨੇ ਭੇਖ ਵਾਲਿਆਂ ਦਾ ਮੋਢੀ ਹੋਇਆ ਹੈ। ਉਸ ਨੇ ਭੀ ਆਪਣੇ ਪਿਤਾ ਵਾਂਗ ਗੁਰੂ ਸਾਹਿਬ ਨਾਲ ਝਗੜਾ ਜਾਰੀ ਰੱਖਿਆ, ਅਤੇ ਇਸ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਕ ਜਨਮਸਾਖੀ ਲਿਖੀ, ਜਿਸ ਵਿਚ ਬਹੁਤ ਗੱਲਾ ਗੁਰਮਤਿ ਦੇ ਵਿਰੁਧ ਦਰਜ ਕਰ ਦਿੱਤੀਆਂ।

ਪ੍ਰਿਥੀ ਚੰਦ ਦਾ ਪੋਤਰਾ ਅਤੇ ਸੋਢੀ ਮਿਹਰਬਾਨ ਦਾ ਪੁੱਤਰ ਹਰਿ ਜੀ ਸੋਢੀ ਸੀ। ਇਸ ਨੇ 'ਨਾਨਕ' ਛਾਪ ਹੇਠ ਕੱਚੀ-ਬਾਣੀ ਰਚਕੇ ਗੁਰਬਾਣੀ ਵਿਚ ਰੱਲਾ ਪਾਉਣ ਦੇ ਬੜੇ ਜਤਨ ਕੀਤੇ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਬਾਅਦ ਇਨ੍ਹਾਂ ਮੀਣਿਆਂ ਨੇ ਗੁਰੂ ਘਰ ਦੇ ਵਿਰੋਧ ਵਜੋਂ ਆਪਣੀ ਵੱਖਰੀ ਗੱਦੀ ਸਥਾਪਿਤ ਕਰ ਲਈ। ਬਾਬਾ ਪ੍ਰਿਥੀ ਚੰਦ ਆਪਣੇ ਆਪ ਨੂੰ ਪਾਤਸ਼ਾਹੀ ਛੇਵੀਂ ਅਤੇ ਸੋਢੀ ਮਿਹਰਬਾਨ ਆਪਣੇ

ਆਪ ਨੂੰ ਪਾਤਸ਼ਾਹੀ ਸੱਤਵੀਂ ਕਹਾਉਣ ਲੱਗ ਪਿਆ। ਇਸੇ ਤਰ੍ਹਾਂ ਸੋਢੀ ਹਰਿ ਜੀ ਨੇ ਆਪਣੇ ਆਪ ਨੂੰ ਪਾਤਸ਼ਾਹੀ ਅੱਠਵੀਂ ਕਹਾਉਣਾ ਸ਼ੁਰੂ ਕਰ ਦਿੱਤਾ ਸੀ। ਇਸ ਨੇ ਆਪਣੀ ਰਚਨਾ ਮਹਲਾਂ ਅੱਠਵੇਂ ਦੇ ਸਿਰਲੇਖ ਹੇਠ ਕਰਨੀ ਸ਼ੁਰੂ ਕਰ ਦਿੱਤੀ।

ਸੋਢੀ ਹਰਿ ਜੀ ਨੇ ਆਪਣੇ ਪਿਤਾ ਵਾਂਗ ਹੀ ਬਾਣੀ ਰਚਨ, ਟੀਕੇ, ਗੋਸ਼ਟੀਆਂ ਆਦਿ ਲਿਖਵਾਉਣ ਦਾ ਕੰਮ ਜਾਰੀ ਰੱਖਿਆ। ਇਸ ਦੁਆਰਾ ਰਚਿਤ 'ਗੋਸ਼ਟਾਂ ਸ੍ਰੀ ਮਿਹਰਬਾਨ ਜੀ ਕੀਆਂ' ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੇ ਛਾਪ ਦਿਤੀਆਂ ਹਨ ਅਤੇ ਇਸ ਦੀਆਂ ਹੱਥ ਲਿਖਿਤ ਪੋਥੀਆਂ ਵੀ ਕਈ ਲਾਇਬ੍ਰੇਰੀਆਂ ਵਿਚ ਮਿਲ ਜਾਂਦੀਆਂ ਹਨ। ਇਸ ਰਚਨਾ ਨੂੰ 'ਜਨਮ ਸਾਖੀ ਸ੍ਰੀ ਮਿਹਰਬਾਨ ਜੀ ਕੀ' ਵੀ ਕਿਹਾ ਜਾਂਦਾ ਹੈ।

'ਸੁਖਮਨੀ ਸਹੰਸਰ ਨਾਮਾ' ਨਾਂ ਦੀ ਰਚਨਾ ਜੋ ਸੈਂਟਰਲ ਸਟੇਟ ਲਾਇਬ੍ਰੇਰੀ, ਪਟਿਆਲਾ ਵਿਖੇ ਸੁੱਰਖਿਅਤ ਹੈ, ਦਾ ਕਰਤਾ ਵੀ ਸੋਢੀ ਹਰਿ ਜੀ ਨੂੰ ਮੰਨਿਆ ਜਾਂਦਾ ਹੈ। ਇਹ ਰਚਨਾ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚੀ ਗਈ ਬਾਣੀ 'ਸੁਖਮਨੀ ਸਾਹਿਬ' ਦੀ ਨਕਲ ਵਿਚ ਤਿਆਰ ਕੀਤੀ ਗਈ ਕੱਚੀ ਬਾਣੀ ਹੈ। ਇਸ ਦੀਆਂ ੩੦ ਅਸ਼ਟਪਦੀਆਂ ਹਨ ਅਤੇ ਪਉੜੀਆਂ ਦੀ ਗਿਣਤੀ ਹਰ ਅਸ਼ਟਪਦੀ ਵਿਚ ਘੱਟ ਵੱਧ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਮੁਗਲਾਂ ਨਾਲ ਸੰਘਰਸ਼ ਕਾਰਨ ਗੁਰੂ ਸਾਹਿਬ ਨੂੰ ਅੰਮ੍ਰਿਤਸਰ ਛੱਡ ਕੇ ਕੀਰਤਪੁਰ ਨਿਵਾਸ ਰੱਖਣਾ ਪਿਆ। ਇਸ ਉਪਰੰਤ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਉਪਰ ਮੀਣਾ ਸੰਪ੍ਰਦਾਇ ਨੇ ਕਬਜ਼ਾ ਕਰ ਲਿਆ ਜੋ ੧੮ਵੀਂ ਸਦੀ ਦੇ ਦੂਜੇ ਅੱਧ ਤੱਕ ਕਾਇਮ ਰਿਹਾ। ਹਰਿ ਜੀ ਦੀ ਮੌਤ ਉਪਰੰਤ ਮੀਣਾ ਸੰਪਰਦਾਇ ਫੁੱਟ ਦਾ ਸ਼ਿਕਾਰ ਹੋ ਗਈ ਸੀ ਤੇ ਖਾਲਸੇ ਦੀ ਸਥਾਪਨਾ (੧੬੯੯ ਈ.) ਉਪਰੰਤ ਇਸ ਦਾ ਸਿੱਖ ਪੰਥ ਵਿਚ ਪ੍ਰਭਾਵ ਵੀ ਘਟਣ ਲੱਗਾ। ਮੀਣਾ ਸੰਪ੍ਰਦਾਇ ਦੇ ਸੋਢੀ ਵੱਡੇ ਮੇਲ ਵਾਲੇ ਸੋਢੀ ਕਰਕੇ ਪ੍ਰਸਿਧ ਹਨ ਤੇ ਇਨ੍ਹਾਂ ਦੀ ਸੰਤਾਨ ਗੁਰੂ ਹਰਿ ਸਹਾਇ ਵਿਚ ਅੱਜ ਵੀ ਆਬਾਦ ਹੈ।

**ਧੀਰ ਮੱਲੀਏ**:- ਧੀਰ ਮੱਲ ਦਾ ਜਨਮ ਪਿਤਾ ਬਾਬਾ ਗੁਰਦਿੱਤਾ ਜੀ ਅਤੇ ਮਾਤਾ ਅਨੰਤੀ ਦੇ ਘਰ ਕਰਤਾਰਪੁਰ ਵਿਖੇ ੧੩ ਮਾਘ ਸੰਮਤ ੧੬੮੩ ਨੂੰ ਹੋਇਆ। ਇਹ ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਵੱਡੇ ਭਰਾ ਸਨ। ਧੀਰਮੱਲ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਨਾਲ ਕੀਰਤਪੁਰ ਟਿਕਾਣਾ ਕਰਨ ਦੀ ਬਜਾਇ ਕਰਤਾਰਪੁਰ ਵਿਚ ਹੀ ਨਿਵਾਸ ਰੱਖਿਆ। ਉਸ ਨੂੰ ਮੁਗਲ ਬਾਦਸ਼ਾਹ ਦੀ ਸਰਪ੍ਰਸਤੀ ਵੀ ਮਿਲ ਗਈ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਬਾਅਦ ਉਹ ਗੁਰਿਆਈ ਦਾ ਦਾਅਵੇਦਾਰ ਵੀ ਬਣਿਆ ਤੇ ਆਪਣੇ ਆਪ ਨੂੰ ਗੁਰੂ ਕਹਾਉਣ ਲੱਗ ਪਿਆ ਸੀ।

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਜੋਤੀ-ਜੋਤਿ ਸਮਾਂ ਜਾਣ ਤੋਂ ਬਾਅਦ ਗੁਰੂ ਸਾਹਿਬ ਜੀ ਦੀ ਇੱਛਾ ਮੁਤਾਬਿਕ ਗੁਰਗੱਦੀ 'ਤੇ ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਬੈਠੇ। ਧੀਰਮੱਲ ਆਪਣੇ ਆਪ ਨੂੰ ਗੁਰਗੱਦੀ ਦਾ ਵਾਰਿਸ ਸਮਝਦਾ ਸੀ। ਇਸ ਲਈ ਇਸ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨਾਲ ਝਗੜਾ ਕਰਨਾ ਸ਼ੁਰੂ ਕਰ ਦਿੱਤਾ। ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਅੱਠ ਸਾਲ ਦੀ ਉਮਰ ਵਿਚ ਹੀ ਜੋਤੀ-ਜੋਤਿ ਸਮਾਂ ਗਏ ਅਤੇ ਉਨ੍ਹਾਂ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਹਰ ਪੱਖੋਂ ਯੋਗ ਜਾਣ ਕੇ ਗੁਰਗੱਦੀ ਦੀ ਜ਼ਿੰਮੇਵਾਰੀ ਸੌਂਪਣ ਲਈ ਸੰਗਤਾਂ ਨੂੰ ਬਾਬਾ ਬਕਾਲੇ ਕਹਿ ਕੇ ਜੋਤੀ-ਜੋਤਿ ਸਮਾਂ ਗਏ। ਉਨ੍ਹਾਂ ਦਿਨਾਂ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਬਾਬਾ ਬਕਾਲਾ ਆਪਣੇ ਨਾਨਕੇ ਘਰ ਰਹਿ ਰਹੇ ਸਨ। ਗੁਰੂ ਜੀ ਦੇ ਦਰਸ਼ਨਾਂ ਲਈ ਸੰਗਤ ਬਾਬੇ ਬਕਾਲੇ ਪਹੁੰਚਣੀ ਸ਼ੁਰੂ ਹੋ ਗਈ। ਪਰੰਤੂ ਅੱਗੋਂ ਸੰਗਤਾਂ ਨੂੰ ਧੋਖਾ ਦੇਣ ਲਈ ੨੨ ਨਕਲੀ ਗੁਰੂ, ਗੱਦੀਆਂ ਲਾ ਕੇ ਬੈਠ ਗਏ ਅਤੇ ਸੰਗਤਾਂ ਨੂੰ ਗੁੰਮਰਾਹ ਕਰਨ ਲੱਗ ਪਏ। ਇਸ ਸਮੇਂ ਗੁਰੂ ਘਰ ਦੇ ਇਕ ਅਨਿੰਨ ਸਿੱਖ ਭਾਈ ਮੱਖਣ ਸ਼ਾਹ ਨੇ ਗੁਰੂ ਜੀ ਨੂੰ ਪਛਾਣ ਕੇ ਪ੍ਰਗਟ ਕੀਤਾ ਅਤੇ ਸੰਗਤਾਂ ਨੂੰ ਗੁੰਮਰਾਹ ਹੋਣ ਤੋਂ ਬਚਾਇਆ। ਨਕਲੀ ਗੱਦੀਦਾਰ ਜਿਨ੍ਹਾਂ ਵਿਚ ਧੀਰਮੱਲ ਵੀ ਸ਼ਾਮਲ ਸੀ ਹੌਲੀ ਹੌਲੀ ਖਿਸਕਣ ਲੱਗੇ।

ਧੀਰਮੱਲ ਨੇ ਸ਼ੀਹੇਂ ਮਸੰਦ ਨਾਲ ਰਲ ਇਕ ਹੋਰ ਯੋਜਨਾ ਬਣਾਈ। ਉਸ ਨੇ ਆਪਣੇ ਨਾਲ ਚਾਰ-ਪੰਜ ਬੰਦੇ ਲੈ ਕੇ ਗੁਰੂ ਜੀ 'ਤੇ ਬੰਦੂਕ ਨਾਲ ਗੋਲੀ ਚਲਾ ਦਿੱਤੀ। ਨਿਸ਼ਾਨਾ ਖੁੰਝ ਜਾਣ ਕਾਰਨ ਗੁਰੂ ਜੀ ਦਾ ਬਚਾਅ ਹੋ ਗਿਆ। ਇਸ ਘਟਨਾ ਦੇ ਬਾਵਜੂਦ ਵੀ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਉਨ੍ਹਾਂ ਵਿਰੁੱਧ ਕੋਈ ਮੰਦਾ ਬੋਲ ਆਪਣੇ ਮੂੰਹੋਂ ਨਹੀਂ ਕੱਢਿਆ। ਸੰਗਤਾਂ ਨੂੰ ਪਤਾ ਲੱਗਣ 'ਤੇ ਸਾਰੇ ਪਾਸੇ ਰੌਲਾ ਪੈ ਗਿਆ ਤਾਂ ਧੀਰਮੱਲ ਆਪਣੇ ਲੁਟੇਰੇ ਸਾਥੀਆਂ ਸਮੇਤ ਖਿਸਕਣ ਲੱਗਾ। ਪਿੰਡ ਤੋਂ ਬਾਹਰ ਭਾਈ ਮੱਖਣ ਸ਼ਾਹ ਜੀ ਨੂੰ ਪਤਾ ਲੱਗ ਗਿਆ ਸੀ ਅਤੇ ਉਨ੍ਹਾਂ ਨੇ ਆਪਣੇ ਆਦਮੀਆਂ ਸਮੇਤ ਉਸ ਦਾ ਪਿੱਛਾ ਕੀਤਾ ਉਨ੍ਹਾਂ ਨੇ ਉਸ ਦੇ ਭਜੇ ਜਾਂਦੇ ਤੋਂ ਲੁੱਟ ਦਾ ਸਾਰਾ ਮਾਲ ਖੋਹ ਲਿਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਵੀ ਖੋਹ ਲਿਆ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤਿ ਕੋਮਲ ਦਿਲ ਦੇ ਮਾਲਿਕ ਸਨ, ਉਨ੍ਹਾਂ ਨੇ ਉਹ ਸਾਰਾ ਸਮਾਨ ਉਸ ਨੂੰ ਫਿਰ ਤੋਂ ਵਾਪਿਸ ਕਰ ਦਿੱਤਾ। ਇਸ ਸਭ ਦੇ ਬਾਵਜੂਦ ਵੀ ਧੀਰਮੱਲ ਨੇ ਸਾਰੀ ਉਮਰ ਗੁਰੂ ਘਰ ਨਾਲ ਵੈਰ ਹੀ ਰੱਖਿਆ। ਗੁਰਗੱਦੀ ਦੀ ਪ੍ਰਾਪਤੀ ਲਈ ਇਹ ਸਾਰੀ ਉਮਰ ਸਿਰ ਤੋੜ ਯਤਨ ਕਰਦਾ ਰਿਹਾ ਪਰ ਕਾਮਯਾਬ ਨਾ ਹੋ ਸਕਿਆ। ਅੰਤ ਸੰਨ ੧੬੭੭ ਈ. ਵਿਚ ਕਰਤਾਰਪੁਰ ਵਿਖੇ ਇਸ ਦਾ ਦਿਹਾਂਤ ਹੋ ਗਿਆ।

ਇਸੇ ਦੀ ਸੰਤਾਨ ਵਾਲੇ ਕਰਤਾਰਪੁਰ ਦੇ ਸੋਢੀ ਅਖਵਾਉਂਦੇ ਹਨ। ਕਰਤਾਰਪੁਰ ਸ਼ਹਿਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਲੰਧਰ ਦੇ ਜ਼ਿਲ੍ਹੇ ਵਿੱਚ ਸੰਮਤ ੧੬੫੧ (ਸੰਨ ੧੫੯੩) ਵਿੱਚ ਵਸਾਇਆ ਸੀ। ਇਹ ਨਗਰ ਰੇਲਵੇ ਸਟੇਸ਼ਨ ਕਰਤਾਰਪੁਰ ਤੋਂ ਅੱਧਾ ਮੀਲ ਪੂਰਵ ਵੱਲ ਹੈ। ਬਾਦਸ਼ਾਹ ਅਕਬਰ ਦੇ ਜ਼ਮਾਨੇ ਵਿਚ ਸ਼ਾਹਜ਼ਾਦਾ ਸਲੀਮ (ਜਹਾਂਗੀਰ) ਨੇ ਇਸ ਦੀ ਮੁਆਫੀ ਦਾ ਪੱਟਾ ਧਰਮਸਾਲਾ ਦੇ ਨਾਂ ਸੰਮਤ ੧੬੫੫ ਵਿੱਚ ਦਿੱਤਾ ਸੀ, ਜਿਸ ਵਿੱਚ ਰਕਬਾ ੮੯੪੬ ਘੁਮਾਉਂ, ੭. ਕਨਾਲ, ੧੫. ਮਰਲੇ ਦਰਜ ਹੈ। ਇਸ ਨਗਰ ਦੇ ਮਾਲਿਕ ਸੋਢੀ ਰਈਸ ਧੀਰਮੱਲ ਦੀ ਵੰਸ਼ ਵਿੱਚੋਂ ਹਨ। ਇਨ੍ਹਾਂ ਸੋਢੀਆਂ ਕੋਲ ਏਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਹੱਥ ਲਿਖਿਤ ਪਾਵਨ ਸਰੂਪ ਹੈ ਜੋ 'ਕਰਤਾਰਪੁਰੀ ਬੀੜ' ਦੇ ਨਾਮ ਨਾਲ ਪ੍ਰਸਿਧ ਹੈ।

**ਰਾਮਰਾਈਏ**:- ਰਾਮਰਾਇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਵੱਡੇ ਪੁੱਤਰ ਸਨ। ਰਾਮਰਾਇ ਦਾ ਜਨਮ ਸੰਮਤ ੧੭੦੩ ਵਿੱਚ ਕੀਰਤਪੁਰ ਸਾਹਿਬ ਵਿਖੇ ਹੋਇਆ ਸੀ। ਔਰੰਗਜ਼ੇਬ ਨੇ ਜਦੋਂ ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਦਿੱਲੀ ਬੁਲਾਇਆ ਤਾਂ ਉਨ੍ਹਾਂ ਨੇ ਬਾਬਾ ਰਾਮਰਾਇ ਨੂੰ ਆਪਣਾ ਨੁਮਾਇੰਦਾ ਬਣਾ ਕੇ ਦਿੱਲੀ ਭੇਜਿਆ ਸੀ। ਇਨ੍ਹਾਂ ਨੇ ਆਪਣੀ ਚਤੁਰਾਈ ਨਾਲ ਔਰੰਗਜ਼ੇਬ ਨੂੰ ਖੁਸ਼ ਰੱਖਿਆ। ਇੱਕ ਦਿਨ ਬਾਦਸ਼ਾਹ ਨੇ ਕਿਸੇ ਦੇ ਸਿਖਾਉਣ 'ਤੇ ਰਾਮਰਾਇ ਤੋਂ ਪੁੱਛਿਆ ਕਿ ਸ੍ਰੀ ਗੁਰੂ ਨਾਨਕ ਸਾਹਿਬ ਨੇ-'ਮਿਟੀ ਮੁਸਲਮਾਨ ਕੀ' ਸਲੋਕ ਵਿੱਚ ਇਸਲਾਮ ਧਰਮ ਦੀ ਹੱਤਕ ਕੀਤੀ ਹੈ। ਬਾਬਾ ਰਾਮਰਾਇ ਨੇ ਇਸ ਦਾ ਉੱਤਰ ਦਿੱਤਾ ਕਿ ਪਾਠ- 'ਮਿਟੀ ਬੇਈਮਾਨ ਕੀ' ਹੈ, ਮੁਸਲਮਾਨ ਕੀ ਨਹੀਂ ਤੁਹਾਨੂੰ ਕਿਸੇ ਨੇ ਗਲਤ ਦੱਸਿਆ ਹੈ ਜਿਸ ਨਾਲ ਔਰੰਗਜੇਬ ਖੁਸ਼ ਹੋ ਗਿਆ।

ਜਦੋਂ ਇਹ ਖਬਰ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਪਾਸ ਪੁੱਜੀ, ਤਾਂ ਆਪ ਨੇ ਫਰਮਾਇਆ ਕਿ ਰਾਮਰਾਇ ਨੇ ਖੁਸ਼ਾਮਦ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਾਕ ਪਲਟਿਆ ਹੈ, ਇਸ ਲਈ ਉਹ ਹੁਣ ਸਾਡੇ ਮੱਥੇ ਨਾ ਲਗੇ। ਔਰੰਗਜ਼ੇਬ ਚਾਹੁੰਦਾ ਸੀ ਕਿ ਰਾਮ ਰਾਇ ਨੂੰ ਸਿੱਖ ਪੰਥ ਦੀ ਗੁਰਗੱਦੀ ਉਪਰ ਬਿਠਾਇਆ ਜਾਵੇ। ਏਸੇ ਨੀਤੀ ਹੇਠ ਉਸ ਨੇ ਪਹਿਲਾਂ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਤੇ ਫਿਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਮੁਗਲ ਦਰਬਾਰ ਵਿਚ ਹਾਜ਼ਰ ਹੋਣ ਲਈ ਦਿੱਲੀ ਸੱਦਿਆ ਅੰਤ ਬਾਬਾ ਰਾਮਰਾਇ ਹਰਿਦੁਆਰ ਤੋਂ ਉੱਪਰ ਦੂਨ ਵਿੱਚ ਔਰੰਗਜ਼ੇਬ ਤੋਂ ਜਾਗੀਰ ਲੈ ਕੇ ਜਾ ਵਸੇ, ਜਿੱਥੇ ਉਨ੍ਹਾਂ ਦਾ ਦੇਹਾਂਤ ਭਾਦੋਂ ਸੁਦੀ ੮ ਸੰਮਤ ੧੭੪੪ ਨੂੰ ਹੋਇਆ। ਰਾਮਰਾਇ ਜੀ ਦੇ ਦੇਹਰੇ ਕਾਰਣ ਹੀ ਦੂਨ ਦਾ ਨਾਂ ਦੇਹਰਾਦੂਨ ਪੈ ਗਿਆ ਹੈ।

ਇਤਿਹਾਸ ਵਿੱਚ ਕਥਾ ਹੈ ਕਿ ਰਾਮਰਾਇ ਜੀ ਜਦ ਸਮਾਧੀ ਵਿੱਚ ਲੀਨ ਸਨ ਤਾਂ ਉਸ ਵੇਲੇ ਮਸੰਦਾਂ ਨੇ ਉਨ੍ਹਾਂ ਨੂੰ ਮੁਰਦਾ ਆਖ ਕੇ ਉਨ੍ਹਾਂ ਦੇ ਸਰੀਰ ਦਾ ਸਸਕਾਰ ਕਰ

ਦਿੱਤਾ। ਰਾਮਰਾਇ ਦੀ ਪਤਨੀ ਮਾਤਾ ਪੰਜਾਬ ਕੌਰ ਨੇ ਕਲਗੀਧਰ ਪਿਤਾ ਜੀ ਪਾਸ ਇਸ ਦੀ ਫਰਿਆਦ ਕੀਤੀ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਾਂਵਟੇ ਤੋਂ ਦੂਨ ਪਹੁੰਚ ਕੇ ਮਸੰਦਾਂ ਨੂੰ ਉਨ੍ਹਾਂ ਦੇ ਕੀਤੇ ਦੀ ਸਜ਼ਾ ਦਿੱਤੀ। ਯੂ. ਪੀ. ਵਿੱਚ ਹਰਿਦੁਆਰ ਤੋਂ ੪੦ ਮੀਲ ਦੇ ਫਾਸਲੇ ਤੇ ਪਹਾੜੀ ਦੂਨ ਵਿੱਚ ਰਾਮਰਾਇ ਦੀ ਸਮਾਧੀ ਬਣੀ ਹੋਈ ਹੈ।

**ਮਸੰਦ:-** ਮਸੰਦ ਸ਼ਬਦ ਅਰਬੀ ਭਾਸ਼ਾ ਦੇ ਸ਼ਬਦ 'ਮਨਸਦ' ਤੋਂ ਹੋਂਦ ਵਿਚ ਆਇਆ ਮੰਨਿਆ ਜਾਂਦਾ ਹੈ ਜਿਸ ਦਾ ਅਰਥ ਹੈ ਗੱਦੀ ਉਤੇ ਬੈਠਣ ਵਾਲਾ। ਇਹ ਮਸੰਦ ਵੀ ਗੁਰੂ ਸਾਹਿਬਾਨ ਵੱਲੋਂ ਵੱਖ-ਵੱਖ ਇਲਾਕਿਆਂ ਵਿਚ ਸਿੱਖੀ ਦਾ ਪ੍ਰਚਾਰ ਕਰਨ ਲਈ ਥਾਪੇ ਗਏ ਪ੍ਰਚਾਰਕ ਸਨ ਜੋ ਆਪਣੇ ਆਪਣੇ ਇਲਾਕੇ ਵਿਚ ਪ੍ਰਚਾਰ ਕਰਿਆ ਕਰਦੇ ਸਨ। ਇਹ ਸਿੱਖੀ ਦੇ ਪ੍ਰਚਾਰ ਕੇਂਦਰ ਦੇ ਮੁੱਖੀ ਸਨ ਜਿਹੜੇ ਅਲੱਗ ਅਲੱਗ ਇਲਾਕਿਆਂ ਵਿਚ ਬੈਠੀ ਸੰਗਤ ਦੀ ਰਹਿਨੁਮਾਈ ਕਰਦੇ ਸਨ ਅਤੇ ਸੰਗਤਾਂ ਨੂੰ ਗੁਰਬਾਣੀ, ਨਾਮ ਅਤੇ ਸਿੱਖੀ ਜੀਵਨ ਨਾਲ ਜੋੜਦੇ ਸਨ।

ਸਿੱਖੀ ਦੇ ਪ੍ਰਚਾਰ ਦਾ ਕੰਮ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਹੀ ਆਰੰਭ ਹੋ ਗਿਆ ਸੀ। ਗੁਰੂ ਜੀ ਜਦੋਂ ਉਦਾਸੀਆਂ 'ਤੇ ਗਏ ਤਾਂ ਉਨ੍ਹਾਂ ਨੇ ਆਪਣੀਆਂ ਉਦਾਸੀਆਂ ਦੌਰਾਨ ਸਿੱਖ ਧਰਮ ਦੇ ਪ੍ਰਚਾਰ ਦੇ ਕੰਮ ਨੂੰ ਅਗਾਂਹ ਵਧਾਉਣ ਲਈ ਕੁੱਝ ਸੰਸਥਾਵਾਂ ਬਣਾਉਣ ਦੀ ਖਾਸ ਜ਼ਰੂਰਤ ਮਹਿਸੂਸ ਕੀਤੀ। ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਈ ਪ੍ਰਚਾਰ ਕੇਂਦਰਾਂ ਤੇ ਸੰਗਤਾਂ ਦੀ ਸਥਾਪਨਾ ਕੀਤੀ। ਹਰ ਇਕ ਸੰਗਤ ਗੁਰੂ ਜੀ ਦੁਆਰਾ ਨਿਯੁਕਤ ਮੁਖ ਸੰਚਾਲਕ ਦੇ ਅਧੀਨ ਕੰਮ ਕਰਦੀ ਸੀ। ਭਾਈ ਲਾਲੋ ਪੰਜਾਬ ਦੇ ਉੱਤਰੀ ਭਾਗ, ਸ਼ੇਖ ਸੱਜਣ ਦੱਖਣ ਪੂਰਬੀ ਭਾਗ, ਰਾਜਾ ਸ਼ਿਵ ਨਾਭ ਸ੍ਰੀ ਲੰਕਾ ਵਿਚ ਸਿੱਖ ਧਰਮ ਦੇ ਉਪਦੇਸ਼ ਦਾ ਪ੍ਰਚਾਰ ਕਰ ਰਹੇ ਸਨ।

ਸ੍ਰੀ ਗੁਰੂ ਅਮਰਦਾਸ ਜੀ ਨੇ ੨੨ ਮੰਜੀਆਂ ਸਥਾਪਿਤ ਕੀਤੀਆਂ। ਮੰਜੀਆਂ ਦੇ ਇਹ ਪ੍ਰਚਾਰਕ ਸਾਰਾ ਸਾਲ ਪ੍ਰਚਾਰ ਕਰਦੇ ਸਨ ਅਤੇ ਸਾਲ ਵਿਚ ਇਕ-ਦੋ ਵਾਰੀ ਗੁਰੂ ਜੀ ਪਾਸ ਆਉਂਦੇ, ਅਤੇ ਸਾਰੇ ਇਲਾਕੇ ਦੀ ਖ਼ਬਰ ਸਾਰ ਗੁਰੂ ਜੀ ਨੂੰ ਦੱਸਦੇ ਸਨ ਅਤੇ ਨਾਲ ਹੀ ਸੰਗਤਾਂ ਵੱਲੋਂ ਭੇਟ ਕੀਤੀ ਕਾਰ-ਭੇਟਾ ਦੀ ਯਥਾਯੋਗ ਵਰਤੋਂ ਉਪਰੰਤ ਗੁਰੂ ਜੀ ਨੂੰ ਅਰਪਣ ਕਰਦੇ ਸਨ ਜਿਸ ਨਾਲ ਲੋਕ ਭਲਾਈ ਦੇ ਕੰਮ ਚਲਦੇ ਸਨ।

ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਸਿੱਖੀ ਦਾ ਹੋਰ ਪ੍ਰਚਾਰ ਵਧਾਉਣ ਲਈ ਦੂਰਦ੍ਰਿਸ਼ਟੀ ਤੋਂ ਕੰਮ ਲੈਂਦਿਆਂ ਇਲਾਕੇ ਅਨੁਸਾਰ ਸਿੱਖੀ ਦਾ ਪ੍ਰਚਾਰ ਕਰਨ ਲਈ ਮਸੰਦ ਪ੍ਰਥਾ ਦਾ ਆਰੰਭ ਕੀਤਾ। ਇਹ ਮਸੰਦ ਸਿੱਖਾਂ ਤੋਂ ਕਾਰ-ਭੇਟਾ ਉਗਰਾਹੁਣ ਦਾ ਕੰਮ ਇਲਾਕੇ ਦੇ ਮੰਜੀਆਂ ਦੇ ਪ੍ਰਚਾਰਕ ਮੁਖੀਆ ਤੋਂ ਇਲਾਵਾ ਕਰਦੇ ਸਨ। ਇਹ ਲੋਕ ਆਪਣੇ ਕਾਰੋਬਾਰ ਦੇ ਨਾਲ-ਨਾਲ ਸਿੱਖੀ ਦਾ ਪ੍ਰਚਾਰ ਕਰਦੇ ਅਤੇ

ਰਾਹੀਂ ਗੁਰੂ ਜੀ ਨਾਲ ਜੁੜੀ ਹੁੰਦੀ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤੱਕ ਇਹ ਪ੍ਰਣਾਲੀ ਬੜੀ ਕਾਮਯਾਬੀ ਨਾਲ ਚਲਦੀ ਰਹੀ। ਮਸੰਦ ਬੜੀ ਦਿਆਨਤਦਾਰੀ ਅਤੇ ਇਮਾਨਦਾਰੀ ਨਾਲ ਗੁਰੂ ਜੀ ਪਾਸ ਭੇਟਾ ਪਹੁੰਚਾਉਂਦੇ ਰਹੇ।

ਸਮੇਂ ਦੇ ਨਾਲ ਨਾਲ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੱਕ ਇਨ੍ਹਾਂ ਮਸੰਦਾਂ ਵਿਚ ਬਹੁਤ ਸਾਰੀਆਂ ਕੁਰੀਤੀਆਂ ਪੈਦਾ ਹੋ ਗਈਆਂ। ਉਹ ਦਸਵੰਧ ਦੀ ਮਾਇਆ ਅਤੇ ਹੋਰ ਕਾਰ-ਭੇਟਾ ਗੁਰੂ ਦਰਬਾਰ ਵਿਚ ਭੇਂਟ ਕਰਨ ਦੀ ਥਾਂ ਆਪਣੇ ਆਪ ਹੀ ਆਪਣੇ ਨਿੱਜੀ ਕੰਮਾਂ ਲਈ ਵਰਤਣ ਲਗ ਪਏ। ਮਸੰਦਾਂ ਵਿਚ ਹਉਮੈ ਵੀ ਵੱਧਦੀ ਗਈ। ਉਨ੍ਹਾਂ ਦੇ ਮਨਾਂ ਵਿਚ ਇਹ ਗਲਤ ਧਾਰਨਾ ਪੈਦਾ ਹੋ ਗਈ ਕਿ ਗੁਰਿਆਈ ਦਾ ਸਾਰਾ ਕੰਮ ਉਨ੍ਹਾਂ ਦੀ ਬਦੌਲਤ ਹੀ ਚਲ ਰਿਹਾ ਹੈ।

ਇਕ ਹੁਕਮਨਾਮੇ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦਾਂ ਨੂੰ ਸ਼ਸਤਰ ਭੇਟ ਲੈ ਕੇ ਪੁੱਜਣ ਦਾ ਆਦੇਸ਼ ਦਿੱਤਾ। ਮਸੰਦਾਂ ਨੂੰ ਜਦ ਇਹ ਨਵੀਆਂ ਹਦਾਇਤਾਂ ਪੁੱਜੀਆਂ ਤਾਂ ਉਨ੍ਹਾਂ ਵਿਚੋਂ ਬਹੁਤਿਆਂ ਨੇ ਮੰਨਣ ਤੋਂ ਇਨਕਾਰ ਕਰ ਦਿੱਤਾ ਅਤੇ ਸ੍ਰੀ ਅਨੰਦਪੁਰ ਸਾਹਿਬ ਵੱਲ ਐਸੇ ਲੋਕ ਭੇਜਣੇ ਸ਼ੁਰੂ ਕਰ ਦਿੱਤੇ ਜੋ ਗੁਰੂ ਜੀ ਨੂੰ ਇਸ ਪਾਸੋਂ ਰੋਕਣ। ਮਸੰਦਾਂ ਦੀਆਂ ਗੱਲਾਂ ਵਿਚ ਆ ਕੇ ਕਈ ਲੋਕ ਗੁਰੂ ਜੀ ਨੂੰ ਤਾਂ ਕੁਝ ਨਹੀਂ ਆਖ ਸਕੇ ਪਰ ਉਨ੍ਹਾਂ ਨੇ ਮਾਤਾ ਜੀ ਨੂੰ ਜ਼ਰੂਰ ਕਿਹਾ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਦੇ ਬਾਵਜ਼ੂਦ ਗੱਲ ਹਾਲੇ ਮੁੱਕੀ ਨਹੀਂ ਹੈ। ਰਾਮ ਰਾਇ ਬਾਦਸ਼ਾਹ ਦੇ ਹੱਥਾਂ 'ਤੇ ਚੜ੍ਹਿਆ ਹੋਇਆ ਹੈ। ਇਸ ਲਈ ਭਲਾ ਇਸ ਵਿਚ ਹੀ ਹੈ ਕਿ ਚੁੱਪ ਰਿਹਾ ਜਾਏ। ਜਦੋਂ ਮਾਤਾ ਜੀ ਨੇ ਇਹ ਸਾਰੀਆਂ ਗੱਲਾਂ ਗੁਰੂ ਜੀ ਨੂੰ ਦੱਸੀਆਂ ਤਾਂ ਗੁਰੂ ਜੀ ਨੇ ਕਿਹਾ ਕਿ ਇਨ੍ਹਾਂ ਮਸੰਦਾਂ ਦੀ ਆਤਮਾ ਪੂਜਾ ਦਾ ਧਾਨ ਖਾ ਖਾ ਕੇ ਮਲੀਨ ਹੋ ਗਈ ਹੈ, ਇਹ ਆਲਸੀ ਤੇ ਵਿਹਲੜ ਹੋ ਗਏ ਹਨ। ਔਰੰਬਜ਼ੇਬ ਇੱਕ ਅਤਿਆਚਾਰੀ ਬਾਦਸ਼ਾਹ ਸੀ ਜੋ ਲੋਕਾਂ ਦੀਆਂ ਭਾਵਨਾਵਾਂ ਨੂੰ ਦਬਾ ਕੇ ਰੱਖਣਾ ਚਾਹੁੰਦਾ ਸੀ। ਉਸ ਨੇ ਲੋਕਾਂ 'ਤੇ ਕਈ ਤਰ੍ਹਾਂ ਦੀਆਂ ਪਾਬੰਦੀਆਂ ਲਾ ਰੱਖੀਆਂ ਸਨ ਜਿਨ੍ਹਾਂ ਦਾ ਗੁਰੂ ਜੀ ਵੱਲੋਂ ਵਿਰੋਧ ਕੀਤਾ ਗਿਆ। ਗੁਰੂ ਜੀ ਦਾ ਪ੍ਰਣ ਸੀ ਕਿ ਔਰੰਗਜ਼ੇਬ ਦੇ ਹੁਕਮ ਦੇ ਵਿਰੁੱਧ ਮੇਰਾ ਸਿੱਖ ਸਿਰ ਉੱਚਾ ਕਰਕੇ ਚਲੇਗਾ, ਘੋੜਿਆਂ 'ਤੇ ਸਵਾਰੀ ਕਰੇਗਾ, ਰਣਜੀਤ ਨਗਾਰਾ ਵੱਜੇਗਾ।

ਗੁਰੂ ਜੀ ਨੇ ਇਨ੍ਹਾਂ ਮਸੰਦਾਂ ਦੀ ਨੀਚਤਾ ਦਾ ਪਾਜ ਭਰੀ ਸੰਗਤ ਵਿਚ ਖੋਲ੍ਹ ਦਿੱਤਾ ਤਾਂ ਕਿ ਲੋਕਾਂ ਨੂੰ ਉਨ੍ਹਾਂ ਦੀ ਅੰਦਰਲੀ ਕਮਜ਼ੋਰੀ ਦਾ ਪਤਾ ਲੱਗ ਜਾਏ। ਇਹੋ ਜਿਹੀਆਂ ਘਟਨਾਵਾਂ ਦੀ ਸੂਚਨਾ ਗੁਰੂ ਜੀ ਨੂੰ ਰੋਜ਼ਾਨਾ ਦਰਬਾਰ ਵਿਚ ਪਹੁੰਚਣ ਲੱਗ ਪਈਆਂ ਕਿ ਕੋਈ ਮਸੰਦ ਕਾਰ-ਭੇਟਾ ਦੀ ਮਾਇਆ ਗਬਨ ਕਰ ਰਿਹਾ ਹੈ। ਮਸੰਦਾਂ ਦੇ ਆਚਰਨ ਵਿਚ ਅਨੇਕਾਂ ਕਮਜੋਰੀਆਂ ਆ ਗਈਆਂ ਸਨ। ਕਾਰ ਭੇਟਾਵਾਂ ਗੁਰੂ ਜੀ

ਗੁਰੂ ਘਰ ਲਈ ਕਾਰ-ਭੇਟਾ ਆਦਿ ਉਗਰਾਹ ਕੇ ਸੰਭਾਲਦੇ। ਇਹ ਸਾਰੀ ਇਕੱਠੀ ਕੀਤੀ ਸਾਮਗਰੀ ਅਤੇ ਧਨ ਲੈ ਕੇ ਵਿਸ਼ੇਸ਼ ਮੌਕਿਆਂ 'ਤੇ ਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੋ ਕੇ ਗੁਰੂ ਜੀ ਨੂੰ ਸੌਂਪਦੇ ਸਨ। ਜਿਸ ਨਾਲ ਗੁਰੂ ਘਰ ਦੇ ਸਾਰੇ ਕੰਮ ਜਿਨ੍ਹਾਂ ਲਈ ਮਾਇਕ ਸਹਾਇਤਾ ਦੀ ਲੋੜ ਪੈਂਦੀ ਸੀ, ਨਿਰੰਤਰ ਚਲ ਰਹੇ ਸਨ। ਸ਼ਰਧਾਲੂਆਂ ਦੀ ਗਿਣਤੀ ਦਿਨੋ ਦਿਨ ਵੱਧ ਰਹੀ ਸੀ, ਨਵੀਆਂ ਧਰਮਸ਼ਲਾਵਾਂ ਬਣਾਈਆਂ ਜਾ ਰਹੀਆਂ ਸਨ। ਅੰਮ੍ਰਿਤਸਰ ਵਿਚ ਮਹਾਨ ਅੰਮ੍ਰਿਤ ਸਰੋਵਰ ਦੀ ਉਸਾਰੀ ਦਾ ਕੰਮ ਪੂਰੇ ਜ਼ੋਰਾਂ 'ਤੇ ਚੱਲ ਰਿਹਾ ਸੀ। ਬਾਹਰੋਂ ਆ ਕੇ ਲੋਕ ਅੰਮ੍ਰਿਤਸਰ ਵਿਚ ਆਬਾਦ ਹੋ ਰਹੇ ਸਨ। ਇਨ੍ਹਾਂ ਸਾਰੇ ਕੰਮਾਂ ਲਈ ਮਾਇਆ ਦੀ ਸਖ਼ਤ ਜ਼ਰੂਰਤ ਸੀ ਜਿਸ ਦੀ ਪੂਰਤੀ ਇਹ ਮਸੰਦ ਆਪਣੇ ਇਲਾਕੇ 'ਚੋਂ ਕਾਰ-ਭੇਟਾ ਇਕੱਠੀ ਕਰ ਕੇ ਗੁਰੂ ਜੀ ਪਾਸ ਲੈ ਕੇ ਆਉਂਦੇ ਸਨ। ਕਈ ਵਾਰ ਮਾਇਆ ਦੀ ਥੁੜ ਕਾਰਨ ਇਹ ਸਾਰੇ ਕਾਰਜ ਕਰਨ ਵਿਚ ਮੁਸ਼ਕਲਾਂ ਆ ਜਾਂਦੀਆਂ ਸਨ ਜਿਸ ਕਾਰਨ ਸ੍ਰੀ ਗੁਰੂ ਰਾਮਦਾਸ ਜੀ ਦੇ ਮਨ ਵਿਚ ਇਹੋ ਜਿਹੀ ਸੰਸਥਾ ਕਾਇਮ ਕਰਨ ਦਾ ਖਿਆਲ ਸੀ ਜੋ ਇਨ੍ਹਾਂ ਕਾਰਜਾਂ ਨੂੰ ਨਿਰੰਤਰ ਚਲਾਉਣ ਵਿਚ ਸਹਾਈ ਹੋ ਸਕੇ। ਇਸ ਤਰ੍ਹਾਂ ਇਕ ਅਜਿਹੀ ਸੰਸਥਾ ਨੇ ਜਨਮ ਲਿਆ ਜਿਸ ਨੂੰ ਮਸੰਦ ਪ੍ਰਥਾ ਕਿਹਾ ਜਾਣ ਲੱਗ ਪਿਆ।'

ਸਿੱਖਾਂ ਦੀ ਗਿਣਤੀ ਦਿਨੋ ਦਿਨ ਵਧ ਰਹੀ ਸੀ। ਕੋਈ ਅਜਿਹਾ ਸ਼ਹਿਰ ਨਹੀਂ ਸੀ ਜਿਥੇ ਸਿੱਖ ਨਾ ਵਸਦੇ ਹੋਣ। ਇਸ ਲਈ ਇਹ ਗੁਰੂ ਜੀ ਪਾਸ ਭੇਜਣ ਲਈ ਭੇਟਾ ਸਨਮਾਨ ਸਹਿਤ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਣ ਵਾਲੇ ਸ਼ਰਧਾਲੂਆਂ ਹੱਥ ਭੇਜ ਦਿਆ ਕਰਦੇ ਸਨ। ਸ੍ਰੀ ਗੁਰੂ ਰਾਮਦਾਸ ਜੀ ਨੇ ਇਸ ਕਾਰਜ ਲਈ ਮਸੰਦ ਨਿਯੁਕਤ ਕਰ ਕੇ ਇਹ ਕਾਰਜ ਉਨ੍ਹਾਂ ਨੂੰ ਸੌਂਪ ਦਿੱਤਾ।

ਮਸੰਦ ਪ੍ਰਥਾ ਦਾ ਆਰੰਭ ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਹੋਇਆ ਪਰੰਤੂ ਇਸ ਸਮੇਂ ਇਸ ਦਾ ਪੂਰਾ ਵਿਕਾਸ ਨਹੀਂ ਸੀ ਹੋਇਆ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਇਹ ਸੰਸਥਾ ਸਹੀ ਅਰਥਾਂ ਵਿਚ ਬਲਵਾਨ ਹੋਈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹਰ ਇੱਕ ਸਿੱਖ ਨੂੰ ਆਪਣੀ ਨੇਕ ਕਮਾਈ ਵਿਚੋਂ ਲੋੜਵੰਦਾਂ ਦੀ ਮਦਦ ਲਈ ਦਸਵੰਧ ਕੱਢਣ ਲਈ ਉਤਸ਼ਾਹਤ ਕੀਤਾ। ਜਿਸ ਨਾਲ ਗਰੀਬਾਂ ਲਈ, ਬਿਮਾਰਾਂ ਲਈ ਦਵਾਖਾਨੇ, ਪਾਣੀ ਦੀ ਥੁੜ ਤੋਂ ਬਚਣ ਲਈ ਖੂਹ, ਸਰੋਵਰ, ਬਾਉਲੀਆਂ ਆਦਿ ਦਾ ਨਿਰਮਾਣ, ਸੰਗਤਾਂ ਲਈ ਲੰਗਰ ਆਦਿ ਦਾ ਪ੍ਰਬੰਧ ਕੀਤਾ ਜਾਂਦਾ ਸੀ। ਇਨ੍ਹਾਂ ਸਾਰੇ ਕੰਮਾਂ ਲਈ ਸ਼ਰਧਾਲੂਆਂ ਵੱਲੋਂ ਮਾਇਆ ਆਪਣੀ ਇੱਛਾ ਅਨੁਸਾਰ ਭੇਟ ਕੀਤੀ ਜਾਂਦੀ ਸੀ। ਮਸੰਦ ਗੁਰੂ ਜੀ ਦੇ ਸੰਦੇਸ਼ ਨੂੰ ਪਹਿਲਾਂ ਹਰ ਇਲਾਕੇ ਦੇ ਮੁੱਖੀ ਪ੍ਰਚਾਰਕ ਪਾਸ ਪਹੁੰਚਾਇਆ ਕਰਦੇ ਸਨ ਅਤੇ ਅੱਗੋਂ ਇਹ ਪ੍ਰਚਾਰਕ ਇਸ ਸੰਦੇਸ਼ ਨੂੰ ਆਪਣੇ ਇਲਾਕੇ ਦੀ ਸੰਗਤ ਪਾਸ ਪਹੁੰਚਾਉਂਦੇ ਸਨ। ਇਲਾਕੇ ਦੀ ਸੰਗਤ ਆਪਣੇ ਮਸੰਦ

ਦੇ ਦਰਬਾਰ ਵਿਚ ਪਹੁੰਚਾਉਣ ਦੀ ਥਾਂ ਇਨ੍ਹਾਂ ਮਸੰਦਾਂ ਨੇ ਕਹਿਣਾ ਸ਼ੁਰੂ ਕਰ ਦਿੱਤਾ ਕਿ ਤੁਹਾਡੀਆਂ ਨਿੱਤ ਦੀਆਂ ਮੰਗਾਂ ਤੋਂ ਸਿੱਖ ਸੰਗਤਾਂ ਦੁਖੀ ਹਨ ਤੇ ਭੇਟਾਵਾਂ ਨਹੀਂ ਦਿੰਦੀਆਂ। ਗੁਰੂ ਜੀ ਲਈ ਹੈਰਾਨੀ ਦੀ ਗੱਲ ਸੀ। ਗੁਰੂ ਜੀ ਨੇ ਉਸੇ ਸਮੇਂ ਸਿੱਖ ਸਿਪਾਹੀਆਂ ਨੂੰ ਭੇਜ ਕੇ ਮਸੰਦਾਂ ਦੇ ਤੰਬੂਆਂ 'ਚ ਜੋ ਕਾਰ-ਭੇਟਾ ਦਾ ਕੀਮਤੀ ਸਮਾਨ ਪਿਆ ਸੀ ਉਹ ਮੰਗਵਾ ਲਿਆ ਤੇ ਸਾਰੀ ਸੰਗਤ ਦੇ ਸਾਹਮਣੇ ਰੱਖ ਦਿੱਤਾ। ਇਸੇ ਰਾਤ ਗੁਰੂ ਜੀ ਦੇ ਦੀਵਾਨ ਵਿਚ ਕੁਝ ਭੰਡ ਆ ਗਏ। ਇਹ ਲੋਕ ਹਾਸੇ-ਮਖੌਲ ਵਿਚ ਹੀ ਸਾਂਗ ਬਣਾ ਕੇ ਕਈ ਪਤੇ ਦੀਆਂ ਗੱਲਾਂ ਦੱਸ ਦਿਆ ਕਰਦੇ ਸਨ। ਕਈ ਹਾਲਤਾਂ ਵਿਚ ਇਹ ਭੰਡ ਬੜੇ ਨਾਟਕੀ ਢੰਗ ਨਾਲ ਹਾਸੇ-ਹਾਸੇ ਵਿਚ ਕੁਰੀਤੀਆਂ ਤੋ ਪਰਦਾ ਉਠਾ ਦਿੰਦੇ ਸਨ। ਗੁਰੂ ਜੀ ਦੇ ਸਾਹਮਣੇ ਭਰੇ ਦੀਵਾਨ ਵਿਚ ਇਨ੍ਹਾਂ ਨੇ ਮਸੰਦਾਂ ਦੀ ਜੋ ਨਕਲ ਲਾਈ ਉਸਨੇ ਬੜਾ ਭਿਆਨਕ ਤੇ ਦਰਦਨਾਕ ਦ੍ਰਿਸ਼ ਪੇਸ਼ ਕੀਤਾ ਜਿਸ ਨੂੰ ਦੇਖ ਸਾਰੀ ਸੰਗਤ ਕੰਬ ਗਈ। ਮਸੰਦਾਂ ਦੀਆਂ ਜਿਹੜੀਆਂ ਕਰਤੂਤਾਂ ਕਿਸੇ ਸਿੱਖ ਦਾ ਗੁਰੂ ਜੀ ਪਾਸ ਜ਼ਿਕਰ ਕਰਨ ਦਾ ਹੌਂਸਲਾ ਨਹੀਂ ਸੀ ਪੈਂਦਾ, ਉਹ ਇਨ੍ਹਾਂ ਭੰਡਾਂ ਨੇ ਹੂ-ਬ-ਹੂ ਗੁਰੂ ਜੀ ਦੇ ਸਾਹਮਣੇ ਪੇਸ਼ ਕਰ ਦਿੱਤੀਆਂ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੈਸਾਖੀ ਦੇ ਮੌਕੇ 'ਤੇ ਇਨ੍ਹਾਂ ਮਸੰਦਾਂ ਦੀਆਂ ਕੀਤੀਆਂ ਗਲਤੀਆਂ ਦੀ ਸਜ਼ਾ ਇਨ੍ਹਾਂ ਨੂੰ ਦਿੱਤੀ ਅਤੇ ਅੱਗੇ ਤੋਂ ਮਸੰਦ ਪ੍ਰਥਾ ਖਤਮ ਕਰਕੇ ਫੈਸਲਾ ਸਾਰੀ ਸੰਗਤ ਨੂੰ ਸੁਣਾ ਦਿੱਤਾ। ਇਸ ਤਰ੍ਹਾਂ ਅਗਾਂਹ ਤੋਂ ਮਸੰਦਾਂ ਦੀਆਂ ਗੱਦੀਆਂ ਖ਼ਤਮ ਕਰ ਦਿੱਤੀਆਂ ਗਈਆਂ। ਗੁਰੂ ਜੀ ਨੇ ਇਹ ਵੀ ਦੇਖ ਲਿਆ ਕਿ ਇਕ ਮਜ਼ਬੂਤ ਜੱਥੇਬੰਦੀ ਬਣਾਉਣ ਵਿਚ ਇਹ ਮਸੰਦ ਹੀ ਰੁਕਾਵਟ ਹਨ। ਗੁਰੂ ਜੀ ਨੇ ਮਸੰਦਾਂ ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਬੁਲਾ ਕੇ ਉਨ੍ਹਾਂ ਦੇ ਕੀਤੇ ਦੀ ਸਜ਼ਾ ਦਿੱਤੀ। ਕਿਹਾ ਜਾਂਦਾ ਹੈ ਕਿ ਗੁਰੂ ਜੀ ਨੇ ਤਾਂ ਸਿੱਖਾਂ ਨੂੰ ਇਥੋਂ ਤੱਕ ਹਦਾਇਤ ਕੀਤੀ ਕਿ ਜੇਕਰ ਇਕ ਪਾਸੇ ਖ਼ੂਨੀ ਹਾਥੀ ਆਉਂਦਾ ਹੋਵੇ ਤੇ ਦੂਸਰੇ ਪਾਸੇ ਤੋਂ ਮਸੰਦ ਆਉਂਦਾ ਹੋਵੇ ਤਾਂ ਮਸੰਦ ਵਾਲੇ ਪਾਸੇ ਨਹੀਂ ਜਾਣਾ, ਖ਼ੂਨੀ ਹਾਥੀ ਵਾਲੇ ਪਾਸੇ ਚਲੇ ਜਾਣਾ ਭਾਵ ਮਸੰਦ ਖ਼ੂਨੀ ਹਾਥੀ ਨਾਲੋਂ ਵੀ ਮਾੜਾ ਹੈ। ਮਸੰਦਾਂ ਦੀਆਂ ਗਲਤੀਆਂ ਕਾਰਨ ਇਹ ਪ੍ਰਥਾ ਸਮਾਪਤ ਹੋ ਗਈ ਅਤੇ ਇਸ ਦੀ ਥਾਂ 'ਤੇ ਗੁਰੂ ਜੀ ਨੇ ਵੈਸਾਖੀ ਵਾਲੇ ਦਿਨ ਪੰਜ ਪਿਆਰਿਆਂ ਦੀ ਚੋਣ ਕਰਕੇ ਪੰਜ ਪ੍ਰਧਾਨੀ ਸੰਸਥਾ ਕਾਇਮ ਕਰ ਦਿੱਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ. ਵਿਚ ਖਾਲਸੇ ਦੀ ਸਾਜਨਾ ਸਮੇਂ ਜੋ ਖਾਲਸਾ ਰਹਿਤ ਸਥਾਪਤ ਕੀਤੀ ਉਸ ਅਨੁਸਾਰ ਮਸੰਦਾਂ ਤੇ ਉਨ੍ਹਾਂ ਦੇ ਸਿਖਾਂ ਨਾਲ ਮਿਲਵਰਤਨ ਨਾ ਕਰਨ ਦਾ ਆਦੇਸ ਦਿੱਤਾ।

**ੲ. ਸਿੰਘ ਸਭਾ ਲਹਿਰ :**

ਦੂਜੀ ਸਿੱਖ-ਅੰਗਰੇਜ਼ ਜੰਗ ਸੰਨ ੧੮੪੯ ਈ. ਵਿਚ ਹੋਈ। ਇਸ ਜੰਗ ਦੀ

ਸਮਾਪਤੀ ਤੋਂ ਬਾਅਦ ਸਾਰਾ ਪੰਜਾਬ ਅੰਗਰੇਜ਼ਾਂ ਦੇ ਅਧਿਕਾਰ ਹੇਠ ਆ ਗਿਆ। ਪੰਜਾਬ ਵਿਚ ਅੰਗਰੇਜ਼ਾਂ ਦੀ ਆਮਦ ਦੇ ਨਾਲ ਹੀ ਇਸਾਈ ਮਿਸ਼ਨਰੀਆਂ ਨੇ ਵੀ ਆਪਣਾ ਪ੍ਰਚਾਰ ਪੂਰੇ ਜ਼ੋਰ ਸ਼ੋਰ ਨਾਲ ਸ਼ੁਰੂ ਕਰ ਦਿੱਤਾ। ਇਨ੍ਹਾਂ ਨੇ ਆਪਣੇ ਪ੍ਰਭਾਵ ਹੇਠ ਅੰਮ੍ਰਿਤਸਰ ਦੇ ਚਾਰ ਸਿੱਖ ਵਿਦਿਆਰਥੀਆਂ ਨੂੰ ਇਸਾਈ ਧਰਮ ਧਾਰਨ ਕਰਨ ਲਈ ਰਾਜ਼ੀ ਕਰ ਲਿਆ।ਇਹ ਖਬਰ ਸਿੱਖ ਹਲਕਿਆਂ ਵਿਚ ਅੱਗ ਵਾਂਗ ਫੈਲ ਗਈ। ਪੰਥ ਦਰਦੀਆਂ ਦੀਆਂ ਅੱਖਾਂ ਖੁੱਲੀਆਂ ਤੇ ਉਹ ਸਾਹਮਣੇ ਆ ਖਲੋਤੀ ਨਵੀਂ ਸਮੱਸਿਆ ਨਾਲ ਨਜਿੱਠਣ ਲਈ ਸਲਾਹ ਮਸ਼ਵਰਾ ਕਰਨ ਲੱਗੇ ਤਾਂ ਕਿ ਇਸ ਸਮੱਸਿਆ 'ਤੇ ਪੂਰੀ ਤਰ੍ਹਾਂ ਕਾਬੂ ਪਾਇਆ ਜਾ ਸਕੇ। ਇਸ ਸਬੰਧ ਵਿਚ ੨੮ ਜੁਲਾਈ, ੧੮੭੩ ਈ. ਨੂੰ ਸ. ਠਾਕੁਰ ਸਿੰਘ ਸੰਧਾਵਾਲੀਆਂ ਨੇ ਅੰਮ੍ਰਿਤਸਰ ਵਿਖੇ ਮਜੀਠੀਆਂ ਦੇ ਬੁੰਗੇ ਵਿਚ ਸਿੱਖ ਕੌਮ ਦੀਆਂ ਸਾਰੀਆਂ ਸੰਪ੍ਰਦਾਵਾਂ, ਪ੍ਰਤੀਨਿਧੀਆਂ, ਗਿਆਨੀਆਂ, ਵਿਦਵਾਨਾਂ ਦੀ ਮੀਟਿੰਗ ਬੁਲਾ ਕੇ ਕੌਮ ਨੂੰ ਦਰਪੇਸ਼ ਸਮੱਸਿਆਵਾਂ ਦਾ ਜ਼ਿਕਰ ਕਰਦੇ ਹੋਏ ਇਨ੍ਹਾਂ 'ਤੇ ਕਾਬੂ ਪਾਉਣ ਲਈ ਸਿੰਘ ਸਭਾ ਦੀ ਸਥਾਪਨਾ ਦਾ ਪ੍ਰਸਤਾਵ ਰੱਖਿਆ। ਇਸ ਤੋਂ ਬਾਅਦ ੧ ਅਕਤੂਬਰ, ੧੮੭੩ ਈ. ਨੂੰ ਦੁਪਹਿਰ ਬਾਅਦ ਦੋ ਵਜੇ ਮੰਜੀ ਸਾਹਿਬ ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਸਿੰਘ ਸਭਾ ਦੀ ਉਦਘਾਟਨੀ ਇਕੱਤ੍ਰਤਾ ਬੁਲਾਈ ਗਈ। ਇਹ ਸਭਾ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਦੇ ਨਾਂ ਹੇਠ ਐਕਟ ਧਜੀ ੧੮੬੦ ਅਧੀਨ ਸਥਾਪਿਤ ਕੀਤੀ ਗਈ। ਇਸ ਸਭਾ ਦੇ ਵਿਸ਼ੇਸ਼ ਨਿਯਮ ਤੇ ਉਦੇਸ਼ ਇਸ ਪ੍ਰਕਾਰ ਸਨ:-

੧. ਸਾਰੇ ਸਿੱਖਾਂ ਨੂੰ ਸਿੱਖ ਧਰਮ ਦੇ ਨਾਲ ਪਿਆਰ ਰੱਖਣ ਲਈ ਪ੍ਰੇਰਨਾ।
੨. ਸਿੱਖ ਧਰਮ ਦੇ ਨਿਯਮਾਂ ਦਾ ਪ੍ਰਚਾਰ ਕਰਨਾ ਅਤੇ ਥਾਂ-ਥਾ ਤੇ ਜਾ ਕੇ ਸਿੱਖ ਧਰਮ ਦਾ ਪ੍ਰਚਾਰ ਕਰਨਾ।
੩. ਸਿੱਖ ਧਰਮ ਸਬੰਧੀ ਵੱਧ ਤੋਂ ਵੱਧ ਕਿਤਾਬਾਂ ਛਪਵਾ ਕੇ ਵੰਡਣਾ।
੪. ਸਿੱਖ ਇਤਿਹਾਸ ਸਬੰਧੀ ਸ੍ਰੋਤ ਪੁਸਤਕਾਂ ਵਿਚੋਂ ਸਹੀ ਇਤਿਹਾਸ ਦੀ ਪਛਾਣ ਕਰਕੇ ਉਨ੍ਹਾਂ ਵਿਚ ਸੋਧ ਕਰਨਾ।
੫. ਪੰਜਾਬੀ ਅਤੇ ਗੁਰਮੁਖੀ ਲਿਪੀ ਦੇ ਵਿਕਾਸ ਅਤੇ ਪ੍ਰਚਾਰ ਲਈ ਰਸਾਲੇ ਅਤੇ ਅਖਬਾਰ ਪ੍ਰਕਾਸ਼ਿਤ ਕਰਨਾ।
੬. ਕਿਸੇ ਵੀ ਦੂਸਰੇ ਮੱਤ ਬਾਰੇ ਗਲਤ ਬਿਆਨੀ ਨਾ ਕਰਨਾ।

ਇਸ ਸਭਾ ਦੀਆਂ ਹਫਤਾਵਾਰੀ ਇਕੱਤ੍ਰਤਾਵਾਂ ਆਮ ਕਰਕੇ ਗੁ. ਮੰਜੀ ਸਾਹਿਬ ਵਿਖੇ ਹੀ ਹੋਇਆ ਕਰਦੀਆਂ ਸਨ। ਇਨ੍ਹਾਂ ਵਿਚ ਭਾਗ ਲੈਣ ਵਾਲੇ ਮੈਂਬਰ ਆਪਣੇ ਆਪਣੇ ਪੱਖ ਨੂੰ ਬੜੇ ਪਿਆਰ ਨਾਲ ਪੇਸ਼ ਕਰਦੇ ਸਨ ਜਿਸ 'ਤੇ ਪੂਰੀ ਗੌਰ ਨਾਲ ਵਿਚਾਰ ਵਟਾਂਦਰਾ ਕੀਤਾ ਜਾਂਦਾ ਸੀ।

ਸਿੱਖ ਧਰਮ ਦੇ ਪ੍ਰਚਾਰ ਪ੍ਰਸਾਰ ਲਈ ਇਸ ਸਭਾ ਨੇ ਅਲੱਗ ਅਲੱਗ ਵਿਸ਼ਿਆਂ 'ਤੇ ਟ੍ਰੈਕਟ ਛਾਪਣੇ ਸ਼ੁਰੂ ਕਰ ਦਿੱਤੇ। ਟ੍ਰੈਕਟਾਂ ਤੋਂ ਇਲਾਵਾ ਗਿਆਨੀ ਗਿਆਨ ਸਿੰਘ ਜੀ ਨੇ 'ਤਵਾਰੀਖ ਗੁਰੂ ਖਾਲਸਾ', 'ਪੰਥ ਪ੍ਰਕਾਸ਼' ਅਤੇ ਪ੍ਰੋ. ਤਾਰਾ ਸਿੰਘ ਨਰੋਤਮ ਜੀ ਨੇ 'ਗੁਰੂ ਗ੍ਰੰਥ ਕੋਸ਼' ਅਤੇ 'ਗੁਰ ਤੀਰਥ ਸੰਗ੍ਰਹਿ' ਨਾਂ ਦੇ ਗ੍ਰੰਥ ਪ੍ਰਕਾਸ਼ਿਤ ਕਰਵਾਏ।

ਸਿੰਘ ਸਭਾ ਅੰਮ੍ਰਿਤਸਰ ਦੇ ਸਾਰੇ ਮੈਂਬਰ ਲਗਭਗ ਰਈਸ ਪਰਿਵਾਰਾਂ ਵਿਚੋਂ ਸਨ। ਸਿੰਘ ਸਭਾ ਸੁਧਾਰ ਲਹਿਰ ਦੇ ਪਹਿਲੇ ਪ੍ਰਧਾਨ ਸ. ਠਾਕੁਰ ਸਿੰਘ ਸੰਧਾਵਾਲੀਆ ਨੂੰ ਬਣਾਇਆ ਗਿਆ ਅਤੇ ਪਹਿਲੇ ਸਕੱਤਰ ਗਿਆਨੀ ਗਿਆਨ ਸਿੰਘ ਜੀ ਸਨ।

ਕੁਝ ਸਮਾਂ ਬਾਅਦ ਪ੍ਰੋ. ਗੁਰਮੁਖ ਸਿੰਘ ਓਰੀਐਂਟਲ ਕਾਲਜ, ਲਾਹੌਰ ਵਾਲਿਆਂ ਨੇ ਸਿੰਘ ਸਭਾ ਅੰਮ੍ਰਿਤਸਰ ਤੋਂ ਅਲੱਗ ਹੋ ਕੇ ੨ ਨਵੰਬਰ, ੧੮੭੯ ਈ. ਨੂੰ ਸਿੰਘ ਸਭਾ ਲਾਹੌਰ ਦੀ ਸਥਾਪਨਾ ਕਰ ਦਿਤੀ। ਲਾਹੌਰ ਸਿੰਘ ਸਭਾ ਵਿਚ ਮੱਧ ਸ਼੍ਰੇਣੀ ਅਤੇ ਨੀਵੀਆਂ ਸ਼੍ਰੇਣੀਆਂ ਦੇ ਪ੍ਰਤੀਨਿਧੀ ਵਧੇਰੇ ਸ਼ਾਮਲ ਸਨ। ਇਸ ਸਭਾ ਦੇ ਪਹਿਲੇ ਪ੍ਰਧਾਨ ਦੀਵਾਨ ਬੂਟਾ ਸਿੰਘ ਅਤੇ ਸਕੱਤਰ ਪ੍ਰੋ. ਗੁਰਮੁਖ ਸਿੰਘ ਜੀ ਬਣੇ। ਇਨ੍ਹਾਂ ਮੈਂਬਰਾਂ ਨੇ ਸਿੰਘ ਸਭਾ ਦੀ ਕਾਮਯਾਬੀ ਲਈ ਸਿਰਤੋੜ ਮਿਹਨਤ ਕੀਤੀ। ਇਸ ਸਭਾ ਦਾ ਮੁੱਖ ਮਨੋਰਥ ਸਿੱਖ ਧਰਮ ਦਾ ਪ੍ਰਚਾਰ, ਪ੍ਰਸਾਰ, ਧਾਰਮਿਕ ਗ੍ਰੰਥਾਂ ਦਾ ਪ੍ਰਕਾਸ਼ਨ ਅਤੇ ਪੰਜਾਬੀ ਭਾਸ਼ਾ ਦੀ ਤਰੱਕੀ ਕਰਨਾ ਸੀ। ਇਸ ਸਭਾ ਦੇ ਪ੍ਰਚਾਰ ਅਤੇ ਉਦਮ ਸਦਕਾ ਸਭਾ ਵੱਲੋਂ ੧੦ ਨਵੰਬਰ ੧੮੮੦ ਈ. ਨੂੰ ਇਕ ਗੁਰਮੁਖੀ ਅਖਬਾਰ ਸ਼ੁਰੂ ਕੀਤਾ ਗਿਆ।

ਕੁਝ ਸਮਾਂ ਅੰਮ੍ਰਿਤਸਰ ਅਤੇ ਲਾਹੌਰ ਦੀਆਂ ਦੋਵੇਂ ਸਭਾਵਾਂ ਇਕ ਦੂਸਰੇ ਦੇ ਸਮਾਨਾਂਤਰ ਚਲਦੀਆਂ ਰਹੀਆਂ।ਕੁਝ ਬੁੱਧੀਮਾਨ ਲੋਕਾਂ ਨੇ ਦੋਵੇਂ ਸਭਾਵਾਂ ਇਕਠੀਆਂ ਕਰਨ ਵਿਚ ਹੀ ਕੌਮ ਦੀ ਭਲਾਈ ਸਮਝੀ ਅਤੇ ਇਨ੍ਹਾਂ ਨੂੰ ਮਿਲਾ ਕੇ ਸ੍ਰੀ ਗੁਰੂ ਸਿੰਘ ਸਭਾ ਜਨਰਲ ਕਾਇਮ ਕਰ ਦਿੱਤੀ ਗਈ।ਪਰ ਇਹ ਬਹੁਤੀ ਦੇਰ ਕੰਮ ਨਾ ਕਰ ਸਕੀ ਜਿਸ ਦੇ ਫਲਸਰੂਪ ਖਾਲਸਾ ਦੀਵਾਨ ਅੰਮ੍ਰਿਤਸਰ ਹੋਂਦ ਵਿਚ ਆ ਗਿਆ।

ਸੰਨ ੧੮੮੫ ਵਿਚ ਲਾਹੌਰ ਸਿੰਘ ਸਭਾ ਵਾਲਿਆਂ ਨੇ ਸਿੰਘ ਸਭਾ ਵਾਂਗ ਇਕ ਹੋਰ ਖਾਲਸਾ ਦੀਵਾਨ ਲਾਹੌਰ ਦੀ ਸਥਾਪਨਾ ਕਰ ਦਿੱਤੀ। ਇਸ ਦਾ ਪ੍ਰਧਾਨ ਸ. ਅਤਰ ਸਿੰਘ ਅਤੇ ਮੁੱਖ ਸਕੱਤਰ ਪ੍ਰੋ. ਗੁਰਮੁਖ ਸਿੰਘ ਨੂੰ ਬਣਾਇਆ ਗਿਆ।

ਖਾਲਸਾ ਦੀਵਾਨ ਲਾਹੌਰ ਦੇ ਸਰਗਰਮ ਕਾਰਕੁਨਾਂ ਵਿਚੋਂ ਸ. ਅਤਰ ਸਿੰਘ, ਪ੍ਰੋ. ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਦਾ ਸੰਨ ੧੯੦੧ ਈ. ਵਿਚ ਦਿਹਾਂਤ ਹੋ ਜਾਣ ਕਾਰਨ ਇਸ ਦੀਵਾਨ ਨੂੰ ਭਾਰੀ ਨੁਕਸਾਨ ਹੋਇਆ। ਮੌਕੇ ਦੀ ਨਜ਼ਾਕਤ ਨੂੰ

ਦੇਖਦੇ ਹੋਏ ਸ. ਸੁੰਦਰ ਸਿੰਘ ਮਜੀਠੀਆ ਨੇ ਦੋਹਾਂ ਦੀਵਾਨਾਂ ਦੀ ਸਾਂਝੀ ਇਕੱਤ੍ਰਤਾ ਬੁਲਾ ਕੇ ੩੦ ਅਕਤੂਬਰ ੧੯੦੨ ਈ. ਨੂੰ ਚੀਫ ਖਾਲਸਾ ਦੀਵਾਨ ਦੀ ਸਥਾਪਨਾ ਕਰ ਦਿੱਤੀ।

ਸਿੱਖਾਂ ਵਿਚ ਆਈ ਧਾਰਮਿਕ ਅਤੇ ਸਮਾਜਿਕ ਗਿਰਾਵਟ ਦੇ ਕਾਰਣ ਸੰਨ ੧੮੮੧ ਈ. ਦੀ ਮਰਦਮ ਸ਼ੁਮਾਰੀ ਵੇਲੇ ਸਿੱਖਾਂ ਦੀ ਜਨਸੰਖਿਆਂ ਘਟ ਕੇ ੧੭ ਲੱਖ ਦੇ ਨੇੜੇ ਪਹੁੰਚ ਗਈ ਸੀ ਜੋ ਸਿੰਘ ਸਭਾਵਾਂ ਤੇ ਦੀਵਾਨਾਂ ਦੇ ਕੀਤੇ ਉਦਮ ਸਦਕਾ ਪੰਜਾਹ ਸਾਲ ਬਾਅਦ ਸੰਨ ੧੯੩੧ ਈ. ਵਿਚ ਇਹ ਗਿਣਤੀ ੪੩ ਲੱਖ ਤੋਂ ਵੱਧ ਹੋ ਗਈ ਸੀ।

ਸਿੰਘ ਸਭਾ ਲਹਿਰ ਦਾ ਵਿਦਿਅਕ ਖੇਤਰ ਦੀ ਉਨਤੀ ਵਿਚ ਵਿਸ਼ੇਸ਼ ਯੋਗਦਾਨ ਰਿਹਾ ਹੈ। ਸੰਨ ੧੮੭੭ ਈ. ਵਿਚ ਪ੍ਰੋ. ਗੁਰਮੁਖ ਸਿੰਘ ਜੀ ਨੇ ਓਰੀਐਂਟਲ ਕਾਲਜ, ਲਾਹੌਰ ਵਿਖੇ ਗੁਰਮੁਖੀ ਦੀ ਪੜ੍ਹਾਈ ਆਰੰਭ ਕਰਵਾਈ। ਇਸ ਮੰਤਵ ਦੀ ਪੂਰਤੀ ਲਈ ਸੰਨ ੧੮੯੬ ਈ. ਖਾਲਸਾ ਕਾਲਜ ਅੰਮ੍ਰਿਤਸਰ ਦੀ ਸਥਾਪਨਾ ਕੀਤੀ ਗਈ। ਸੰਨ ੧੯੦੮ ਈ. ਵਿਚ ਐਜੂਕੇਸ਼ਨਲ ਕਮੇਟੀ ਦੀ ਸਥਾਪਨਾ ਕੀਤੀ ਗਈ। ਇਨ੍ਹਾਂ ਯਤਨਾਂ ਦੇ ਫਲਸਰੂਪ ਸੰਨ ੧੯੪੭ ਈ. ਵਿਚ ਸਿੱਖਾਂ ਵਿਚ ਪੜ੍ਹਿਆਂ ਲਿਖਿਆਂ ਦੀ ਗਿਣਤੀ ੧੭.੦੩ ਫੀਸਦੀ ਹੋ ਗਈ ਜੋ ਕਿ ਪੰਜਾਬ ਵਿਚ ਵਸਦੀਆਂ ਹੋਰ ਕੌਮਾਂ ਨਾਲੋਂ ਸਭ ਤੋਂ ਵੱਧ ਸੀ।

ਸਿੰਘ ਸਭਾ ਲਹਿਰ ਦੇ ਪ੍ਰਭਾਵ ਸਦਕਾ ਗੁਰਮੁਖੀ ਲਿਪੀ ਅਤੇ ਪੰਜਾਬੀ ਭਾਸ਼ਾ ਨੇ ਬਹੁਤ ਤਰੱਕੀ ਕੀਤੀ। ਪੰਜਾਬੀ ਵਿਚ ਅਖਬਾਰ ਸ਼ੁਰੂ ਹੋਏ। ਭਾਈ ਕਾਨ੍ਹ ਸਿੰਘ ਵਰਗੇ ਕਈ ਵਿਦਵਾਨ ਪੈਦਾ ਹੋਏ ਜਿਨ੍ਹਾਂ ਨੇ ਸਿੱਖ ਧਰਮ, ਸਾਹਿੱਤ, ਇਤਿਹਾਸ ਤੇ ਸਭਿਆਚਾਰ ਦੀ ਨਿਵੇਕਲੀ ਤੇ ਮਿਆਰੀ ਪਹਿਚਾਨ ਸਥਾਪਿਤ ਕਰਨ ਲਈ ਵਡਮੁੱਲਾ ਯੋਗਦਾਨ ਪਾਇਆ। ਭਾਈ ਵੀਰ ਸਿੰਘ ਵਰਗੇ ਵਿਦਵਾਨਾਂ ਨੇ ਸਿੱਖ ਗੁਰੂ ਸਾਹਿਬਾਨ ਦੀਆਂ ਜੀਵਨੀਆਂ, ਸੁੰਦਰੀ ਤੇ ਬਿਜੈ ਸਿੰਘ, ਸਤੰਵਤ ਕੌਰ ਅਤੇ ਬਾਬਾ ਨੌਧ ਸਿੰਘ ਵਰਗੇ ਨਾਵਲ ਅਤੇ ਹੋਰ ਰਚਨਾਵਾਂ ਹੋਂਦ ਵਿਚ ਲਿਆਂਦੀਆਂ। ਗੁਰੂ ਨਾਨਕ ਚਮਤਕਾਰ, ਗੁਰੂ ਕਲਗੀਧਰ ਚਮਤਕਾਰ, ਅਸ਼ਟ ਗੁਰੂ ਚਮਤਕਾਰ ਅਤੇ ਭਾਈ ਸੰਤੋਖ ਸਿੰਘ ਦੁਆਰਾ ਰਚਿਤ ਗੁਰ ਪ੍ਰਤਾਪ ਸੂਰਜ ਗ੍ਰੰਥ, ਪੁਰਾਤਨ ਜਨਮ ਸਾਖੀ, ਸਿੱਖਾਂ ਦੀ ਭਗਤ ਮਾਲਾ, ਪ੍ਰਾਚੀਨ ਪੰਥ ਪ੍ਰਕਾਸ਼ ਆਦਿ ਵਰਗੀਆਂ ਰਚਨਾਵਾਂ ਦੇ ਹੋਂਦ ਵਿਚ ਆਣ ਦਾ ਵੱਡਾ ਕਾਰਨ ਸਿੰਘ ਸਭਾ ਲਹਿਰ ਦਾ ਪ੍ਰਭਾਵ ਹੀ ਸੀ।

**ਸ. ਗੁਰਦੁਆਰਾ ਸੁਧਾਰ ਲਹਿਰ**

ਮੁਗ਼ਲ ਕਾਲ ਸਮੇਂ ਜਦੋਂ ਸਿੱਖਾਂ ਦੇ ਸਿਰਾਂ ਦੇ ਮੁੱਲ ਪਏ ਤਾਂ ਉਹ ਘਰ ਘਾਟ

ਛੱਡ ਕੇ ਜੰਗਲਾਂ ਵਿਚ ਚਲੇ ਗਏ ਸਨ। ਉਨ੍ਹਾਂ ਦਿਨਾਂ ਵਿਚ ਗੁਰੂ ਘਰਾਂ ਦਾ ਪ੍ਰਬੰਧ ਅਜਿਹੇ ਮਹੰਤਾਂ ਪਾਸ ਆ ਗਿਆ ਜੋ ਗੁਰਮਤਿ ਵਿਰੋਧੀ ਰੀਤਾਂ ਦੇ ਸ਼ਿਕਾਰ ਹੋ ਕੇ ਮਨਮਤਿ ਦਾ ਪ੍ਰਚਾਰ ਕਰਨ ਲੱਗ ਪਏ ਅਤੇ ਇਹ ਗੁਰਦੁਆਰਿਆਂ ਨੂੰ ਆਪਣੀ ਜੱਦੀਪੁਸ਼ਤੀ ਜਾਇਦਾਦ ਸਮਝਣ ਲੱਗ ਪਏ ਸਨ। ਇਹ ਲੋਕਾਂ ਵਿਚ ਛੂਤ ਛਾਤ ਅਤੇ ਜਾਤ ਪਾਤ ਦਾ ਪ੍ਰਚਾਰ ਕਰਕੇ ਅਖੌਤੀ ਅਛੂਤਾਂ ਤੋਂ ਘ੍ਰਿਣਾ ਕਰਨ ਲੱਗੇ। ਅੰਗਰੇਜ਼ ਰਾਜ ਸਮੇਂ ਅੰਗਰੇਜ਼ਾਂ ਨੇ ਸਿੱਖਾਂ ਵਿਚ ਫੁੱਟ ਪਾਉਣ ਲਈ ਇਨ੍ਹਾਂ ਨੂੰ ਉਤਸ਼ਾਹਿਤ ਕਰੀ ਰੱਖਿਆ। ਕੁਝ ਸੂਝਵਾਨ ਸਿੱਖਾਂ ਨੇ ਦੇਸ਼ ਵਿਚ ਸਿੰਘ ਸਭਾ, ਖਾਲਸਾ ਦੀਵਾਨ, ਖਾਲਸਾ ਅਖਬਾਰ ਅਤੇ ਖਾਲਸਾ ਸਮਾਚਾਰ ਅਤੇ ਖਾਲਸਾ ਟ੍ਰੈਕਟ ਸੋਸਾਇਟੀਆਂ ਰਾਹੀਂ ਖੋਜ ਭਰਪੂਰ ਲੇਖ ਪ੍ਰਕਾਸ਼ਿਤ ਕਰਕੇ ਲੋਕਾਂ ਵਿਚ ਵੰਡੇ ਜਾਣ ਨਾਲ ਅਤੇ ਪ੍ਰਚਾਰ ਸਦਕਾ ਨਵੀਂ ਜਾਗ੍ਰਿਤੀ ਆਈ। ਜਿਸ ਦੇ ਫਲਸਰੂਪ ਸਿੱਖਾਂ ਨੇ ਆਪਣੇ ਗੁਰਦੁਆਰਿਆਂ ਨੂੰ ਮਹੰਤਾਂ ਤੋਂ ਅਜ਼ਾਦ ਕਰਵਾ ਕੇ ਪੰਥ ਦੀ ਚੁਣੀ ਹੋਈ ਨੁਮਾਇੰਦਾ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਬਣਾ ਕੇ ਉਸਾਰੂ ਕੰਮ ਕੀਤਾ। ਲੋਕਾਂ ਨੂੰ ਹੌਲੀ ਹੌਲੀ ਧਾਰਮਿਕ ਗਿਆਨ ਦੇ ਨਾਲ ਨਾਲ ਗੁਰਦੁਆਰਿਆਂ ਦੀ ਸੇਵਾ ਸੰਭਾਲ ਪ੍ਰਤੀ ਵੀ ਗਿਆਨ ਪੈਦਾ ਹੋਇਆ ਅਤੇ ਉਨ੍ਹਾਂ ਨੂੰ ਗੁਰਮਤਿ ਦਾ ਸਹੀ ਗਿਆਨ ਹੋਇਆ।

੧੨ ਅਕਤੂਬਰ, ੧੯੨੦ ਈ. ਨੂੰ ਖ਼ਾਲਸਾ ਬਰਾਦਰੀ ਅੰਮ੍ਰਿਤਸਰ ਦੇ ਸਾਲਾਨਾ ਦੀਵਾਨ ਵਿਚ ਕੁਝ ਅਖੌਤੀ ਅਛੂਤ ਅੰਮ੍ਰਿਤ ਛਕ ਕੇ ਕੜਾਹ ਪ੍ਰਸ਼ਾਦ ਅਤੇ ਮਾਇਆ ਲੈ ਕੇ ਸ੍ਰੀ ਹਰਿਮੰਦਰ ਸਾਹਿਬ ਗਏ ਤਾਂ ਮਹੰਤਾਂ ਨੇ ਉਨ੍ਹਾਂ ਦੀ ਅਰਦਾਸ ਕਰਨ ਅਤੇ ਪ੍ਰਸ਼ਾਦ ਲੈਣ ਤੋਂ ਇਨਕਾਰ ਕਰ ਦਿੱਤਾ ਪਰੰਤੂ ਕੁਝ ਜਦੋ ਜਹਿਦ ਤੋਂ ਪਿੱਛੋਂ ਸ੍ਰੀ ਹਰਿਮੰਦਰ ਸਾਹਿਬ 'ਤੇ ਤਾਂ ਉਨ੍ਹਾਂ ਦੀ ਅਰਦਾਸ ਕਰ ਦਿੱਤੀ ਗਈ ਪਰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਜਦੋਂ ਉਹ ਹਾਜ਼ਰ ਹੋਏ ਤਾਂ ਉਥੋਂ ਦੇ ਪੁਜਾਰੀ ਸੇਵਾ ਛੱਡ ਕੇ ਭੱਜ ਗਏ। ਹਾਜ਼ਰ ਸੰਗਤਾਂ ਵੱਲੋਂ ਫੈਸਲਾ ਕੀਤਾ ਗਿਆ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਸੁੰਨਾ ਨਹੀਂ ਰਹਿਣਾ ਚਾਹੀਦਾ ਇਸ ਲਈ ਸੰਗਤ ਵਿਚੋਂ ੨੫ ਸਿੰਘਾਂ ਦਾ ਇਕ ਜੱਥਾ ਸੇਵਾ ਲਈ ਨਿਯੁਕਤ ਕਰ ਦਿੱਤਾ ਗਿਆ ਅਤੇ ਇਸ ਦੀ ਸੂਚਨਾ ਸਰਬਰਾਹ ਨੂੰ ਦੇ ਦਿੱਤੀ ਗਈ। ਨੱਠੇ ਹੋਏ ਪੁਜਾਰੀ ਸਰਬਰਾਹ ਅਤੇ ਡਿਪਟੀ ਕਮਿਸ਼ਨਰ ਦੇ ਕਹਿਣ 'ਤੇ ਵੀ ਹਾਜ਼ਰ ਨਾ ਹੋਏ। ਜਿਸ 'ਤੇ ਡਿਪਟੀ ਕਮਿਸ਼ਨਰ ਨੇ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪ੍ਰਬੰਧ ਲਈ ੯ ਸਿੰਘਾਂ ਦੀ ਆਰਜ਼ੀ ਕਮੇਟੀ ਬਣਾ ਦਿੱਤੀ।

ਇਸ ਗੱਲ ਦੀ ਸੂਚਨਾ ਸਾਰੇ ਪਾਸੇ ਜੰਗਲ ਦੀ ਅੱਗ ਵਾਂਗ ਫੈਲ ਗਈ। ਸਾਰੇ ਪੰਥ ਨੂੰ ਜਥੇਬੰਦ ਕਰ ਕੇ ਪੰਥ ਦੀ ਇਕ ਪ੍ਰਤੀਨਿਧ ਤੇ ਸਾਂਝੀ ਕਮੇਟੀ ਕਾਇਮ ਕਰਨ

ਦੀ ਲੋੜ ਮਹਿਸੂਸ ਕਰ ਕੇ ਨਵੇਂ ਪ੍ਰਬੰਧਕਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੁਕਮਨਾਮਾ ਜਾਰੀ ਕੀਤਾ ਕਿ ਸਾਰਾ ਪੰਥ ਅਜਿਹੀ ਕਮੇਟੀ ਕਾਇਮ ਕਰਨ ਲਈ ੧੫ ਨਵੰਬਰ ੧੯੨੦ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਇਕਤੱਰਤ ਹੋਵੇ। ੧੫-੧੬ ਨਵੰਬਰ ਦੀ ਸਾਂਝੀ ਪੰਥਕ ਇਕਤਰਤਾ ਨੇ ੧੭੫ ਮੈਂਬਰਾਂ ਦੀ ਪ੍ਰਤੀਨਿਧ ਕਮੇਟੀ ਚੁਣੀ ਜਿਸ ਦਾ ਨਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰੱਖਿਆ ਗਿਆ।ਇਸ ਕਮੇਟੀ ਦੀ ਪਹਿਲੀ ਇਕੱਤਰਤਾ ੧੨ ਦਸੰਬਰ ੧੯੨੦ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹੋਈ। ਇਸ ਇਕੱਤਰਤਾ ਵਿਚ ਅਹੁਦੇਦਾਰਾਂ ਦੀ ਚੋਣ ਕੀਤੀ ਗਈ ਅਤੇ ੩੦ ਅਪ੍ਰੈਲ, ੧੯੨੧ ਨੂੰ ਇਸ ਕਮੇਟੀ ਨੂੰ ਰਜਿਸਟਰਡ ਕਰਵਾਇਆ ਗਿਆ। ਨਿਯਮ ਬਣਨ ਪਿੱਛੋਂ ਇਸ ਕਮੇਟੀ ਦੀ ਨਵੀਂ ਚੋਣ ਜੁਲਾਈ ੧੯੨੧ ਵਿਚ ਕੀਤੀ ਗਈ।

ਗੁਰਦੁਆਰਾ ਸੁਧਾਰ ਕਮੇਟੀ ਨੇ ਬੜੇ ਉਤਸ਼ਾਹ ਨਾਲ ਗੁਰਦੁਆਰਿਆਂ ਦੇ ਸੁਧਾਰ ਦਾ ਕੰਮ ਆਰੰਭਿਆ। ਇਸ ਸੁਧਾਰ ਦੇ ਕੰਮ ਵਿਚ ਅਨੇਕਾਂ ਔਕੜਾਂ ਦਾ ਸਾਹਮਣਾ ਵੀ ਕਰਨਾ ਪਿਆ ਅਤੇ ਕੁਰਬਾਨੀਆਂ ਵੀ ਦੇਣੀਆਂ ਪਈਆਂ। ੨੫ ਜਨਵਰੀ ੧੯੨੧ ਈ. ਨੂੰ ਸ੍ਰੀ ਤਰਨ ਤਾਰਨ ਸਾਹਿਬ ਦੇ ਪੁਜਾਰੀਆਂ ਨੇ ਛਵ੍ਹੀਆਂ ਸੋਟਿਆਂ ਨਾਲ ਅਕਾਲੀਆਂ 'ਤੇ ਹਮਲਾ ਕਰ ਦਿੱਤਾ ਜਿਸ ਨਾਲ ੧੭ ਸਿੰਘ ਜ਼ਖਮੀ ਹੋ ਗਏ ਅਤੇ ਭਾਈ ਹਜ਼ਾਰਾ ਸਿੰਘ ਅਤੇ ਭਾਈ ਹੁਕਮ ਸਿੰਘ ਸ਼ਹੀਦੀ ਪਾ ਗਏ।

ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ ਦੇ ਮਹੰਤ ਨਰਾਇਣ ਦਾਸ ਦੀਆਂ ਕੁਰੀਤੀਆਂ ਨੂੰ ਵੇਖ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੀ ਇਕੱਤਰਤਾ ਵਿਚ ਮਤਾ ਪਾਸ ਕਰਕੇ ਮਹੰਤ ਤੋਂ ਗੁਰਦੁਆਰਾ ਸਾਹਿਬ ਨੂੰ ਅਜ਼ਾਦ ਕਰਾਉਣ ਦਾ ਫੈਸਲਾ ਕੀਤਾ। ੨੧ ਜਨਵਰੀ ੧੯੨੧ ਨੂੰ ੧੫੦ ਸਿੰਘਾਂ ਦਾ ਜੱਥਾ ਸ੍ਰੀ ਨਨਕਾਣਾ ਸਾਹਿਬ ਲਈ ਰਵਾਨਾ ਹੋਇਆ ਤਾਂ ਕਿ ਮਹੰਤ ਨੂੰ ਸਮਝਾਇਆ ਜਾ ਸਕੇ ਪਰ ਜਦੋਂ ਜਥਾ ਜਨਮ ਅਸਥਾਨ ਤੇ ਪਹੁੰਚਿਆ ਤਾਂ ਮਹੰਤ ਦੇ ਪਹਿਲਾਂ ਹੀ ਇਕਠੇ ਕੀਤੇ ਹਥਿਆਰਬੰਦ ਗੁੰਡਿਆ ਨੇ ਜੱਥੇ ਉੱਪਰ ਬੜੀ ਬੇਰਹਿਮੀ ਨਾਲ ਗੋਲੀਆਂ ਦੀ ਬੁਛਾਰ ਕਰ ਦਿੱਤੀ ਅਤੇ ਕੁਝ ਸਿੰਘਾਂ ਨੂੰ ਜਿੰਦਾ ਜਲਦੀ ਅੱਗ ਵਿਚ ਸੁੱਟ ਕੇ ਸ਼ਹੀਦ ਕਰ ਦਿੱਤਾ ਗਿਆ। ਇਸ ਭਿਅੰਕਰ ਦੁਰਘਟਨਾ ਤੋਂ ਬਾਅਦ ਸਰਕਾਰ ਨੇ ਗੁਰਦੁਆਰਾ ਸਾਹਿਬ ਦੀਆਂ ਚਾਬੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਵਾਲੇ ਕਰ ਦਿੱਤੀਆਂ।

ਗੁਰਦੁਆਰਾ ਸੁਧਾਰ ਲਹਿਰ ਦੀ ਤੇਜ਼ੀ ਅਤੇ ਸਿੱਖਾਂ ਦੇ ਜਜ਼ਬਾਤਾਂ ਨੂੰ ਦੇਖ ਕੇ ਸਰਕਾਰ ਨੇ ਮਹਿਸੂਸ ਕੀਤਾ ਕਿ ਗੁਰਦੁਆਰਿਆਂ ਦੇ ਪ੍ਰਬੰਧ ਲਈ ਕੋਈ ਕਾਰਵਾਈ ਹੋਣੀ ਚਾਹੀਦੀ ਹੈ। ਅੰਤ ਨੂੰ ਸਿੱਖਾਂ ਦੀ ਬੜੀ ਜਦੋ ਜਹਿਦ ਦੇ ਬਾਅਦ ੨੮ ਜੁਲਾਈ, ੧੯੨੫ ਈ. ਨੂੰ ਗੁਰਦੁਆਰਾ ਐਕਟ ੧੯੨੫ ਪਾਸ ਹੋਇਆ ਅਤੇ ਇਹ ਐਕਟ ੧ ਨਵੰਬਰ ੧੯੨੫ ਤੋਂ ਅਮਲ ਵਿਚ ਆ ਗਿਆ।

## ਹ.ਅਕਾਲੀ ਮੋਰਚੇ

**ਚਾਬੀਆਂ ਦਾ ਮੋਰਚਾ**: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਵੱਲੋਂ ਸਰਕਾਰ ਤੋਂ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਨਾਲ ਸੰਬੰਧਤ ਤੋਸ਼ਾਖਾਨਾ ਆਦਿ ਦੀਆਂ ਚਾਬੀਆਂ ਲੈਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸ਼ੁਰੂ ਕੀਤੇ ਗਏ ਸੰਘਰਸ਼ ਨੂੰ ਚਾਬੀਆਂ ਦਾ ਮੋਰਚਾ ਕਿਹਾ ਜਾਂਦਾ ਹੈ। ਉਸ ਸਮੇਂ ਦੀ ਸਰਕਾਰ ਦੀਆਂ ਖ਼ੁਫ਼ੀਆ ਰਿਪੋਰਟਾਂ ਤੋਂ ਇਸ ਮੋਰਚੇ ਦੇ ਪਿਛੋਕੜ ਦਾ ਪਤਾ ਭਲੀ-ਭਾਂਤ ਲਗਾਇਆ ਜਾ ਸਕਦਾ ਹੈ।

ਅੰਗਰੇਜ਼ ਸਰਕਾਰ ਨੂੰ ਇਸ ਗੱਲ 'ਤੇ ਵੀ ਗ਼ੁੱਸਾ ਸੀ ਕਿ ਮਾਸਟਰ ਮੋਤਾ ਸਿੰਘ ਇਕ ਮੇਲੇ ਵਿਚ ਬੜੀ ਹੀ ਜੋਸ਼ੀਲੀ ਅਤੇ ਗਰਮ ਤਕਰੀਰ ਕਰ ਕੇ ਰੂਪੋਸ਼ ਹੋ ਗਏ ਸਨ। ਇਨ੍ਹਾਂ ਸਰਕਾਰ-ਵਿਰੋਧੀ ਹਾਲਾਤਾਂ ਨੇ ਅਫ਼ਸਰਾਂ ਦੀ ਨੀਂਦ ਹਰਾਮ ਕਰ ਰੱਖੀ ਸੀ।

ਖ਼ੂਫੀਆ ਵਿਭਾਗ ਦੇ ਇਕ ਅਫ਼ਸਰ ਆਈ. ਸਮੋਗਰ ਅਨੁਸਾਰ, "ਉਸ ਵੇਲੇ ਅਕਾਲੀਆਂ ਦੀ ਗਿਣਤੀ ਤੀਹ ਹਜ਼ਾਰ ਤੋਂ ਪੰਜਾਹ ਹਜ਼ਾਰ ਤਕ ਸੀ। ਉਹ ਜਥਿਆਂ ਦੇ ਦਸ ਹਜ਼ਾਰ ਮੈਂਬਰ ਇਕੱਠੇ ਕਰਨ ਦੇ ਯੋਗ ਸਨ। ਇਹ ਫੌਜੀ ਤਰਤੀਬ ਅਨੁਸਾਰ ਮਾਰਚ ਕਰਦੇ ਸਨ। ਧਾਰਮਿਕ ਖਾਸਾ ਹੋਣ ਕਰਕੇ ਇਸ ਲਹਿਰ ਦਾ ਖ਼ਤਰਾ ਬਹੁਤ ਵਧ ਗਿਆ ਹੈ। ਇਸ ਨੇ ਅਜੇ ਫੌਜ ਵਿਚ ਅਸਰ ਕਰਨਾ ਸ਼ੁਰੂ ਨਹੀਂ ਸੀ ਕੀਤਾ। ਇਸ ਨੂੰ ਜਾਰੀ ਰਹਿਣ ਦੇਣਾ ਬੇਵਕੂਫ਼ੀ ਸੀ।"

ਇਨ੍ਹਾਂ ਸਾਰੇ ਹਾਲਾਤਾਂ ਨੂੰ ਖ਼ੂਫ਼ੀਆ ਵਿਭਾਗ ਦੀਆਂ ਰਿਪੋਰਟਾਂ ਨੂੰ ਮੁੱਖ ਰੱਖ ਕੇ ਕੇਂਦਰ ਸਰਕਾਰ, ਪੰਜਾਬ ਸਰਕਾਰ ਨੂੰ ਬਾਰ-ਬਾਰ ਪੁੱਛਦੀ ਸੀ ਕਿ ਉਹ ਇਨ੍ਹਾਂ ਹਾਲਾਤਾਂ ਵਿਚ ਕਿਹੜੀ ਕਾਰਵਾਈ ਕਰ ਰਹੀ ਹੈ ਅਤੇ ਅਕਾਲੀਆਂ ਦੇ ਸਬੰਧ ਵਿਚ ਕਰੜੀ ਕਾਰਵਾਈ ਕਰਨ ਦੇ ਨਿਰਦੇਸ਼ ਦੇ ਰਹੀ ਸੀ। ਉਨ੍ਹਾਂ ਨੂੰ ਯਕੀਨ ਸੀ ਕਿ ਜੇਕਰ ਸਿੱਖਾਂ ਦੇ ਪੰਜ-ਛੇ ਆਗੂਆਂ ਨੂੰ ਗ੍ਰਿਫ਼ਤਾਰ ਕਰ ਕੇ ਉਨ੍ਹਾਂ 'ਤੇ ਮੁਕੱਦਮਾ ਚਲਾਇਆ ਜਾਵੇ ਤਾਂ ਇਨ੍ਹਾਂ ਦੀ ਲਹਿਰ ਨੂੰ ਜ਼ਬਰਦਸਤ ਸੱਟ ਲੱਗੇਗੀ ਅਤੇ ਅਸੀਂ ਅਰਾਮ ਨਾਲ ਰਾਜ ਕਰ ਸਕਾਂਗੇ।

ਚਾਬੀਆਂ ਦਾ ਮੋਰਚਾ ੧੯ ਅਕਤੂਬਰ, ੧੯੨੧ ਈ. ਤੋਂ ਲੈ ਕੇ ੧੦ ਜਨਵਰੀ, ੧੯੨੨ ਈ. ਤਕ ਚੱਲਿਆ। ਭਾਵੇਂ ੨੦ ਅਪ੍ਰੈਲ, ੧੯੨੧ ਈ. ਨੂੰ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦਾ ਪ੍ਰਬੰਧ ਸਿੱਖਾਂ ਦੇ ਹਵਾਲੇ ਕਰ ਦਿੱਤਾ ਸੀ। ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦਾ ਪ੍ਰਬੰਧ ਨਵੀਂ ਚੁਣੀ ਹੋਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਆ ਗਿਆ ਸੀ। ਨਾਲ ਹੀ ਲੋਕਲ

ਕਮੇਟੀ ਵੀ ਬਣਾਈ ਗਈ ਸੀ। ਪਰੰਤੂ ਤੋਸ਼ਾਖਾਨੇ ਦੀਆਂ ਚਾਬੀਆਂ ਅਜੇ ਸਰਬਰਾਹ ਸ. ਸੁੰਦਰ ਸਿੰਘ ਪਾਸ ਹੀ ਸਨ। ਸ. ਸੁੰਦਰ ਸਿੰਘ ਸਰਕਾਰ ਵੱਲੋਂ ਤਾਂ ਗੁਰਦੁਆਰਾ ਸਾਹਿਬ ਦੇ ਸਰਬਰਾਹ ਸਨ ਅਤੇ ਕਮੇਟੀ ਵੱਲੋਂ ਥਾਪੇ ਗਏ ਮੈਨੇਜਰ ਵੀ ਸਨ। ਇਹ ਗੱਲ ਪੂਰੀ ਤਰ੍ਹਾਂ ਸਪੱਸ਼ਟ ਨਹੀਂ ਸੀ ਕਿ ਚਾਬੀਆਂ ਦਾ ਰਾਖਾ ਪ੍ਰਧਾਨ ਹੈ ਜਾਂ ਸਰਕਾਰ। ਇਕ ਸਾਲ ਤਕ ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਲ ਰਹੀਆਂ ਅਤੇ ਸਰਬਰਾਹ ਉਸ ਦੀ ਆਗਿਆ ਅਨੁਸਾਰ ਕੰਮ ਕਰਦਾ ਸੀ। ਸ. ਸੁੰਦਰ ਸਿੰਘ ਮਜੀਠਾ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨਗੀ ਤੋਂ ਅਸਤੀਫ਼ਾ ਦੇ ਦਿੱਤਾ ਤੇ ਉਹ ਪੰਜਾਬ ਸਰਕਾਰ ਵਿਚ ਚਲੇ ਗਏ। ਇਸ ਲਈ ਉਨ੍ਹਾਂ ਦੀ ਥਾਂ 'ਤੇ ਸ. ਖੜਕ ਸਿੰਘ ਸਿਆਲਕੋਟ ਨੂੰ ਪ੍ਰਧਾਨ ਨਿਯੁਕਤ ਕੀਤਾ ਗਿਆ। ਉਸ ਸਮੇਂ ਸ. ਸੁੰਦਰ ਸਿੰਘ ਰਾਮਗੜ੍ਹੀਆ ਸ਼੍ਰੋਮਣੀ ਕਮੇਟੀ ਦੇ ਮੀਤ ਪ੍ਰਧਾਨ, ਲੋਕਲ ਗੁਰਦੁਆਰਾ ਕਮੇਟੀ ਦੇ ਪ੍ਰਧਾਨ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ, ਸ੍ਰੀ ਅਕਾਲ ਤਖ਼ਤ ਸਾਹਿਬ, ਗੁਰਦੁਆਰਾ ਸਾਹਿਬ ਬਾਬਾ ਅਟੱਲ ਰਾਇ ਅਤੇ ਸ੍ਰੀ ਦਰਬਾਰ ਸਾਹਿਬ ਤਰਨਤਾਰਨ ਦੇ ਇੰਚਾਰਜ ਸਨ। ੨੮ ਅਗਸਤ, ੧੯੨੧ ਨੂੰ ਸ. ਮਹਿਤਾਬ ਸਿੰਘ ਜੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਅਤੇ ਸਕੱਤਰ ਚੁਣੇ ਗਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਕ ਮਤਾ ਪਾਸ ਕਰ ਕੇ ਫ਼ੈਸਲਾ ਕੀਤਾ ਕਿ ਅੱਗੇ ਤੋਂ ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਾਬਾ ਖੜਕ ਸਿੰਘ ਜੀ ਪਾਸ ਰਹਿਣਗੀਆਂ। ਸ. ਸੁੰਦਰ ਸਿੰਘ ਰਾਮਗੜ੍ਹੀਆ ਵੀ ਇਸ ਕਮੇਟੀ ਵਿਚ ਸ਼ਾਮਲ ਸਨ। ਇਹ ਖ਼ਬਰ ਸਰਕਾਰ ਦੇ ਕਿਸੇ ਵਫ਼ਾਦਾਰ ਮੁਖ਼ਬਰ ਨੇ ਡਿਪਟੀ ਕਮਿਸ਼ਨਰ ਤਕ ਪਹੁੰਚਾ ਦਿੱਤੀ ਸੀ ਜਿਸ ਕਾਰਨ ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ਅੰਮ੍ਰਿਤਸਰ ਦੇ ਡੀ.ਸੀ. ਨੇ ਮਿਤੀ ੭ ਨਵੰਬਰ, ੧੯੨੧ ਨੂੰ ਲਾਲਾ ਅਮਰਨਾਥ ਈ.ਏ.ਸੀ. ਦੇ ਰਾਹੀਂ ਸਰਬਰਾਹ ਦੇ ਪਾਸੋਂ ਪੁਲਿਸ ਦੇ ਜ਼ੋਰ ਨਾਲ ਲੈ ਲਈਆਂ ਜੋ ਇਸ ਸਾਰੀ ਜੱਦੋ-ਜਹਿਦ ਦਾ ਕਾਰਨ ਬਣੀ। ਉਸ ਸਮੇਂ ਦੀ ਅੰਗਰੇਜ਼ ਸਰਕਾਰ ਨੇ ਆਪਣੇ ਆਪ ਨੂੰ ਸਹੀ ਸਾਬਤ ਕਰਨ ਲਈ ਬਿਆਨ ਜਾਰੀ ਕੀਤਾ ਕਿ "ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖਾਂ ਦੀ ਪ੍ਰਤੀਨਿਧ ਨਹੀਂ ਹੈ। ਇਸ ਲਈ ਇਸ ਨੂੰ ਦਰਬਾਰ ਸਾਹਿਬ ਅਤੇ ਉਸ ਦੇ ਖਜ਼ਾਨੇ ਦਾ ਕੋਈ ਅਧਿਕਾਰ ਨਹੀਂ ਹੈ। ਸਰਕਾਰ ਦੀਵਾਨੀ ਮੁਕੱਦਮੇ ਰਾਹੀਂ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਸਿੱਖਾਂ ਦੇ ਹਵਾਲੇ ਕਰ ਰਹੀ ਸੀ ਪਰ ਗੁਰਦੁਆਰਾ ਕਮੇਟੀ ਨੇ ਚਾਬੀਆਂ ਲੈਣ ਵਿਚ ਕਾਹਲੀ ਕੀਤੀ ਹੈ ਇਸ ਲਈ ਸਰਕਾਰ ਚਾਬੀਆਂ ਲੈਣ 'ਤੇ ਮਜਬੂਰ ਹੋ ਗਈ।" ਦੂਜੇ ਦਿਨ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਕੁਝ ਮੁਖੀ ਸਿੱਖਾਂ ਨਾਲ ਮੁਲਾਕਾਤ ਕੀਤੀ ਅਤੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖਾਂ ਦੀ ਪ੍ਰਤੀਨਿਧ ਨਹੀਂ ਹੈ ਇਸ ਲਈ ਤੁਸੀਂ ਕੋਈ ਪ੍ਰਤੀਨਿਧ ਕਮੇਟੀ ਬਣਾਓ ਅਤੇ

ਸਰਕਾਰ ਤੋਂ ਚਾਬੀਆਂ ਲੈ ਲਓ। ਅੰਮ੍ਰਿਤਸਰ ਅਤੇ ਕਈ ਹੋਰ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਨੇ ਸਰਕਾਰ ਦੀ ਇਸ ਕਾਰਵਾਈ ਦੀ ਪੁਸ਼ਟੀ ਕੀਤੀ ਅਤੇ ਸਰਕਾਰ ਨੇ ਕਪਤਾਨ ਬਹਾਦਰ ਸਿੰਘ ਘਵਿੰਡ ਨੂੰ ਸ੍ਰੀ ਦਰਬਾਰ ਸਾਹਿਬ ਦਾ ਸਰਬਰਾਹ ਨਿਯੁਕਤ ਕਰ ਦਿੱਤਾ। ਉਸ ਦੀ ਇਸ ਕਾਰਵਾਈ ਨੇ ਸਿੱਖਾਂ ਅੰਦਰ ਗ਼ੁੱਸੇ ਦੀ ਲਹਿਰ ਪੈਦਾ ਕਰ ਦਿੱਤੀ। ੧੨ ਨਵੰਬਰ, ੧੯੨੧ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਉਸ ਦੇ ਵਿਰੁੱਧ ਮਤਾ ਪਾਸ ਕਰ ਦਿੱਤਾ ਅਤੇ ੧੫ ਨਵੰਬਰ, ੧੯੨੧ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦਿਹਾੜੇ 'ਤੇ ਸੰਗਤਾਂ ਨੇ ਕਪਤਾਨ ਬਹਾਦਰ ਸਿੰਘ ਘਵਿੰਡ ਨੂੰ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਵਿਚ ਦਖ਼ਲ ਦੇਣ ਤੋਂ ਰੋਕ ਦਿੱਤਾ। ੨੬ ਨਵੰਬਰ, ੧੯੨੧ ਨੂੰ ਡਿਪਟੀ ਕਮਿਸ਼ਨਰ ਵੱਲੋਂ ਅਜਨਾਲਾ ਵਿਖੇ ਇਕ ਦਰਬਾਰ ਰੱਖਿਆ ਗਿਆ ਜਿਸ ਦੇ ਵਿਰੋਧ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੀ ਦੀਵਾਨ ਰੱਖ ਦਿੱਤਾ। ਉਸ ਦੀਵਾਨ ਦੇ ਇਸ਼ਤਿਹਾਰ ਵਿਚ ਲਿਖਿਆ ਗਿਆ ਸੀ: "ਡਿਸਟ੍ਰਿਕਟ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਛਤਰ ਛਾਇਆ ਹੇਠ ੨੪ ਨਵੰਬਰ, ੧੯੨੧ ਸ਼ਨਿੱਚਰਵਾਰ ਮੁਤਾਬਿਕ ਮੱਘਰ ਸੰਮਤ ੧੯੭੪ ਬਿਕ੍ਰਮੀ ਦਿਨ ਦੇ ੧੧ ਵਜੇ ਅਜਨਾਲੇ ਤਸੀਲ ਦੇ ਨੇੜੇ ਖਾਲਸਾ ਜੀ ਦਾ ਇਕ ਆਲੀਸ਼ਾਨ ਦੀਵਾਨ ਲੱਗੇਗਾ। ਅਫਵਾਹ ਹੈ ਕਿ ਡਿਪਟੀ ਕਮਿਸ਼ਨਰ ਤੇ ਉਸ ਦੇ ਝੋਲੀਚੁਕਾਂ ਨੇ ਵੀ ਆਉਣਾ ਹੈ। ਇਸ ਦੀਵਾਨ ਵਿਚ ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ਦੇ ਸਬੰਧ ਤੇ ਨੌਕਰਸ਼ਾਹੀ ਦੀਆਂ ਚਾਲਾਂ ਨੂੰ ਖੋਲ੍ਹ ਕੇ ਦੱਸਿਆ ਜਾਵੇਗਾ। ਆਸ ਹੈ ਕਿ ਹੇਠ ਲਿਖੇ ਸੱਜਣ ਇਸ ਦੀਵਾਨ ਵਿਚ ਦਰਸ਼ਨ ਦੇਣਗੇ: - (੧) ਸ. ਖੜਕ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, (੨) ਸ. ਅਮਰ ਸਿੰਘ ਝਬਾਲ ਪ੍ਰਧਾਨ ਸਿੱਖ ਲੀਗ, (੩) ਸ. ਦਾਨ ਸਿੰਘ ਵਿਛੋਆ, (੪) ਸ. ਜਸਵੰਤ ਸਿੰਘ ਝੁਬਾਲ, (੫) ਡਾ. ਸਤਿਆਪਾਲ, (੬) ਡਾ. ਦੀਨਾਨਾਥ ਐਡੀਟਰ 'ਦਰਦ' ਤੇ ਸਕੱਤਰ ਡਿਸਟ੍ਰਿਕਟ ਗੁਰਦੁਆਰਾ ਕਮੇਟੀ।"

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ੨੯ ਅਕਤੂਬਰ, ੧੯੨੧ ਈ. ਨੂੰ ਅੰਮ੍ਰਿਤਸਰ ਵਿਖੇ ਇਕ ਇਕੱਤਰਤਾ ਕਰ ਕੇ ਸਰਕਾਰ ਤੋਂ ਚਾਬੀਆਂ ਦੀ ਮੰਗ ਕੀਤੀ ਗਈ। ਇਸ ਇਕੱਤਰਤਾ ਵਿਚ ਸ. ਸੁੰਦਰ ਸਿੰਘ ਮਜੀਠਾ ਵੀ ਸ਼ਾਮਲ ਸੀ। ਸਰਕਾਰ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸਿੱਖਾਂ ਦੀ ਪ੍ਰਤੀਨਿਧ ਸੰਸਥਾ ਮੰਨਣ ਤੋਂ ਇਨਕਾਰ ਕਰਦੇ ਹੋਏ ਚਾਬੀਆਂ ਦੇਣ ਤੋਂ ਇਨਕਾਰ ਕਰ ਦਿੱਤਾ।

੧੧ ਨਵੰਬਰ, ੧੯੨੧ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ, ਸਰਕਾਰ ਨਾਲ ਨਾ-ਮਿਲਵਰਤਨ ਦਾ ਮਤਾ ਪਾਸ ਕਰ ਦਿੱਤਾ ਅਤੇ ਫ਼ੈਸਲਾ ਕੀਤਾ ਕਿ ਪ੍ਰਿੰਸ ਆਫ਼ ਵੇਲਜ਼ ਦਾ ਅੰਮ੍ਰਿਤਸਰ ਆਉਣ 'ਤੇ ਬਾਈਕਾਟ ਕੀਤਾ ਜਾਵੇਗਾ। ਅੰਮ੍ਰਿਤਸਰ ਸ਼ਹਿਰ ਵਿਚ ਹੜਤਾਲ ਕੀਤੀ ਜਾਵੇ ਅਤੇ ਕਿਸੇ ਵੀ ਗੁਰਦੁਆਰਾ

ਸਾਹਿਬ ਵਿਚ ਉਸ ਦਾ ਪ੍ਰਸ਼ਾਦ ਪ੍ਰਵਾਨ ਨਾ ਕੀਤਾ ਜਾਵੇ, ਨਾ ਹੀ ਉਸ ਨੂੰ ਸਿਰੋਪਾਓ ਦਿੱਤਾ ਜਾਵੇ ਅਤੇ ਨਾ ਹੀ ਉਸ ਦਾ ਕਿਸੇ ਗੁਰਦੁਆਰਾ ਸਾਹਿਬ ਵਿਚ ਅਰਦਾਸਾ ਕੀਤਾ ਜਾਵੇ। ਚਾਬੀਆਂ ਲੈਣ ਲਈ ਸਰਕਾਰ ਨਾਲ ਕੋਈ ਵੀ ਕਿਸੇ ਤਰ੍ਹਾਂ ਦਾ ਤਾਲਮੇਲ ਨਾ ਕੀਤਾ ਜਾਵੇ ਅਤੇ ਵਾਪਸ ਕਰਨ ਆਉਣ ਦੀ ਸੂਰਤ ਵਿਚ ਕਿਸੇ ਵੀ ਸ਼ਰਤ 'ਤੇ ਕਬੂਲ ਨਾ ਕੀਤੀਆਂ ਜਾਣ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਗੁਰਪੁਰਬ ਸਮੇਂ ਜੋ ਨਵੰਬਰ ਵਿਚ ਸੀ, ਰੋਸ ਵੱਜੋਂ ਜਲੌ ਅਤੇ ਵਿਖਾਵਾ ਨਾ ਕੀਤਾ ਜਾਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪੰਜ ਤਿਆਰ-ਬਰ-ਤਿਆਰ ਸਿੰਘ ਹਮੇਸ਼ਾਂ ਵਾਰੋ ਵਾਰੀ ਪਹਿਰੇ 'ਤੇ ਰਹਿਣ।

੨੬ ਨਵੰਬਰ, ੧੯੨੧ ਈ. ਨੂੰ ਸਰਕਾਰ ਅਤੇ ਅਕਾਲੀਆਂ ਵੱਲੋਂ ਆਪਣਾ-ਆਪਣਾ ਪੱਖ ਪੇਸ਼ ਕਰਨ ਲਈ ਅਜਨਾਲੇ ਵਿਚ ਜਲਸਾ ਰੱਖ ਦਿੱਤਾ ਗਿਆ। ੨੬ ਨਵੰਬਰ, ੧੯੨੧ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵੀ ਅਜਨਾਲੇ ਕਾਨਫਰੰਸ ਕਰਨ ਦਾ ਫੈਸਲਾ ਕੀਤਾ ਗਿਆ। ਇਸ ਤੋਂ ਦੋ ਦਿਨ ਪਹਿਲਾਂ ੨੪ ਨਵੰਬਰ ਨੂੰ ਪੰਜਾਬ ਸਰਕਾਰ ਨੇ ਲਾਹੌਰ, ਅੰਮ੍ਰਿਤਸਰ ਤੇ ਸ਼ੇਖੂਪੁਰਾ ਆਦਿ ਜ਼ਿਲ੍ਹਿਆਂ ਵਿਚ 'ਸਡੀਸ਼ਨ ਮੀਟਿੰਗ ਐਕਟ' ਲਾਉਣ ਦਾ ਐਲਾਨ ਕਰ ਦਿੱਤਾ। ਜਿਸ ਵਿਚ ਲਿਖਿਆ ਸੀ:-

ਪਿਛਲੀ ਜੁਲਾਈ ਵਿਚ ਸਰਕਾਰ ਨੇ ਆਪਣੇ ਉਨ੍ਹਾਂ ਹੁਕਮਾਂ ਨੂੰ ਵਾਪਸ ਲੈ ਲਿਆ ਸੀ ਜਿਨ੍ਹਾਂ ਦੇ ਅਧੀਨ ਸੂਬੇ ਦੇ ਕੁਝ ਜ਼ਿਲ੍ਹਿਆਂ ਵਿੱਚੋਂ ਕਾਨੂੰਨ ਵਿਰੁੱਧ ਬਾਗ਼ੀਆਨਾ ਜਲਸੇ ਕਰਨ ਦੀ ਮਨਾਹੀ ਕੀਤੀ ਗਈ ਸੀ। ਉਸ ਸਮੇਂ ਐਲਾਨ ਕਰਦੇ ਹੋਏ ਸਰਕਾਰ ਨੂੰ ਭਰੋਸਾ ਸੀ ਕਿ ਮੁੜ ਉਹੋ ਜਿਹੇ ਹਾਲਾਤ ਪੈਦਾ ਨਹੀਂ ਹੋਣਗੇ, ਜਿਨ੍ਹਾਂ ਨੂੰ ਮੁੱਖ ਰੱਖ ਕੇ ਫੇਰ ਤੋਂ ਜਲਸੇ-ਰੋਕੂ ਕਾਨੂੰਨ ਨੂੰ ਲਾਗੂ ਕਰਨਾ ਪਵੇ ਪਰ ਪਿਛਲੇ ਤਿੰਨ ਮਹੀਨਿਆਂ ਦਾ ਤਜਰਬਾ ਨਿਰਾਸ਼ਤਾ ਭਰਪੂਰ ਹੈ। ਇਸ ਸਮੇਂ ਵਿਚ ਜੋ ਬੇਸ਼ੁਮਾਰ ਜਲਸੇ ਹੋਏ ਹਨ। ਉਨ੍ਹਾਂ ਵਿਚ ਸਰਕਾਰ ਵਿਰੁੱਧ ਬਹੁਤ ਭੜਕਾਊ ਤਕਰੀਰਾਂ ਕੀਤੀਆਂ ਗਈਆਂ ਹਨ। ਇਸ ਦੇ ਨਾਲ ਕਾਨੂੰਨ ਨੂੰ ਮੰਨਣ ਵਾਲੇ ਸ਼ਹਿਰੀਆਂ ਨੂੰ ਧਮਕਾਇਆ ਗਿਆ ਹੈ। ਨਸਲੀ ਤੇ ਕੌਮੀ ਨਫ਼ਰਤ ਦਾ ਪ੍ਰਚਾਰ ਕੀਤਾ ਗਿਆ ਹੈ। ਵਰਤਮਾਨ ਕਾਲ ਦੇ ਕੁਝ ਜਲਸਿਆਂ ਵਿਚ ਬੋਲਣ ਵਾਲਿਆਂ ਨੇ ਅਮਲੀ ਤੌਰ 'ਤੇ ਸ਼ਾਂਤਮਈ ਨੂੰ ਤਿਆਗ ਦਿੱਤਾ ਹੈ। ਬਾਅਦ ਵਿਚ ਪਿਛਲੇ ਸਾਲ ਦੇ ਤਜਰਬੇ 'ਤੇ ਉਸ ਮਿਸਾਲ ਤੋਂ ਜੋ ਬੰਬਈ ਵਿਚ ਪਿਛਲੇ ਦਿਨੀਂ ਘਟਨਾਵਾਂ ਨਾਲ ਕਾਇਮ ਹੋਈ ਹੈ ਪ੍ਰਗਟ ਹੁੰਦਾ ਹੈ ਕਿ ਅਜਿਹੇ ਜਲਸਿਆਂ ਨੂੰ ਬਿਨਾਂ ਰੋਕ-ਟੋਕ ਦੇ ਜਾਰੀ ਰਹਿਣ ਦੇਣਾ ਲੋਕ-ਅਮਨ ਨੂੰ ਭਾਰੀ ਖ਼ਤਰਾ ਹੈ। ਇਸ ਲਈ ਸਰਕਾਰ ਨੇ ਫਿਰ ਜ਼ਿਲ੍ਹਾ ਲਾਹੌਰ, ਅੰਮ੍ਰਿਤਸਰ ਤੇ ਸ਼ੇਖੂਪੁਰਾ ਵਿਚ ਜਲਸੇ-ਰੋਕੂ ਕਾਨੂੰਨ ਨੂੰ ਲਾਗੂ ਕਰ ਦਿੱਤਾ ਹੈ। ਇਸ ਨੂੰ ਗਜ਼ਟ ਵਿਚ ਪ੍ਰਕਾਸ਼ਤ ਕਰਨਾ

ਜ਼ਰੂਰੀ ਖ਼ਿਆਲ ਕੀਤਾ ਹੈ।

੨੬ ਨਵੰਬਰ ਨੂੰ ਸਰਕਾਰ ਨੇ ਅਜਨਾਲੇ ਵਿਖੇ ਜਲਸਾ ਕੀਤਾ ਜਿਸ ਵਿਚ ਡਿਪਟੀ ਕਮਿਸ਼ਨਰ ਨੇ ਸਰਕਾਰ ਦਾ ਪੱਖ ਬਿਆਨ ਕੀਤਾ। ਇਸ ਜਲਸੇ ਵਿਚ ਸ. ਦਾਨ ਸਿੰਘ ਵਿਛੋਆ ਅਤੇ ਸ. ਜਸਵੰਤ ਸਿੰਘ ਝਬਾਲ ਨੇ ਬੋਲਣ ਦੀ ਆਗਿਆ ਮੰਗੀ। ਉਹ ਸ਼ੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪੁਜ਼ੀਸ਼ਨ ਬਿਆਨ ਕਰਨਾ ਚਾਹੁੰਦੇ ਸਨ ਪਰ ਡਿਪਟੀ ਕਮਿਸ਼ਨਰ ਨੇ ਉਨ੍ਹਾਂ ਨੂੰ ਬੋਲਣ ਦੀ ਆਗਿਆ ਨਹੀਂ ਦਿੱਤੀ ਜਿਸ ਦੇ ਵਿਰੋਧ ਵਿਚ ਉਨ੍ਹਾਂ ਨੇ ਕਾਲਿਆਂ ਦੇ ਖੂਹ ਦੇ ਨੇੜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਦੀਵਾਨ ਸ਼ੁਰੂ ਕਰ ਦਿੱਤਾ। ਇਹ ਖ਼ਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਤਾਰ ਰਾਹੀਂ ਉਸ ਵਕਤ ਪੁੱਜੀ ਜਦੋਂ ਸ੍ਰੀ ਅਕਾਲ ਤਖ਼ਤ ਸਾਹਿਬ ’ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਮਾਗਮ ਹੋ ਰਿਹਾ ਸੀ। ਇਹ ਖ਼ਬਰ ਸੁਣਦਿਆਂ ਸਾਰ ਸ. ਖੜਕ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਬਹਾਦਰ ਮਹਿਤਾਬ ਸਿੰਘ ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪਣੇ ਕੁਝ ਸਾਥੀਆਂ ਨੂੰ ਨਾਲ ਲੈ ਕੇ ਅਜਨਾਲੇ ਵੱਲ ਨੂੰ ਤੁਰ ਪਏ ਅਤੇ ਉਨ੍ਹਾਂ ਨੇਂ ਡਿਪਟੀ ਕਮਿਸ਼ਨਰ ਨੂੰ ਇਕ ਚਿੱਠੀ ਵੀ ਲਿਖੀ ਜਿਸ ਵਿਚ ਦਰਜ ਸੀ: “ਅਸੀਂ ਅਜਨਾਲੇ ਜਾ ਕੇ ਤਕਰੀਰ ਕਰਾਂਗੇ। ਸਾਨੂੰ ਗ੍ਰਿਫ਼ਤਾਰ ਕਰ ਲਓ।” ਅਜਨਾਲੇ ਪੁੱਜ ਕੇ ਸ. ਖੜਕ ਸਿੰਘ ਅਤੇ ਸ. ਬਹਾਦਰ ਮਹਿਤਾਬ ਸਿੰਘ ਆਦਿ ਸਮੇਤ ੧੯ ਮੁਖੀ ਸਿੱਖਾਂ ਨੇ ਤਕਰੀਰਾਂ ਕੀਤੀਆਂ। ਡਿਪਟੀ ਕਮਿਸ਼ਨਰ ਨੂੰ ਪਤਾ ਲੱਗਣ ’ਤੇ ਉਹ ਉਥੇ ਪਹੁੰਚਿਆ ਤੇ ਅਕਾਲੀਆਂ ਵੱਲੋਂ ਦੀਵਾਨ ਲਾਏ ਜਾਣ ਕਰਕੇ ੧੦ ਮੁਖੀ ਸਿੱਖਾਂ ਨੂੰ ਗ੍ਰਿਫ਼ਤਾਰ ਕਰ ਕੇ ਅੰਮ੍ਰਿਤਸਰ ਜੇਲ੍ਹ ਭੇਜ ਦਿੱਤਾ ਗਿਆ ਅਤੇ ਇਨ੍ਹਾਂ ਨੂੰ ਗ੍ਰਿਫ਼ਤਾਰ ਕਰਨ ਸਬੰਧੀ ਬਿਆਨ ਜਾਰੀ ਕੀਤਾ ਕਿ “ਸਰਕਾਰ ਪੰਜਾਬ ਦੇ ਹੁਕਮ ਅਨੁਸਾਰ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ੨੬ ਨਵੰਬਰ ਨੂੰ ਅਜਨਾਲੇ ਵਿਚ ਮੁਖੀ ਸਿੱਖਾਂ ਦਾ ਦਰਬਾਰ ਲਾਉਣ ਦਾ ਪ੍ਰਬੰਧ ਕੀਤਾ ਸੀ ਜਿਸ ਦੀ ਇਤਲਾਹ ਦਿੱਤੀ ਗਈ ਸੀ ਪਰ ਇਸ ਕਮੇਟੀ ਨੇ ਇਸੇ ਤਰੀਕ ਉੱਪਰ ਇਕ ਵਿਰੋਧੀ ਜਲਸਾ ਅਜਨਾਲੇ ਵਿਚ ਕਰਨ ਦਾ ਇਰਾਦਾ ਪ੍ਰਗਟ ਕੀਤਾ। ਚੁਨਾਂਚਿ ਇਸ ਭਾਵ ਦਾ ਇਸ਼ਤਿਹਾਰ ਪ੍ਰਕਾਸ਼ਤ ਕੀਤਾ ਗਿਆ। ਚੂੰਕਿ ਜ਼ਿਲ੍ਹਾ ਅੰਮ੍ਰਿਤਸਰ ਵਿਚ ਜਲਸੇ-ਰੋਕੂ ਕਾਨੂੰਨ ਲਾਗੂ ਹੋ ਚੁਕਾ ਹੈ, ਇਸ ਲਈ ਡਿਪਟੀ ਕਮਿਸ਼ਨਰ ਨੇ ਸਡੀਸ਼ਨ ਮੀਟਿੰਗ ਐਕਟ ਦੀ ਧਾਰਾ ੫ ਅਨੁਸਾਰ ਹੁਕਮ ਜਾਰੀ ਕੀਤਾ ਕਿ ਸਿੱਖਾਂ ਦਾ ਜਲਸਾ ਅਜਨਾਲੇ ਵਿਚ ਨਾ ਹੋਵੇ। ਇਸ ਹੁਕਮ ਨੂੰ ਅੰਮ੍ਰਿਤਸਰ ਤੇ ਅਜਨਾਲੇ ਵਿਚ ਮੁਸ਼ਤਹਿਰ ਕੀਤਾ ਗਿਆ। ਇਸ ਦੀ ਇਤਲਾਹ ਕਮੇਟੀ, ਸ. ਦਾਨ ਸਿੰਘ ਤੇ ਸ. ਜਸਵੰਤ ਸਿੰਘ ਨੂੰ ਵੀ ਦਿੱਤੀ ਗਈ ਸੀ। ਇਸ ਹੁਕਮ ਦੇ ਉਲਟ ਇਕ ਜਲਸਾ ਕੀਤਾ ਗਿਆ ਇਸ ਲਈ ਸ. ਜਸਵੰਤ ਸਿੰਘ, ਸ. ਦਾਨ

ਸਿੰਘ, ਪੰ. ਦੀਨਾ ਨਾਥ ਐਡੀਟਰ ਦਰਦ ਅਖ਼ਬਾਰ, ਸ. ਤੇਜਾ ਸਿੰਘ ਸਮੁੰਦਰੀ ਤੇ ਸ. ਹਰਨਾਮ ਸਿੰਘ ਜ਼ੈਲਦਾਰ ਨੂੰ ਗ੍ਰਿਫ਼ਤਾਰ ਕੀਤਾ ਗਿਆ ਹੈ। ਪਿੱਛੋਂ ਇਤਲਾਹ ਮਿਲੀ ਕਿ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਹੋਰ ਕਈ ਆਦਮੀ ਇਸ ਕੰਮ ਲਈ ਅਜਨਾਲੇ ਜਾ ਰਹੇ ਹਨ ਉਥੇ ਜਾ ਕੇ ਜਲਸਾ ਕਰ ਕੇ ਤਕਰੀਰਾਂ ਕਰਨਗੇ। ਚੁੰਨਾਂਚਿ ਡਿਪਟੀ ਕਮਿਸ਼ਨਰ ਤੇ ਪੁਲਿਸ ਕਪਤਾਨ ਫਿਰ ਅਜਨਾਲੇ ਪੁੱਜੇ। ਉਨ੍ਹਾਂ ਵੇਖਿਆ ਕਿ ਰੋਕੂ ਹੁਕਮ ਦੇ ਬਾਵਜੂਦ ਜਲਸਾ ਹੋ ਰਿਹਾ ਸੀ। ਇਸ 'ਪੁਰ ਕਪਤਾਨ ਪੁਲਿਸ ਨੇ ਡਿਪਟੀ ਕਮਿਸ਼ਨਰ ਦੀ ਹਦਾਇਤ ਅਨੁਸਾਰ ਜਲਸੇ ਵਿਚ ਜਾ ਕੇ ਸ. ਖੜਕ ਸਿੰਘ, ਸ. ਬਹਾਦਰ ਮਹਿਤਾਬ ਸਿੰਘ, ਸ. ਗੁਰਚਰਨ ਸਿੰਘ ਵਕੀਲ ਸਿਆਲਕੋਟ, ਸ. ਭਾਗ ਸਿੰਘ ਵਕੀਲ ਗੁਰਦਾਸਪੁਰ, ਸ. ਹਰੀ ਸਿੰਘ ਜਲੰਧਰੀ ਤੇ ਮਾਸਟਰ ਸੁੰਦਰ ਸਿੰਘ ਲਾਇਲਪੁਰ ਨੂੰ ਗ੍ਰਿਫ਼ਤਾਰ ਕਰ ਲਿਆ। ਉਨ੍ਹਾਂ ਵਿੱਚੋਂ ਕਿਸੇ ਨੂੰ ਹੱਥਕੜੀ ਨਹੀਂ ਸੀ ਲਗਾਈ ਗਈ ਅਤੇ ਮੋਟਰ ਵਿਚ ਬਿਠਾ ਕੇ ਅੰਮ੍ਰਿਤਸਰ ਜੇਲ੍ਹ ਵਿਚ ਪਹੁੰਚਾ ਦਿੱਤਾ ਗਿਆ।"

ਦੀਵਾਨ ਵਿਚ ਸੁਪ੍ਰਿੰਟੈਂਡੈਂਟ ਪੁਲਿਸ ਨੇ ਇਹ ਬਿਆਨ ਪੜ੍ਹ ਕੇ ਸੁਣਾਇਆ ਕਿ ਇਹ ਦੀਵਾਨ ਕਾਨੂੰਨ-ਵਿਰੋਧੀ ਹੈ। ਭਾਈ ਜੋਧ ਸਿੰਘ ਜੀ ਐਮ.ਏ. ਨੇ ਇਸ ਦਾ ਵਿਰੋਧ ਕਰਦਿਆਂ ਕਿਹਾ ਕਿ ਇਹ ਦੀਵਾਨ ਧਾਰਮਿਕ ਹੈ। ਗ੍ਰਿਫ਼ਤਾਰੀਆਂ ਪਿੱਛੋਂ ਦੋ ਘੰਟਿਆਂ ਤਕ ਦੀਵਾਨ ਜਾਰੀ ਰਿਹਾ। ਸ਼ਾਮ ਨੂੰ ਰਹਰਾਸਿ ਸਾਹਿਬ ਦੇ ਪਾਠ ਉਪਰੰਤ ਸਮਾਪਤੀ ਹੋਈ ਅਤੇ ਮੁਖੀ ਸਿੱਖਾਂ ਦੀ ਗ੍ਰਿਫ਼ਤਾਰੀ ਤੋਂ ਬਾਅਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਦੀ ਫਿਰ ਇਕੱਤਰਤਾ ਹੋਈ ਜਿਸ ਵਿਚ ਸ. ਅਮਰ ਸਿੰਘ ਝਬਾਲ ਪ੍ਰਧਾਨ, ਕਪਤਾਨ ਰਾਮ ਸਿੰਘ ਮੀਤ ਪ੍ਰਧਾਨ, ਸ. ਤਾਰਾ ਸਿੰਘ ਨੂੰ ਸਕੱਤਰ ਚੁਣਿਆ ਗਿਆ।

ਇਹ ਗ੍ਰਿਫ਼ਤਾਰੀਆਂ ਹੋਣ ਨਾਲ ਇਹ ਲਹਿਰ ਹੋਰ ਤੇਜ਼ ਹੋ ਗਈ। ਇਸ ਘਟਨਾ ਦੇ ਰੋਸ ਵਜੋਂ ੨੭ ਨਵੰਬਰ ਨੂੰ ਥਾਂ-ਥਾਂ 'ਤੇ ਰੋਸ ਦਿਵਸ ਮਨਾਇਆ ਗਿਆ ਅਤੇ ਰੋਸ ਦੀਵਾਨ ਕੀਤੇ ਗਏ। ਗੁਰੂ ਕੇ ਬਾਗ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਰ ਰੋਜ਼ ਦੀਵਾਨ ਲੱਗਣ ਲੱਗ ਪਏ। ਸਿੱਖਾਂ ਨੂੰ ਗ੍ਰਿਫ਼ਤਾਰ ਕਰ ਕੇ ਜੇਲ੍ਹ ਭੇਜਿਆ ਜਾਣ ਲੱਗਾ। ਅਜਨਾਲੇ ਤੋਂ ਕੈਦ ਕੀਤੇ ਸਿੱਖਾਂ 'ਤੇ ਮੁਕੱਦਮਾ ਚਲਾਇਆ ਗਿਆ।

ਦਸੰਬਰ ੧੯੨੧ ਨੂੰ ਮਿ. ਕਾਰਨਰ ਨੇ ਗ੍ਰਿਫ਼ਤਾਰ ਹੋਏ ਲੀਡਰਾਂ ਦੇ ਮੁਕੱਦਮੇ ਦਾ ਫੈਸਲਾ ਸੁਣਾ ਦਿੱਤਾ। ਸ. ਦਾਨ ਸਿੰਘ, ਸ. ਜਸਵੰਤ ਸਿੰਘ, ਸ. ਤੇਜਾ ਸਿੰਘ ਸਮੁੰਦਰੀ ਤੇ ਪੰਡਿਤ ਦੀਨਾ ਨਾਥ ਨੂੰ ਇਕ-ਇਕ ਹਜ਼ਾਰ ਰੁਪਏ ਜੁਰਮਾਨਾ ਤੇ ਪੰਜ-ਪੰਜ ਮਹੀਨੇ ਦੀ ਸਖ਼ਤ ਕੈਦ ਦੀ ਸਜ਼ਾ ਸੁਣਾਈ। ਸ. ਹਰਨਾਮ ਸਿੰਘ ਜ਼ੈਲਦਾਰ ਨੂੰ ਇਕ ਹਜ਼ਾਰ ਰੁਪਏ ਜੁਰਮਾਨਾ ਤੇ ਚਾਰ ਮਹੀਨੇ ਦੀ ਕੈਦ, ਸ. ਖੜਕ ਸਿੰਘ, ਸ.

ਬਹਾਦਰ ਮਹਿਤਾਬ ਸਿੰਘ ਅਤੇ ਸ. ਭਾਗ ਸਿੰਘ ਵਕੀਲ, ਸ. ਹਰੀ ਸਿੰਘ ਜਲੰਧਰੀ, ਸ. ਗੁਰਚਰਨ ਸਿੰਘ ਵਕੀਲ ਤੇ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਨੂੰ ਛੇ-ਛੇ ਮਹੀਨੇ ਦੀ ਕੈਦ ਸੁਣਾਈ ਗਈ।

ਇਸ ਦੇ ਵਿਰੋਧ ਵਿਚ ਕਈ ਦੇਸ਼ ਭਗਤਾਂ ਅਤੇ ਸਿੱਖਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋ ਕੇ ਆਪਣੇ ਆਪ ਨੂੰ ਗ੍ਰਿਫ਼ਤਾਰੀਆਂ ਲਈ ਪੇਸ਼ ਕੀਤਾ।

੬ ਦਸੰਬਰ, ੧੯੨੧ ਈ. ਨੂੰ ਖਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰੋਫੈਸਰਾਂ ਨੇ ਵੀ ਦੋ ਮਤੇ ਪਾਸ ਕੀਤੇ:-

੧. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖ ਜਥੇਬੰਦੀ ਹੈ, ਇਸ ਲਈ ਚਾਬੀਆਂ ਇਸੇ ਨੂੰ ਦਿੱਤੀਆਂ ਜਾਣ।
੨. ਚਾਬੀਆਂ ਸਬੰਧੀ ਲਗਾਏ ਗਏ ਦੀਵਾਨ ਧਾਰਮਿਕ ਦੀਵਾਨ ਹਨ।

ਇਸ ਨਾਲ ਸਰਕਾਰ ਨੂੰ ਬਹੁਤ ਘਾਟਾ ਪਿਆ ਕਿਉਂਕਿ ਇਹ ਬਿਆਨ ਅਖ਼ਬਾਰਾਂ ਵਿਚ ਵੀ ਛਪ ਗਿਆ ਸੀ।

੧ ਜਨਵਰੀ, ੧੯੨੨ ਈ. ਬਾਵਾ ਪ੍ਰਦੁਮਣ ਸਿੰਘ ਦੀ ਪ੍ਰਧਾਨਗੀ ਹੇਠ ਸੋਢੀਆਂ, ਬੇਦੀਆਂ ਅਤੇ ਭੱਲਿਆਂ ਦੀ ਅੰਮ੍ਰਿਤਸਰ ਵਿਚ ਇਕ ਕਾਨਫਰੰਸ ਹੋਈ ਜਿਸ ਵਿਚ ਉਨ੍ਹਾਂ ਨੇ ਸਰਕਾਰ ਵਿਰੁੱਧ ਮਤਾ ਪਾਸ ਕਰ ਦਿੱਤਾ।

੫ ਜਨਵਰੀ, ੧੯੨੨ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ 'ਤੇ ਸਰਕਾਰ ਨੇ ਚਾਬੀਆਂ ਦੇਣੀਆਂ ਚਾਹੀਆਂ ਪਰ ਅਕਾਲੀਆਂ ਨੇ ਚਾਬੀਆਂ ਲੈਣ ਤੋਂ ਇਨਕਾਰ ਕਰ ਦਿੱਤਾ ਅਤੇ ਪਹਿਲਾਂ ਕੈਦੀਆਂ ਨੂੰ ਰਿਹਾਅ ਕਰਨ ਦੀ ਸ਼ਰਤ ਰੱਖੀ। ੧੧ ਜਨਵਰੀ, ੧੯੨੨ ਈ. ਨੂੰ ਸਰਕਾਰ ਨੇ ਸਰ ਜਾਨ ਐਨਾਰਡ ਰਾਹੀਂ ਪੰਜਾਬ ਕੌਂਸਲ ਵਿਚ ਗ੍ਰਿਫ਼ਤਾਰ ਕੀਤੇ ਗਏ ਸਾਰੇ ਸਿੱਖਾਂ ਨੂੰ ਰਿਹਾਅ ਕਰਨ ਦਾ ਐਲਾਨ ਕਰ ਦਿੱਤਾ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਪ੍ਰਮਾਣਿਤ ਜਮਾਤ ਮੰਨ ਲਿਆ ਗਿਆ। ੧੨ ਜਨਵਰੀ, ੧੯੨੨ ਈ. ਨੂੰ ੧੯੩ ਵਿੱਚੋਂ ੧੫੦ ਸਿੱਖਾਂ ਨੂੰ ਰਿਹਾਅ ਕਰ ਦਿੱਤਾ। ੧੯ ਜਨਵਰੀ, ੧੯੨੨ ਈ: ਨੂੰ ਰਿਹਾਅ ਹੋਏ ਸਿੱਖ ਸ੍ਰੀ ਅੰਮ੍ਰਿਤਸਰ ਪੁੱਜੇ, ਸੰਗਤਾਂ ਨੇ ਉਨ੍ਹਾਂ ਦਾ ਸਵਾਗਤ ਕੀਤਾ। ਉਸ ਦਿਨ ਸ਼ਾਮ ਦੇ ੬ ਵਜੇ ਸ. ਖੜਕ ਸਿੰਘ ਜੀ ਅਤੇ ਹੋਰ ਸਿੱਖ ਮੁਖੀ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪਹੁੰਚੇ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਭਾਰੀ ਦੀਵਾਨ ਸਜਿਆ। ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਰਿਹਾਅ ਹੋ ਕੇ ਆਏ ਮੁਖੀਆਂ ਨੂੰ ਸਿਰੋਪਾਓ ਦਿੱਤੇ ਗਏ। ਉਸ ਸਮੇਂ ਦੀਵਾਨ ਵਿਚ ਐਲਾਨ ਕੀਤਾ ਗਿਆ ਕਿ ਡਿਸਟ੍ਰਿਕਟ ਜੱਜ ਦਾ ਕਲਰਕ ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ਸਪੁਰਦ ਕਰਨ ਲਈ ਲੈ ਕੇ ਆਇਆ ਹੈ। ਉਸ ਨੇ ਤੋਸ਼ੇਖਾਨੇ

ਦੀਆਂ ਚਾਬੀਆਂ ਬਾਬਾ ਖੜਕ ਸਿੰਘ ਜੀ ਨੂੰ ਸੌਂਪਣੀਆਂ ਚਾਹੀਆਂ। ਸਰਕਾਰ ਨੇ ਪੰਡਿਤ ਦੀਨਾ ਨਾਥ ਨੂੰ ਰਿਹਾਅ ਨਹੀਂ ਸੀ ਕੀਤਾ, ਇਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਰੋਸ-ਮੁਜ਼ਾਹਰਾ ਕੀਤਾ। ਇਸ ਸਬੰਧ ਵਿਚ ਡਿਪਟੀ ਕਮਿਸ਼ਨਰ ਨੇ ਕਿਹਾ ਕਿ ਜੇ ਪੰਡਿਤ ਦੀਨਾ ਨਾਥ ਰਿਹਾਈ ਲਈ ਮੰਗ ਕਰੇ ਤਾਂ ਸਰਕਾਰ ਉਸ ਦੀ ਦਰਖ਼ਾਸਤ 'ਤੇ ਗੌਰ ਕਰ ਸਕਦੀ ਹੈ। ਕਮੇਟੀ ਦੀ ਇਹ ਸ਼ਰਤ ਸੀ ਕਿ ਜਦ ਤੀਕ ਪੰਡਿਤ ਜੀ ਨੂੰ ਰਿਹਾਅ ਨਹੀਂ ਕੀਤਾ ਜਾਂਦਾ ਅਸੀਂ ਚਾਬੀਆਂ ਨਹੀਂ ਲਵਾਂਗੇ। ਅਖ਼ੀਰ ਸਰਕਾਰ ਨੇ ਚਾਬੀਆਂ ਦੇ ਮੋਰਚੇ ਵਿਚ ਪੰਡਿਤ ਦੀਨਾ ਨਾਥ ਸਮੇਤ ਕੈਦ ਹੋਏ ਸਾਰੇ ਸਿੱਖਾਂ ਨੂੰ ਰਿਹਾਅ ਕਰ ਦਿੱਤਾ। ਬਾਬਾ ਖੜਕ ਸਿੰਘ ਜੀ ਨੇ ਚਾਬੀਆਂ ਲੈਣ ਤੋਂ ਪਹਿਲਾਂ ਉੱਚੀ ਆਵਾਜ਼ ਵਿਚ ਸੰਗਤ ਤੋਂ ਪੁੱਛਿਆ ਕਿ ਕੀ ਉਨ੍ਹਾਂ ਨੂੰ ਚਾਬੀਆਂ ਲੈਣ ਦੀ ਇਜਾਜ਼ਤ ਹੈ? ਤਾਂ ਸੰਗਤ ਦੇ ਜੈਕਾਰਿਆਂ ਨਾਲ ਅਸਮਾਨ ਗੂੰਜ ਉੱਠਿਆ।

ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਲਈ ਇਕ ਕਮੇਟੀ ਬਣਾ ਦਿੱਤੀ ਗਈ ਜਿਸ ਵਿਚ ਭਾਈ ਜੋਧ ਸਿੰਘ, ਸ. ਚਰਨ ਸਿੰਘ, ਬਾਬਾ ਤੇਜਾ ਸਿੰਘ ਤੇ ਪ੍ਰੋਫੈਸਰ ਰਵੇਲ ਸਿੰਘ ਨੇ ਪ੍ਰਬੰਧ ਸਬੰਧੀ ਇਕ ਖਰੜਾ ਪੇਸ਼ ਕੀਤਾ ਜਿਸ ਵਿਚ ਸਾਰਾ ਪ੍ਰਬੰਧ ਸ਼੍ਰੋਮਣੀ ਕਮੇਟੀ ਨੂੰ ਚਲਾਉਣ ਦੀ ਸਿਫਾਰਿਸ਼ ਕੀਤੀ ਗਈ ਸੀ। ਇਸ ਲੜਾਈ ਦੀ ਜਿੱਤ ਨੂੰ ਆਜ਼ਾਦੀ ਦੀ ਲੜਾਈ ਦੀ ਪਹਿਲੀ ਜਿੱਤ ਵੀ ਕਿਹਾ ਜਾਂਦਾ ਹੈ।

**ਗੁਰੂ ਕੇ ਬਾਗ ਦਾ ਮੋਰਚਾ**:- ਗੁਰਦੁਆਰਾ ਸੁਧਾਰ ਲਹਿਰ ਚੱਲਣ ਸਮੇਂ ਸੁੰਦਰ ਦਾਸ ਉਦਾਸੀ ਗੁਰਦੁਆਰੇ ਦਾ ਮਹੰਤ ਸੀ, ਜੋ ਬੜੇ ਗਿਰੇ ਹੋਏ ਇਖ਼ਲਾਕ ਦਾ ਮਾਲਕ ਸੀ ਅਤੇ ਸੰਗਤਾਂ ਨੂੰ ਇਸ ਵਿਰੁੱਧ ਭਾਰੀ ਰੋਸ ਅਤੇ ਸ਼ਿਕਾਇਤਾਂ ਸਨ। ਸ਼੍ਰੋਮਣੀ ਕਮੇਟੀ ਨੇ ਅੰਤ੍ਰਿੰਗ ਮੈਂਬਰ ਸ. ਦਾਨ ਸਿੰਘ ਵਿਛੋਆ ਦੀ ਡਿਊਟੀ ਲਾਈ ਕਿ ਉਹ ਮਹੰਤ ਸੁੰਦਰ ਦਾਸ ਨੂੰ ਆਪਣਾ ਆਚਰਣ ਅਤੇ ਗੁਰਦੁਆਰਾ ਪ੍ਰਬੰਧ ਠੀਕ ਕਰਨ ਸੰਬੰਧੀ ਗੱਲਬਾਤ ਕਰਨ। ੩੧ ਜਨਵਰੀ, ੧੯੨੧ ਨੂੰ ਗੁਰੂ ਕੇ ਬਾਗ ਵਿਖੇ ਸਜੇ ਭਾਰੀ ਦੀਵਾਨ ਵਿਚ ਮਹੰਤ ਨੇ ਗੁਰੂ ਸੰਗਤ ਵੱਲੋਂ ਪੇਸ਼ ਹੋਈਆਂ ਸਾਰੀਆਂ ਸ਼ਰਤਾਂ ਪ੍ਰਵਾਨ ਕਰ ਲਈਆਂ ਕਿ ਕਿਸੇ ਇਸਤਰੀ ਨਾਲ ਅਯੋਗ ਸੰਬੰਧ ਨਹੀਂ ਰੱਖਾਂਗਾ- ਕਿਸੇ ਇਕ ਨਾਲ ਸ਼ਾਦੀ ਕਰ ਲਵਾਂਗਾ, ਅੰਮ੍ਰਿਤ ਛਕ ਕੇ ਸਿੰਘ ਸਜ ਜਾਵਾਂਗਾ ਅਤੇ ਸ਼੍ਰੋਮਣੀ ਕਮੇਟੀ ਦਾ ਅਨੁਸਾਰੀ ਹੋ ਕੇ ਸੇਵਾ ਕਰਾਂਗਾ। ਉਪਰੰਤ ਗੁਰਦੁਆਰੇ ਦਾ ਪ੍ਰਬੰਧ ਲਈ ਜੋ ਗਿਆਰਾਂ ਮੈਂਬਰੀ ਕਮੇਟੀ ਬਣੀ, ਉਸ ਦੇ ਪ੍ਰਧਾਨ ਸ. ਦਾਨ ਸਿੰਘ ਅਤੇ ਸਕੱਤਰ ਸ. ਇੰਦਰ ਸਿੰਘ ਮੁਕੱਰਰ ਹੋਏ। ੮ ਫਰਵਰੀ ੧੯੨੧ ਨੂੰ ਮਹੰਤ ਸੁੰਦਰ ਦਾਸ ਨੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋ ਕੇ ਅੰਮ੍ਰਿਤਪਾਨ ਕੀਤਾ ਅਤੇ ਈਸ਼ਰੀ ਨਾਮੀ ਇਕ ਇਸਤਰੀ ਨਾਲ ਅਨੰਦ ਕਾਰਜ ਕਰਾ ਲਿਆ। ਮਹੰਤ ਦਾ ਨਾਮ ਸ੍ਰ. ਜੁਗਿੰਦਰ ਸਿੰਘ ਅਤੇ ਇਸ ਦੀ ਇਸਤਰੀ ਦਾ ਨਾਮ ਬੀਬੀ ਗਿਆਨ ਕੌਰ ਰੱਖਿਆ ਗਿਆ।

ਇਸ ਦੇ ਨਾਲ ਹੀ ਮਹੰਤ ਗੁਰਦੁਆਰਾ ਕਮੇਟੀ ਦੇ ਅਧੀਨ ਹੋ ਕੇ ਸੇਵਾ ਕਰਨ ਲੱਗਾ।

੨੩ ਅਗਸਤ, ੧੯੨੧ ਨੂੰ ਸ਼੍ਰੋਮਣੀ ਕਮੇਟੀ ਨੇ ਸ. ਦਾਨ ਸਿੰਘ ਦੀ ਜਥੇਦਾਰੀ ਹੇਠ ਇਕ ਜਥਾ ਗੁਰੂ ਕੇ ਬਾਗ ਦਾ ਪ੍ਰਬੰਧ ਪੱਕੇ ਪੈਰਾਂ ਉੱਤੇ ਸੰਭਾਲਣ ਲਈ ਭੇਜਿਆ। ਮਹੰਤ ਦੀ ਸ਼ਿਕਾਇਤ ਉੱਤੇ ਸੁਪ੍ਰਿਟੈਂਡੈਂਟ ਪੁਲੀਸ ਮਿਸਟਰ ਮੈਕਫਰਸਨ ਆਪਣੀ ਗਾਰਦ ਲੈ ਕੇ ਪੁੱਜਾ, ਪਰੰਤੂ ਜਦੋਂ ਉਸ ਨੂੰ ਅਖ਼ਬਾਰਾਂ ਦੀਆਂ ਰੀਪੋਰਟਾਂ ਆਦਿ ਤੋਂ ਤਸਦੀਕ ਹੋ ਗਈ ਕਿ ਸ਼੍ਰੋਮਣੀ ਕਮੇਟੀ ਅਤੇ ਮਹੰਤ ਦਾ ਲਿਖਤੀ ਸਮਝੌਤਾ ਹੋ ਚੁੱਕਾ ਹੈ ਜਿਸ ਅਨੁਸਾਰ ਮਹੰਤ ਗੁਰਦੁਆਰਾ ਕਮੇਟੀ ਦੇ ਪ੍ਰਬੰਧ ਹੇਠ ਹੈ, ਤਾਂ ਉਸ ਨੇ ੫-੯-੨੧ ਨੂੰ ਸ਼੍ਰੋਮਣੀ ਕਮੇਟੀ ਦੇ ਸਕੱਤਰ ਨੂੰ ਚਿੱਠੀ ਲਿਖੀ ਕਿ ਮੈਂ ਗੁਰੂ ਕੇ ਬਾਗ ਵਿਚੋਂ ਪੁਲੀਸ ਹਟਾਉਣੀ ਚਾਹੁੰਦਾ ਹਾਂ, ਜੇ ਤੁਹਾਨੂੰ ਲੋੜ ਹੋਵੇ ਤਾਂ ਕੁਝ ਸਮਾਂ ਰੱਖੀ ਵੀ ਜਾ ਸਕਦੀ ਹੈ, ਪਰ ਇਸ ਦਾ ਖਰਚਾ-ਪਾਣੀ ਕਮੇਟੀ ਨੂੰ ਦੇਣਾ ਪਵੇਗਾ। ਇਸ ਦੇ ਉੱਤਰ ਵਿਚ ਸ਼੍ਰੋਮਣੀ ਕਮੇਟੀ ਵੱਲੋਂ ੯-੯-੨੧ ਨੂੰ ਮੈਕਫਰਸਨ ਨੂੰ ਲਿਖਿਆ ਗਿਆ ਕਿ ਸਾਨੂੰ ਪੁਲੀਸ ਦੀ ਕੋਈ ਲੋੜ ਨਹੀਂ, ਆਪ ਕ੍ਰਿਪਾ ਕਰਕੇ ਪੁਲੀਸ ਫੋਰਸ ਹਟਾ ਲਵੋ, ਜੇਕਰ ਸਾਨੂੰ ਕਦੀ ਜ਼ਰੂਰਤ ਪਈ ਤਾਂ ਆਪ ਨੂੰ ਇਤਲਾਹ ਕਰ ਦਿੱਤੀ ਜਾਵੇਗੀ।

੯ ਅਗਸਤ, ੧੯੨੨ ਨੂੰ ਪੰਜ ਸਿੰਘ, ਜੋ ਗੁਰੂ ਕੇ ਲੰਗਰ ਲਈ ਖੇਤਾਂ ਵਿਚੋਂ ਬਾਲਣ ਕੱਟਣ ਗਏ ਸਨ, ਨੂੰ ਮਹੰਤ ਵੱਲੋਂ ਸੱਦੀ ਪੁਲੀਸ ਨੇ ਗ੍ਰਿਫ਼ਤਾਰ ਕਰ ਲਿਆ ਅਤੇ ਅੰਮ੍ਰਿਤਸਰ ਲਿਆਂਦਾ ਗਿਆ। ਮਿਸਟਰ ਜੈਨਕਿਨ ਦੀ ਅਦਾਲਤ ਵਿਚ ਪੇਸ਼ ਕਰ ਕੇ ਇਨ੍ਹਾਂ ਨੂੰ ਖੇਤਾਂ ਵਿਚੋਂ ਲੱਕੜਾਂ ਵੱਢਣ ਦੇ ਦੋਸ਼ ਵਿਚ ਛੇ-ਛੇ ਮਹੀਨੇ ਕੈਦ ਅਤੇ ਪੰਜਾਹ-ਪੰਜਾਹ ਰੁਪੈ ਜੁਰਮਾਨੇ ਦੀ ਸਜ਼ਾ ਸੁਣਾਈ ਗਈ ਜਦੋਂ ਕਿ ਜ਼ਮੀਨ ਜਿਸ 'ਚੋਂ ਲੱਕੜਾਂ ਵੱਢੀਆਂ ਗਈਆਂ ਸਨ, ਮਹੰਤ ਨਾਲ ਹੋਏ ਸਮਝੌਤੇ ਅਨੁਸਾਰ ਗੁਰਦੁਆਰੇ ਦੀ ਮਲਕੀਅਤ ਸੀ, ਪਹਿਲਾਂ ਵੀ ਲੰਗਰ ਲਈ ਬਾਲਣ ਇਥੋਂ ਹੀ ਲਿਆਂਦਾ ਜਾਂਦਾ ਸੀ ਅਤੇ ੯ ਅਗਸਤ ਤੋਂ ਪਿਛੋਂ ਵੀ ਕੁਝ ਦਿਨ ਲਿਆਂਦਾ ਜਾਂਦਾ ਰਿਹਾ, ਜਦੋਂ ਕਿ ਪੁਲੀਸ ਵੱਲੋਂ ਕੋਈ ਦਖ਼ਲ-ਅੰਦਾਜ਼ੀ ਨਾ ਕੀਤੀ ਗਈ। ਸ਼੍ਰੋਮਣੀ ਕਮੇਟੀ ਵੱਲੋਂ ਰੋਜ਼ਾਨਾ ਪੰਜ-ਪੰਜ ਸਿੰਘਾਂ ਦਾ ਜਥਾ ਜਾਂਦਾ ਰਿਹਾ, ਜਿਨ੍ਹਾਂ ਨੂੰ ਪੁਲੀਸ ਪਕੜਦੀ ਅਤੇ ਪੁੱਛ-ਗਿੱਛ ਕਰਨ ਉਪਰੰਤ ਦੂਰ ਲਿਜਾ ਕੇ ਛੱਡ ਦਿੰਦੀ।

ਪੁਲੀਸ ਇੰਚਾਰਜ ਮਿਸਟਰ ਬੀ. ਟੀ. ਦੀ ਕਮਾਨ ਹੇਠ ਵਿਸ਼ੇਸ਼ ਪੁਲੀਸ ਗਾਰਦ ਗੁਰੂ ਕੇ ਬਾਗ ਭੇਜੀ ਗਈ ਜਿਸ ਨੇ ੨੯ ਅਗਸਤ ਨੂੰ ਲੱਕੜਾਂ ਲੈਣ ਗਏ ੩੯ ਸਿੰਘਾਂ ਦੇ ਜਥੇ ਦੀ ਸਖ਼ਤ ਮਾਰ-ਕੁਟਾਈ ਕੀਤੀ। ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਵਿਚ ਹਾਜ਼ਰ ਸਿੰਘਾਂ ਨੂੰ ਕੇਸਾਂ ਤੋਂ ਫੜ-ਫੜ ਧੂਹਿਆ ਗਿਆ ਅਤੇ ਬੰਦੂਕਾਂ ਦੇ ਬੱਟਾਂ ਤੇ ਲਾਠੀਆਂ ਨਾਲ ਮਾਰ-ਕੁੱਟ ਕੀਤੀ ਗਈ, ਜਿਸ ਕਾਰਨ ਸਾਰੇ ਪੰਥ ਵਿਚ ਸਰਕਾਰ ਦੇ ਖ਼ਿਲਾਫ਼ ਭਾਰੀ ਰੋਸ ਫੈਲ ਗਿਆ। ੨੯ ਤਾਰੀਖ਼ ਨੂੰ ਹੀ ਜਦੋਂ ਕਿ ਗੁਰੂ ਕੇ

ਬਾਗ ਸੰਬੰਧੀ ਵਿਚਾਰ ਕਰਨ ਲਈ ਅੰਮ੍ਰਿਤਸਰ ਵਿਖੇ ਸ਼੍ਰੋਮਣੀ ਕਮੇਟੀ ਦੀ ਵਿਸ਼ੇਸ਼ ਇਕੱਤਰਤਾ ਹੋ ਰਹੀ ਸੀ ਅਤੇ ਜਿਸ ਵਿਚ ੭੫ ਮੈਂਬਰ ਹਾਜ਼ਰ ਸਨ ਤਾਂ ਡੀ. ਸੀ. ਵੱਲੋਂ ੯ ਮੁਖੀਆਂ ਦੇ ਵਾਰੰਟ ਜਾਰੀ ਹੋਣ ਦੀ ਇਤਲਾਹ ਭੇਜੀ ਗਈ। ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸਜੇ ਭਾਰੀ ਦੀਵਾਨ ਵਿਚ ਸੰਗਤਾਂ ਨੇ ਸਜ-ਧਜ ਨਾਲ ਆਪਣੇ ਨੇਤਾਵਾਂ ਨੂੰ ਗ੍ਰਿਫ਼ਤਾਰੀ ਲਈ ਤੋਰਿਆ, ਜਿਨ੍ਹਾਂ ਵਿਚੋਂ ਪ੍ਰਮੁੱਖ ਸਨ- ਸਰਦਾਰ ਬਹਾਦਰ ਮਹਿਤਾਬ ਸਿੰਘ ਪ੍ਰਧਾਨ, ਭਗਤ ਜਸਵੰਤ ਸਿੰਘ ਸਕੱਤਰ ਅਤੇ ਪ੍ਰੋ. ਸਾਹਿਬ ਸਿੰਘ ਮੀਤ ਸਕੱਤਰ ਸ਼੍ਰੋਮਣੀ ਕਮੇਟੀ, ਸ. ਸਰਮੁਖ ਸਿੰਘ ਝਬਾਲ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਅਤੇ ਮਾਸਟਰ ਤਾਰਾ ਸਿੰਘ ਵਰਕਿੰਗ ਮੈਂਬਰ ਸ਼੍ਰੋਮਣੀ ਕਮੇਟੀ।

ਇਸੇ ਦੀਵਾਨ ਵਿਚ ਗੁਰੂ ਕੇ ਬਾਗ਼ ਲਈ ਜ਼ੋਰਦਾਰ ਸ਼ਾਂਤਮਈ ਅੰਦੋਲਨ ਚਲਾਉਣ ਦਾ ਐਲਾਨ ਕੀਤਾ ਗਿਆ। ਉਧਰ ਸਰਕਾਰ ਵੱਲੋਂ ਸਭ ਜ਼ਿਲ੍ਹਿਆਂ ਨੂੰ ਤਾਰਾਂ ਭੇਜੀਆਂ ਗਈਆਂ ਕਿ ਕੋਈ ਵੀ ਜਥਾ ਗੁਰੂ ਕੇ ਬਾਗ ਵੱਲ ਨਾ ਚੱਲਣ ਦੇਣ। ਗੁਰੂ ਕੇ ਬਾਗ਼ ਤਕ ਪੁੱਜਣ ਦੇ ਸਾਰੇ ਰਾਹ ਸੀਲ ਕਰ ਦਿੱਤੇ ਗਏ, ਬਾਹਰੋਂ ਰਸਦ ਆਉਣੀ ਬੰਦ ਕਰ ਦਿੱਤੀ ਗਈ। ਘੋੜਸਵਾਰਾਂ ਦਾ ਇਕ ਸਕੁਆਰਡਨ ਮੌਕੇ ਲਈ ਤੈਨਾਤ ਕਰ ਦਿੱਤਾ ਗਿਆ, ਦੋ ਸੌ ਹਥਿਆਰਬੰਦ ਸਿਪਾਹੀ ਅਤੇ ਹਥਿਆਰਾਂ ਨਾਲ ਲੈਸ ਦੋ ਕਾਰਾਂ ਭੇਜ ਦਿੱਤੀਆਂ ਗਈਆਂ। ਡੀ. ਸੀ. ਡੰਨਿਟ ਅਤੇ ਪੁਲੀਸ ਕਪਤਾਨ ਮੈਕਫ਼ਰਸਨ ਨੇ ਨਿਹੱਥੇ ਅਤੇ ਸ਼ਾਂਤਮਈ ਅਕਾਲੀਆਂ ਨੂੰ ਕੁਚਲਣ ਦਾ ਇਕ ਤਰ੍ਹਾਂ ਤਹੱਈਆ (ਦ੍ਰਿੜ੍ਹ ਸੰਕਲਪ) ਕਰ ਲਿਆ ਸੀ।

੨੭-੨੮ ਅਗਸਤ ਨੂੰ ਗੁਰੂ ਕੇ ਬਾਗ਼ ਪੁੱਜੇ ਜਥਿਆਂ ਦੀ ਸਖ਼ਤ ਮਾਰ-ਕੁਟਾਈ ਕੀਤੀ ਗਈ, ਜ਼ਖ਼ਮੀਆਂ ਨੂੰ ਡਾਕਟਰੀ ਸਹਾਇਤਾ ਤੋਂ ਵੀ ਵਾਂਝਿਆ ਰਖਿਆ ਗਿਆ। ੨੯ ਅਗਸਤ ਨੂੰ ਮੌਲਾਨਾ ਭਰਾਵਾਂ-ਮੁਹੰਮਦ ਅਲੀ ਤੇ ਸ਼ੌਕਤ ਅਲੀ ਦੀ ਮਾਤਾ ਅੰਮ੍ਰਿਤਸਰ ਪੁੱਜੀ, ਜਿਸ ਦੀ ਪ੍ਰਧਾਨਗੀ ਹੇਠ ਨਗਰ ਨਿਵਾਸੀਆਂ ਵੱਲੋਂ ਇਕ ਜਲਸਾ ਜਲ੍ਹਿਆਂ ਵਾਲੇ ਬਾਗ਼ ਵਿਖੇ ਹੋਇਆ ਜਿਸ ਵਿਚ ਅਕਾਲੀਆਂ ਨਾਲ ਹਮਦਰਦੀ ਅਤੇ ਪੁਲੀਸ ਦੀ ਸਖ਼ਤੀ ਵਿਰੁੱਧ ਭਾਰੀ ਰੋਸ ਪ੍ਰਗਟ ਕੀਤਾ ਗਿਆ।

੨੯ ਅਗਸਤ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਅਤੇ ਪੂਰਨ ਸ਼ਾਂਤਮਈ ਰਹਿਣ ਦਾ ਪ੍ਰਣ ਕਰ ਕੇ ਮਾਲਵੇ ਦੇ ਅਣਖੀਲੇ ਸਿੰਘਾਂ ਦਾ ਜਥਾ ਗੁਰੂ ਕੇ ਬਾਗ਼ ਲਈ ਰਵਾਨਾ ਹੋਇਆ, ਇਸ ਦੇ ਜਥੇਦਾਰ ਭਾਈ ਪ੍ਰਤਾਪ ਸਿੰਘ ਸਨ। ੩੦ ਅਗਸਤ ਦੇ ਜ਼ਿਲ੍ਹਾ ਫਿਰੋਜ਼ਪੁਰ ਦੇ ਜਥੇ ਦੀ ਅਗਵਾਈ ਭਾਈ ਬਤਨ ਸਿੰਘ ਨੇ ਕੀਤੀ। ਇਹ ਦੋਵੇਂ ਜਥੇ ਜਦੋਂ ਰਾਣੀ ਵਾਲਾ ਪੁਲ ਲੰਘ ਰਹੇ ਸਨ, ਤਾਂ ਪੁਲੀਸ ਨੇ ਇਨ੍ਹਾਂ ਦੀ ਸਖ਼ਤ ਮਾਰ-ਕੁੱਟ ਕੀਤੀ। ਕੁਝ ਸਿੰਘਾਂ ਨੂੰ ਗਹਿਰੀਆਂ ਸੱਟਾਂ ਲੱਗੀਆਂ। ੩੦ ਅਗਸਤ ਸ਼ਾਮ ਨੂੰ ਸਰਕਾਰ ਦੀ ਸਖ਼ਤੀ ਦੇ ਰੋਸ ਵਜੋਂ ਅੰਮ੍ਰਿਤਸਰ ਵਿਚ ਭਾਰੀ ਜਲੂਸ

ਨਿਕਲਿਆ, ਇਸੇ ਦਿਨ ਹੀ ਸਰਕਾਰ ਵੱਲੋਂ ਸ਼੍ਰੋਮਣੀ ਕਮੇਟੀ ਦੇ ਮੁੱਖ ਦਫ਼ਤਰ ਦੀ ਤਲਾਸ਼ੀ ਵੀ ਲਈ ਗਈ।

ਹਰ ਰੋਜ਼ ਹੀ ੧੦੦ ਜਾਂ ਇਸ ਤੋਂ ਵਧੀਕ ਸਿੰਘਾਂ ਦਾ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਗੁਰੂ ਕੇ ਬਾਗ਼ ਲਈ ਰਵਾਨਾ ਹੁੰਦਾ ਅਤੇ ਮੰਜ਼ਿਲੇ-ਮਕਸੂਦ 'ਤੇ ਪਹੁੰਚਣ ਤੋਂ ਪਹਿਲਾਂ ਹੀ ਧਰਮ ਦੀ ਸ਼ਮ੍ਹਾਂ ਉੱਤੇ ਮਰ ਮਿਟਣ ਦਾ ਪ੍ਰਣ ਕਰ ਕੇ ਆਏ ਕੌਮੀ ਪ੍ਰਵਾਨਿਆਂ ਨੂੰ ਰੋਕ ਕੇ ਲਾਠੀਚਾਰਜ ਕੀਤਾ ਜਾਂਦਾ, ਛੱਲੀਆਂ ਵਾਂਗ ਕੁੱਟਿਆ ਜਾਂਦਾ, ਪੱਗਾਂ ਲਾਹ ਕੇ ਕੇਸਾਂ ਅਤੇ ਦਾਹੜੀਆਂ ਤੋਂ ਫੜ ਕੇ ਧੂਹਿਆ ਜਾਂਦਾ, ਜ਼ਖ਼ਮੀਆਂ ਤੇ ਬੇਹੋਸ਼ ਹੋਏ ਸਿੰਘਾਂ ਉੱਪਰ ਘੋੜ-ਚੜ੍ਹੇ ਸਵਾਰਾਂ ਦੀ ਦੌੜ ਕਰਾ ਕੇ ਇਨ੍ਹਾਂ ਨੂੰ ਲਤਾੜਿਆ ਤੇ ਮਧੋਲਿਆ ਜਾਂਦਾ।

ਜਿਸ ਕਿਸੇ ਨੇ ਵੀ ਇਸ ਭਿਆਨਕ ਸਾਕੇ ਨੂੰ ਅੱਖੀਂ ਡਿੱਠਾ ਜਾਂ ਇਸ ਬਾਰੇ ਸੁਣਿਆ, ਉਸ ਨੇ ਹੀ ਇਸ ਦੀ ਘੋਰ ਨਿੰਦਾ ਕੀਤਾ। ਸੀ. ਐਫ. ਐਂਡਰੀਊਜ਼, ਜਿਸ ਨੇ ਇਕ ਹੀ ਮਸੀਹਾ ਤਵਾਰੀਖ਼ ਵਿਚ ਸੂਲੀ ਚੜ੍ਹਦਾ ਸੁਣਿਆ ਸੀ, ਅੱਖਾਂ ਸਾਹਵੇਂ ਸੈਂਕੜੇ ਮਸੀਹੇ ਤਸੀਹੇ ਝੱਲਦੇ ਤੱਕ ਕੇ ਰੋ ਉਠਿਆ। ਉਸ ਨੇ ਸਰ ਐਡਵਰਡ ਮੈਕਲੈਗਨ, ਗਵਰਨਰ ਪੰਜਾਬ, ਨਾਲ ਵਿਸ਼ੇਸ਼ ਮੁਲਾਕਾਤ ਕੀਤੀ ਅਤੇ ਉਸ ਨੂੰ ਇਹ ਕਤਲੇਆਮ ਬੰਦ ਕਰਨ ਲਈ ਖ਼ਾਸ ਜ਼ੋਰ ਪਾਇਆ। ਨਤੀਜੇ ਵਜੋਂ ਗਵਰਨਰ ੧੩ ਸਤੰਬਰ, ੧੯੨੨ ਨੂੰ ਗੁਰੂ ਕੇ ਬਾਗ਼ ਪਹੁੰਚਿਆ ਅਤੇ ਉਸ ਨੇ ਆਪਣੇ ਅੱਖੀਂ ਮਾਸੂਮਾਂ ਉੱਤੇ ਅਕਹਿ ਤੇ ਅਸਹਿ ਜਬਰ ਹੁੰਦਾ ਵੇਖਿਆ। ਗਵਰਨਰ ਪੰਜਾਬ ਦੇ ਹੁਕਮ ਨਾਲ ਰਾਹ ਵਾਲੀ ਚੌਂਕੀ ਉਠਾ ਲਈ ਗਈ ਅਤੇ ਜਥੇ ਗੁਰੂ ਕੇ ਬਾਗ਼ ਤੀਕ ਪੁੱਜਣ ਲੱਗ ਪਏ, ਮਾਰ-ਕੁਟਾਈ ਕਰਨੀ ਵੀ ਬੰਦ ਕਰ ਦਿੱਤੀ ਗਈ ਅਤੇ ਗ੍ਰਿਫ਼ਤਾਰੀਆਂ ਦਾ ਦੌਰ-ਦੌਰਾ ਸ਼ੁਰੂ ਹੋ ਗਿਆ।

ਸੰਸਾਰ ਭਰ ਵਿਚ ਅੰਗਰੇਜ਼ੀ ਜ਼ੁਲਮ ਦੀ ਨਿੰਦਾ ਹੋ ਰਹੀ ਸੀ, ਅਖ਼ਬਾਰਾਂ ਵਿਚ ਲਾਲ ਸੁਰਖੀਆਂ ਦੇ ਦੇ ਕੇ ਗੁਰੂ ਕੇ ਬਾਗ਼ ਦਾ ਕਿੱਸਾ ਛਾਪਿਆ ਜਾ ਰਿਹਾ ਸੀ। ਸੀ. ਐਫ. ਐਂਡਰੀਊਜ਼ ਆਦਿਕ ਨਾਮਵਰ ਵਿਅਕਤੀਆਂ ਦੇ ਪ੍ਰੈਸ ਨੂੰ ਦਿੱਤੇ ਬਿਆਨਾਂ ਨੇ ਇਕ ਵਾਰੀ ਭਾਂਬੜ ਮਚਾ ਦਿੱਤੇ ਸਨ ਅਤੇ ਅੰਗਰੇਜ਼ ਸਰਕਾਰ ਅੰਦਰ-ਖਾਤੇ ਡਾਢੀ ਘਬਰਾ ਗਈ ਸੀ। ਸਾਢੇ ਪੰਜ ਹਜ਼ਾਰ ਤੋਂ ਉੱਪਰ ਸਿੰਘ ਗ੍ਰਿਫਤਾਰ ਹੋ ਚੁਕੇ ਸਨ, ਪਰੰਤੂ ਪਤਾ ਨਹੀਂ ਕਿਧਰੋਂ ਧੜਾ-ਧੜ ਜਥਿਆਂ ਦੇ ਜਥੇ ਸਿਰ ਉੱਤੇ ਕਫ਼ਨ ਬੰਨ੍ਹੀਂ ਚਲੇ ਆ ਰਹੇ ਸਨ।

ਕਾਫ਼ੀ ਯਤਨਾਂ ਉਪਰੰਤ ਸਰਕਾਰ ਨੂੰ ਸਮਝੌਤੇ ਦਾ ਇਕ ਰਾਹ ਮਿਲ ਹੀ ਗਿਆ। ੧੭ ਨਵੰਬਰ, ੧੯੨੨ ਨੂੰ ਰੀਟਾਇਰਡ ਇੰਜੀਨੀਅਰ ਰਾਏ ਬਹਾਦਰ ਸਰ

ਗੰਗਾ ਰਾਮ ਲਾਹੌਰ ਨੇ ਸੁਝਾਅ ਦਿੱਤਾ ਕਿ ਉਹ ਮਹੰਤ ਦੀ ਜ਼ਮੀਨ ਇਕ ਸਾਲ ਲਈ ਪਟੇ ਉੱਤੇ ਲੈ ਲਵੇਗਾ ਅਤੇ ਜ਼ਿਲ੍ਹਾ ਮੈਜਿਸਟਰੇਟ ਡੰਨਿਟ ਨੂੰ ਬੇਨਤੀ ਕਰੇਗਾ ਕਿ ਮੈਨੂੰ ਪੁਲੀਸ ਦੀ ਲੋੜ ਨਹੀਂ, ਅਤੇ ਨਾ ਹੀ ਮੈਂ ਸਿੱਖਾਂ ਨੂੰ ਗੁਰੂ ਕੇ ਲੰਗਰ ਲਈ ਬਾਲਣ ਵੱਢਣੋਂ ਰੋਕਣਾ ਚਾਹੁੰਦਾ ਹਾਂ ਤੇ ਇਸ ਤਰ੍ਹਾਂ ਪੁਲੀਸ ਦੇ ਵਾਪਸ ਜਾਣ ਨਾਲ ਮੋਰਚੇ ਦਾ ਮਕਸਦ ਖ਼ਤਮ ਹੋ ਜਾਏਗਾ। ਇੰਜ ਹੀ ਹੋਇਆ, ਸਰਕਾਰ ਨੇ ਮਹੰਤ ਨੂੰ ਜ਼ੋਰ ਦੇ ਕੇ ਸਰ ਗੰਗਾ ਰਾਮ ਨੂੰ ਜ਼ਮੀਨ ਪਟੇ ਉੱਤੇ ਦੇਣ ਲਈ ਮਨਾ ਲਿਆ, ਭਾਵੇਂ ਜ਼ਮੀਨ ਪਹਿਲਾਂ ਹੀ ਗੁਰਦੁਆਰਾ ਕਮੇਟੀ ਦੇ ਕਬਜ਼ੇ ਵਿਚ ਬਣਦੀ ਸੀ। ਡੀ. ਸੀ. ਦੀ ਕੋਠੀ ਪੁੱਜ ਕੇ ਸਰ ਗੰਗਾ ਰਾਮ ਨੇ ਮਹੰਤ ਪਾਸੋਂ ਜ਼ਮੀਨ ਦਾ ੨,੦੦੦ ਰੁਪੈ ਸਾਲ ਉਤੇ ਠੇਕਾ ਲੈ ਲਿਆ। ਮਹੰਤ ਅਤੇ ਗੰਗਾ ਰਾਮ ਦੋਹਾਂ ਨੇ ਲਿਖ ਕੇ ਦੇ ਦਿੱਤਾ ਕਿ ਸਾਨੂੰ ਪੁਲੀਸ ਦੀ ਰੱਖਿਆ ਦੀ ਲੋੜ ਨਹੀਂ। ਸੋ ਇਸ ਬਹਾਨੇ ੧੮ ਨਵੰਬਰ ੧੯੨੨ ਨੂੰ ਸਰਕਾਰ ਨੇ ਪੁਲੀਸ ਵਾਪਸ ਬੁਲਾ ਲਈ ਅਤੇ ਇਸ ਤਰ੍ਹਾਂ ਗੁਰੂ ਕੇ ਬਾਗ ਦਾ ਮੋਰਚਾ ਖ਼ਤਮ ਹੋਇਆ, ਜਿਸ ਵਿਚ ਖ਼ਾਲਸਾ ਜੀ ਦੀ ਨਿਡਰਤਾ, ਬਹਾਦਰੀ, ਸਿਦਕਦਿਲੀ ਅਤੇ ਦ੍ਰਿੜ੍ਹਤਾ ਦੀ ਧਾਂਕ ਦੇਸ-ਪ੍ਰਦੇਸ ਦੂਰ-ਦੂਰ ਤੀਕ ਸਭ ਦੇ ਦਿਲਾਂ ਵਿਚ ਬੈਠ ਗਈ। ਇਹ ਆਪਣੇ-ਬੇਗਾਨੇ ਹਰ ਕਿਸੇ ਦੇ ਪਿਆਰ, ਸਤਿਕਾਰ ਅਤੇ ਹਮਦਰਦੀ ਦੇ ਪਾਤਰ ਬਣ ਗਏ।

**ਜੈਤੋ ਦਾ ਮੋਰਚਾ:-** ਜੈਤੋ ਤਹਿਸੀਲ, ਜ਼ਿਲ੍ਹਾ ਫਰੀਦਕੋਟ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ ਛੋਹ ਪ੍ਰਾਪਤ ਇਕ ਇਤਿਹਾਸਿਕ ਕਸਬਾ ਹੈ ਜੋ ਬਠਿੰਡਾ ਫਿਰੋਜ਼ਪੁਰ ਰੇਲਵੇ ਲਾਇਨ 'ਤੇ ਬਠਿੰਡੇ ਤੋਂ ੨੫ ਕਿਲੋਮੀਟਰ ਦੀ ਦੂਰੀ 'ਤੇ ਹੈ।ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਦੇ ਨਾਲ ਇਕ ਸਰੋਵਰ ਹੈ ਜਿਸ ਨੂੰ ਸ੍ਰੀ ਗੰਗਸਰ ਸਾਹਿਬ ਆਖਦੇ ਹਨ।

ਨਾਭੇ ਦੇ ਰਾਜੇ ਦਾ ਕਿਸੇ ਕਾਰਨ ਪਟਿਆਲੇ ਦੇ ਰਾਜੇ ਨਾਲ ਝਗੜਾ ਚਲ ਰਿਹਾ ਸੀ। ਇਸ ਝਗੜੇ ਦੀ ਤਹਿਕੀਕਾਤ ਲਈ ਸਰਕਾਰ ਨੇ ਅਲਾਹਾਬਾਦ ਹਾਈ ਕੋਰਟ ਦੇ ਜੱਜ ਸਟੂਅਰਟ ਨੂੰ ਨਿਯੁਕਤ ਕੀਤਾ ਸੀ। ਜੱਜ ਨੇ ਇਸ ਝਗੜੇ ਵਿਚ ਨਾਭੇ ਦੇ ਰਾਜੇ ਖਿਲਾਫ ਫੈਸਲਾ ਦੇ ਦਿੱਤਾ। ਇਸ ਦਾ ਇਕ ਕਾਰਣ ਇਹ ਵੀ ਸੀ ਕਿ ਨਾਭੇ ਵਾਲੇ ਰਾਜੇ ਦੇ ਬਹੁਤ ਸਾਰੇ ਨੌਕਰ ਪਟਿਆਲੇ ਦੇ ਰਾਜੇ ਨਾਲ ਮਿਲ ਗਏ ਸਨ। ਇਨ੍ਹਾਂ ਨੌਕਰਾਂ ਨੇ ਲੋੜੀਂਦੇ ਕਾਗਜ਼ਾਤ ਪਟਿਆਲੇ ਵਾਲੇ ਰਾਜੇ ਨੂੰ ਦੇ ਦਿੱਤੇ ਸਨ। ਸਰਕਾਰ ਦਾ ਬਿਆਨ ਸੀ ਕਿ ਮਹਾਰਾਜਾ ਨਾਭਾ ਨੇ ਆਪ ਗੱਦੀ ਛੱਡੀ ਹੈ ਪਰ ਸਿੱਖਾਂ ਦਾ ਵਿਚਾਰ ਸੀ ਕਿ ਇਹ ਦਬਾਅ ਹੇਠ ਛੁਡਾਈ ਗਈ ਹੈ। ਇਸ ਦਾ ਸਬੂਤ ਵੀ ਮਿਲਦਾ ਹੈ ਕਿ ਪੁਲਿਟੀਕਲ ਏਜੰਟ ਨੇ ਮਹਾਰਾਜਾ ਨਾਭਾ ਨੂੰ ਆਪਣੇ ਨਬਾਲਗ ਪੁੱਤਰ ਦੇ ਹੱਕ ਵਿਚ ਗੱਦੀ ਛੱਡ ਦੇਣ ਲਈ ਰਾਜ਼ੀ ਕਰ ਲਿਆ ਸੀ।

੫ ਅਗਸਤ, ੧੯੨੩ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮਹਾਰਾਜਾ ਨਾਭਾ ਨੂੰ ਗੱਦੀ ਤੋਂ ਉਤਾਰੇ ਜਾਣ ਦੇ ਵਿਰੋਧ ਵਿਚ ਐਜੀਟੇਸ਼ਨ ਦਾ ਮਤਾ ਪਾਸ ਕਰ ਦਿੱਤਾ ਕਿ 'ਸਾਰੇ ਯੋਗ ਤੇ ਪੁਰ ਅਮਨ ਤਰੀਕਿਆਂ ਨਾਲ ਮਹਾਰਾਜਾ ਨਾਭਾ ਨਾਲ ਹੋਈ ਬੇਇਨਸਾਫ਼ੀ ਨੂੰ ਦੂਰ ਕੀਤਾ ਜਾਏ।' ਸ਼੍ਰੋਮਣੀ ਅਕਾਲੀ ਦਲ ਵੱਲੋਂ ਵੀ ਇਸੇ ਤਰ੍ਹਾਂ ਦਾ ਐਲਾਨ ਕੀਤਾ ਗਿਆ। ਇਸ ਦੇ ਨਾਲ ਹੀ ਨਾਭੇ ਦੇ ਸਿੱਖਾਂ ਵੱਲੋਂ ਰਾਜ ਭਰ ਦੇ ਗੁਰਦੁਆਰਿਆਂ ਵਿਚ ਨਿਰੰਤਰ ਪਾਠ ਕਰਨ ਦਾ ਕੰਮ ਅਰੰਭਿਆ ਗਿਆ।

ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਜੈਤੋ ਵਿਖੇ ੨੭ ਅਗਸਤ, ੧੯੨੩ ਈ. ਨੂੰ ਮੋੜ ਪਿੰਡ ਦੇ ਇਕ ਪਾਠੀ ਸਿੰਘ ਗਿਆਨੀ ਇੰਦਰ ਸਿੰਘ ਨੂੰ ਪੁਲਿਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚੋਂ ਸ੍ਰੀ ਅਖੰਡ ਪਾਠ ਸਾਹਿਬ ਕਰਦੇ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਜਿਸ ਨਾਲ ਸ੍ਰੀ ਅਖੰਡ ਪਾਠ ਸਾਹਿਬ ਖੰਡਤ ਹੋ ਗਿਆ। ਜਦੋਂ ਇਸ ਗੱਲ ਦੀ ਖ਼ਬਰ ਸੰਗਤਾਂ ਨੂੰ ਪਤਾ ਲੱਗੀ ਤਾਂ ਸੰਗਤਾਂ ਵਿਚ ਭਾਰੀ ਰੋਹ ਫੈਲ ਗਿਆ। ਸੰਗਤਾਂ ਨੇ ਗੁਰਮਤਾ ਪਾਸ ਕਰ ਦਿੱਤਾ ਕਿ ਜਦੋਂ ਤੱਕ ਅਫ਼ਸਰਸ਼ਾਹੀ ਇਸ ਗੱਲ ਦਾ ਪਸ਼ਚਾਤਾਪ ਨਹੀਂ ਕਰਦੀ, ਦੀਵਾਨਾਂ ਅਤੇ ਪਾਠਾਂ ਦਾ ਸਿਲਸਿਲਾ ਚਲਦਾ ਰਹੇਗਾ। ਸ਼੍ਰੋਮਣੀ ਅਕਾਲੀ ਦਲ ਨੇ ਪਹਿਲੀ ਸਤੰਬਰ ਨੂੰ ਗੁਰਦੁਆਰਾ ਸ੍ਰੀ ਗੰਗਸਰ ਜੈਤੋ ਵਿਚ ਧਾਰਮਿਕ ਦੀਵਾਨ ਕਰਨ ਦੀ ਅਜ਼ਾਦੀ ਦਾ ਹੱਕ ਬਹਾਲ ਕਰਨ ਵਾਸਤੇ ਜਥਾ ਭੇਜਿਆ।

ਇਸ ਜਥੇ ਨੂੰ ਗ੍ਰਿਫ਼ਤਾਰ ਕਰਕੇ ਦੂਜੇ ਦਿਨ ਛੱਡ ਦਿੱਤਾ ਗਿਆ। ਇਸ ਤਰ੍ਹਾਂ ਦੇ ਜਥੇ ਕੁਝ ਸਮਾਂ ਜਾਂਦੇ ਰਹੇ। ਮਸਲੇ ਦਾ ਕੋਈ ਹਲ ਹੁੰਦਾ ਨਾ ਦੇਖ ਕੇ ੪ ਸਤੰਬਰ ੧੯੨੩ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮੀਟਿੰਗ ਕਰਕੇ ਇਹ ਮਸਲਾ ਆਪਣੇ ਹੱਥ ਵਿਚ ਲੈ ਲਿਆ।

੧੧ ਸਤੰਬਰ ਨੂੰ ੧੧ ਸਿੱਖਾਂ ਦਾ ਜਥਾ ਜੈਤੋ ਲਈ ਰਵਾਨਾ ਹੋਇਆ। ੧੪ ਸਤੰਬਰ ਨੂੰ ੧੦੨ ਸਿੱਖਾਂ ਦਾ ਜਥਾ ਗੁਰਦੁਆਰਾ ਸ੍ਰੀ ਗੰਗਸਰ ਜੈਤੋ ਵਿਖੇ ਪਹੁੰਚ ਗਿਆ ਜਿਥੇ ਦੀਵਾਨ ਕਰਕੇ ਮਹਾਰਾਜੇ ਦੀ ਬਹਾਲੀ ਲਈ ਤਕਰੀਰਾਂ ਕੀਤੀਆਂ ਗਈਆਂ ਤੇ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕੀਤਾ ਗਿਆ। ਇਹ ਸ੍ਰੀ ਅਖੰਡ ਪਾਠ ਸਾਹਿਬ ਜਾਰੀ ਹੀ ਸੀ ਕਿ ਰਿਆਸਤ ਦੀ ਬਾਵਰਦੀ ਪੁਲਿਸ ਆਈ ਅਤੇ ੩੦ ਅਕਾਲੀ ਆਗੂਆਂ ਤੇ ਪਾਠੀ ਸਿੰਘ ਨੂੰ ਗ੍ਰਿਫਤਾਰ ਕਰਕੇ ਨਾਲ ਲੈ ਗਈ।ਸ੍ਰੀ ਅਖੰਡ ਪਾਠ ਸਾਹਿਬ ਫੇਰ ਖੰਡਿਤ ਹੋ ਗਿਆ ਜਿਸ ਕਾਰਨ ਸੰਗਤਾਂ ਵਿਚ ਹੋਰ ਵੱਧ ਰੋਸ ਪੈਦਾ ਹੋ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮੋਰਚੇ ਨੂੰ ਹੋਰ ਗਰਮ ਕਰ ਦਿੱਤਾ।

੧੫ ਸਤੰਬਰ, ੧੯੨੩ ਈ. ਤੋਂ ੨੫ ਸਿੰਘਾਂ ਦਾ ਜੱਥਾ ਹਰ ਰੋਜ਼ ਜਾਣਾ ਸ਼ੁਰੂ ਹੋ ਗਿਆ। ਇਹ ਸਿਲਸਿਲਾ ਲਗਭਗ ਸੱਤ ਮਹੀਨੇ ਲਗਾਤਾਰ ਚਲਦਾ ਰਿਹਾ। ਪੁਲਿਸ ਵੱਲੋਂ ਜਥਿਆਂ ਨੂੰ ਗੱਡੀਆਂ ਵਿਚ ਪਾ ਕੇ ਸੈਂਕੜੇ ਮੀਲ ਦੀ ਦੂਰੀ 'ਤੇ ਛੱਡ ਦਿੱਤਾ ਜਾਂਦਾ ਰਿਹਾ। ਇਸ ਸਾਰੀ ਕਾਰਵਾਈ ਦੀ ਜ਼ਿੰਮੇਵਾਰੀ ਨਾਭਾ ਦੇ ਅਫ਼ਸਰ ਗੁਰਦਿਆਲ ਸਿੰਘ ਉੱਤੇ ਸੁੱਟੀ ਗਈ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਇਸ ਨੂੰ ਹੁਕਮਨਾਮਾ ਜਾਰੀ ਕਰਕੇ ਸਿੱਖੀ ਵਿਚੋਂ ਖ਼ਾਰਜ ਕਰ ਦਿੱਤਾ ਗਿਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ੧੪ ਅਕਤੂਬਰ, ੧੯੨੩ ਈ. ਨੂੰ ਗੈਰ ਕਾਨੂੰਨੀ ਕਰਾਰ ਦੇ ਦਿੱਤਾ ਗਿਆ। ੯ ਫਰਵਰੀ ਤੋਂ ਸਿੱਖਾਂ ਵੱਲੋਂ ੫੦੦ ਸਿੱਖਾਂ ਦਾ ਸ਼ਹੀਦੀ ਜਥਾ ਭੇਜਣ ਦਾ ਐਲਾਨ ਕੀਤਾ ਗਿਆ। ਇਹ ਜਥਾ ੯ ਫਰਵਰੀ, ੧੯੨੪ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅਰਦਾਸ ਕਰਕੇ ਚਲ ਪਿਆ ਅਤੇ ੨੧ ਫਰਵਰੀ ਨੂੰ ਜੈਤੋ ਪਹੁੰਚ ਗਿਆ। ਇਸ ਜਥੇ ਨਾਲ ਡਾ. ਕਿਚਲੂ ਅਤੇ ਨਿਊਯਾਰਕ ਟਾਈਮਜ਼ ਦੇ ਪ੍ਰਤੀਨਿਧ ਮਿ. ਜਮੰਦ ਵੀ ਸਨ।

੨੧ ਫਰਵਰੀ ਨੰ ਪਹੁੰਚੇ ਜਥੇ ਦੇ ਸਿੰਘਾਂ ਉਪਰ ਪੁਲਸ ਵਲੋਂ ਗੋਲੀ ਚਲਾਈ ਗਈ ਜਿਸ ਨਾਲ ੧੦੦ ਦੇ ਕਰੀਬ ਸਿੰਘ ਸ਼ਹੀਦ ਹੋ ਗਏ ਅਤੇ ੨੦੦ ਦੇ ਕਰੀਬ ਫਟੜ ਹੋ ਗਏ। ਸਰਕਾਰ ਵੱਲੋਂ ਇਕ ਝੂਠਾ ਬਿਆਨ ਜਾਰੀ ਕੀਤਾ ਗਿਆ ਕਿ ਜਥੇ ਉੱਤੇ ਤਸ਼ਦਦ ਇਸ ਲਈ ਕੀਤਾ ਗਿਆ ਕਿਉਂਕਿ ਉਹ ਹਥਿਆਰਬੰਦ ਸਨ। ਇਸ ਬਿਆਨ ਦੀ ਤਰਦੀਦ ਮਿ. ਜਮੰਦ ਅਤੇ ਡਾ. ਕਿਚਲੂ ਤੇ ਸ੍ਰੀ ਗਿਡਵਾਨੀ ਨੇ ਕੀਤੀ ਜੋ ਉਸ .ਸਮੇਂ ਜਥੇ ਦੇ ਨਾਲ ਹਾਜ਼ਰ ਹੋਣ ਕਾਰਨ ਚਸਮਦੀਦ ਗਵਾਹ ਸਨ। ਇਸ ਸਰਕਾਰੀ ਅਤਿਆਚਾਰ ਦੀ ਹਰ ਪਾਸੇ ਤੋਂ ਨਿੰਦਾ ਹੋਈ।

੨ ਮਾਰਚ ਨੂੰ ਕਲਕੱਤਾ ਵਿਖੇ ਭਾਰੀ ਜਲਸਾ ਹੋਇਆ। ਜਿਸ ਵਿਚ ਸਰਕਾਰ ਦੇ ਘਿਨਾਉਣੇ ਜ਼ੁਲਮ ਦੀ ਨਿੰਦਾ ਕੀਤੀ ਗਈ। ਇਨ੍ਹਾ ਜ਼ੁਲਮ ਹੋਣ ਦੇ ਬਾਵਜੂਦ ਅਕਾਲੀਆਂ ਨੇ ਹੌਸਲੇ ਨਹੀਂ ਹਾਰੇ ਅਤੇ ਦੂਜਾ ਜਥਾ ਭੇਜਣ ਲਈ ਤਿਆਰੀ ਕੀਤੀ ਜਿਸ ਵਿਚ ਮੈਂਬਰਾਂ ਦੀ ਗਿਣਤੀ ਅੱਗੇ ਨਾਲੋਂ ਵੀ ਵੱਧ ਸੀ।ਜਦੋਂ ਦੂਸਰਾ ਜਥਾ ਉੱਥੇ ਪਹੁੰਚਿਆ ਤਾਂ ਮਿ. ਜਾਨਸਟਨ ਫੌਜ ਸਮੇਤ ਉੱਥੇ ਹਾਜ਼ਰ ਸੀ। ਸ੍ਰੀ ਮਾਲਵੀਆ ਨੇ ਕਿਹਾ ਜਥਾ ਨਿਹੱਥਾ ਹੈ ਤੁਸੀਂ ਇਸ ਤੇ ਗੋਲੀ ਨਹੀਂ ਚਲਾ ਸਕਦੇ। ਇਸ 'ਤੇ ਜਥੇ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਤੋਂ ਬਾਅਦ ਮਿ. ਜਾਨਸਟਨ ਨੇ ੫੦-੫੦ ਦੇ ਜਥੇ ਨੂੰ ਸ੍ਰੀ ਅਖੰਡ ਪਾਠ ਸਾਹਿਬ ਕਰਨ ਦੀ ਆਗਿਆ ਦੇ ਦਿੱਤੀ ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਨੂੰ ਸਵੀਕਾਰ ਨਹੀਂ ਕੀਤਾ। ਜੱਥੇ ਲਗਾਤਾਰ ਭੇਜਣੇ ਜਾਰੀ ਰਹੇ। ਤੀਸਰਾ ਜਥਾ ੨੨ ਮਾਰਚ ਨੂੰ ਅਤੇ ਚੌਥਾ ਜਥਾ ੨੭ ਮਾਰਚ ਨੂੰ, ਪੰਜਵਾਂ ੧੨ ਅਪ੍ਰੈਲ ਨੂੰ ਇਸੇ ਤਰ੍ਹਾਂ ੨੭ ਅਪ੍ਰੈਲ ਤੱਕ ਜਥੇ ਨਿਰੰਤਰ ਜਾਂਦੇ ਰਹੇ।

ਅੰਤ ਵਿਚ ਸਰਕਾਰ ਨੂੰ ਹਾਰ ਮੰਨਣੀ ਪਈ ਅਤੇ ੨੧ ਜੁਲਾਈ ੧੯੨੫ ਨੂੰ ਗੁਰਦੁਆਰਾ ਸ੍ਰੀ ਗੰਗਸਰ ਜੈਤੋ ਵਿਚ ਸ੍ਰੀ ਅਖੰਡ ਪਾਠ ਸਾਹਿਬ ਕਰਨ 'ਤੇ ਲਾਈ ਪਾਬੰਦੀ ਹਟਾਉਣੀ ਪਈ। ਸਿੱਖਾਂ ਨੇ ਫੇਰ ਤੋਂ ਏਥੇ ਸ੍ਰੀ ਅਖੰਡ ਪਾਠ ਸਾਹਿਬ ਸ਼ੁਰੂ ਕੀਤੇ। ੭ ਅਗਸਤ ੧੯੨੫ ਈ. ਨੂੰ ੧੦੧ ਸ੍ਰੀ ਅਖੰਡ ਪਾਠ ਸਾਹਿਬ ਸਮਾਪਤ ਹੋਏ ਅਤੇ ਇਸ ਦੇ ਨਾਲ ਹੀ ਜੈਤੋ ਦੇ ਮੋਰਚੇ ਦੀ ਸਮਾਪਤੀ ਹੋਈ।

# ਸਟਾਫ਼

## ਅਕਾਦਮਿਕ

| | |
|---|---|
| ਡਾਇਰੈਕਟਰ | ਡਾ: ਜਸਬੀਰ ਸਿੰਘ ਸਾਬਰ |
| | ਐਮ. ਏ., ਪੀਐਚ. ਡੀ. |
| ਪ੍ਰੋਫੈਸਰ | ਡਾ. ਜੋਗੇਸ਼ਵਰ ਸਿੰਘ |
| | ਐਮ. ਏ., ਪੀਐਚ. ਡੀ. |

## ਦਫ਼ਤਰੀ

| | |
|---|---|
| ਸਟੈਨੋ | ਬੀਬੀ ਰਵਿੰਦਰ ਕੌਰ |
| ਸੀ.ਸੀ. | ਸ. ਰਣਜੀਤ ਸਿੰਘ ਭੋਮਾ |
| | ਸ. ਹਰਜੀਤ ਸਿੰਘ |
| ਕੰਪਿਊਟਰ ਓਪਰੇਟਰ | ਸ. ਭੁਪਿੰਦਰ ਸਿੰਘ |
| ਹੈਲਪਰ | ਸ. ਗੁਰਪ੍ਰੀਤ ਸਿੰਘ |